

ੴ ਸਤਿਗੁਰ ਪ੍ਰਸਾਦਿ ॥



ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ

ਮਹਾਰਾਜ ਦੀ ਰਚਿਤ

# ਸੌ ਸਾਖੀ ਸਟੀਕ

(ਪਹਿਲਾ ਭਾਗ)


ਟੀਕਾਕਾਰ :-

ਪ੍ਰਤਾਪ ਸਿੰਘ ਮਹਿਤਾ





ਪ੍ਰਕਾਸ਼ਕ : -

ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ।





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ਇਹ ਵਡਮੁਲਾ ਗ੍ਰੰਥ ਬੜੇ ਲੰਮੇ ਸਮੇਂ ਤੋਂ ਮਾਰਕੀਟ ਵਿਚ ਉਪਲੱਭਤ ਨਹੀਂ ਸੀ।

ਬੜੀ ਮਿਹਨਤ ਨਾਲ ਇਕ ਪੁਰਾਤਨ ਖਰੜੇ ਨੂੰ ਲੱਭ ਕੇ ਉਸ ਦੀ ਸੁਧਾਈ ਕਰਕੇ ਛਾਪਨ ਦਾ ਸੁਭਾਗ ਪ੍ਰਾਪਤ ਕਰ ਰਹੇ ਹਾਂ। ਆਸ ਹੈ ਗੁਰੂ ਪ੍ਰੇਮੀ ਇਸ ਤੋਂ ਲਾਭ ਪ੍ਰਾਪਤ ਕਰਨਗੇ।

– ਪ੍ਰਕਾਸ਼ਕ

੧ ੴ ਸਤਿਗੁਰ ਪ੍ਰਸਾਦਿ ॥

—o—

# ਸੌ ਸਾਖੀ ਦੀ ਉਥਾਨਕਾ



ਇਕ ਵੇਰ ਦਾ ਜ਼ਿਕਰ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਸ੍ਰੀ ਪਰਮ ਪਵਿਤ੍ਰ ਗੂਜਰੀ ਜੀ ਇਕ ਦਿਨ ਅੰਮ੍ਰਿਤ ਵੇਲੇ ਆਪਣੇ ਨਾਮ ਅਰਾਧਨ ਮਗਰੋਂ ਪਾਠ ਕਰਨ ਲਗੇ। ਜਪੁਜੀ ਸਾਹਿਬ ਦਾ ਭੋਗ ਪਾ ਕੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕੀਤਾ।ਪਾਠ ਕਰਦਿਆਂ ਇਸ ਤੁਕ ਦੀ ਵਿਚਾਰ ਜੀ ਵਿਚ ਸਮਾ ਗਈ ਕਿ ਐਸਾ ਸੰਤ ਜਿਸ ਵਿਚ 'ਤੈਸਾ ਸੁਵਰਨੁ ਤੈਸੀ ਉਸੁ ਮਾਟੀ। ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ' ਵਾਲਾ ਗੁਣ ਹੋਵੇ, ਗੁਰੂ ਜੀ ਦੀ ਪਰਖ ਦਾ ਦੇਖਿਆ ਚਾਹੀਏ। ਸਤਿਗੁਰ ਵਿਚ ਤਾਂ ਇਹ ਸਾਰੀਆਂ ਵਡਿਆਈਆਂ ਸੁਤੇ ਹੀ ਹਨ, ਪਰ ਜੀਵ ਸ੍ਰੇਣੀ ਵਿਚੋਂ ਇਸ ਪਦ ਪਰ ਪਹੁੰਚਾ ਕੋਈ ਸੰਤ ਦੇਖਣਾ ਉਚਿਤ ਹੈ॥ ਇਤਨੇ ਵਿਚ ਦੀਵਾਨ ਦੀ ਸਮਾਪਤੀ ਦੇ ਮਗਰੋਂ ਜਦ ਸ੍ਰੀ ਗੁਰੂ ਕਲਗੀਧਰ ਜੀ ਅਪਨੇ ਮਹੱਲਾਂ ਵਲ ਆਏ ਅਤੇ ਮਾਤਾ ਜੀ ਦੇ ਦਰਵਾਜੇ ਅਗੋਂ ਲੰਘੇ ਤਾਂ ਮਾਤਾ ਜੀ ਨੂੰ ਮਥਾ ਟੇਕਿਆ। ਮਾਤਾ ਜੀ ਨੇ ਬੈਠਣ ਦਾ ਇਸ਼ਾਰਾ ਕੀਤਾ। ਜਦ ਸਤਿਗੁਰੂ ਜੀ ਬੈਠ ਗਏ ਤਾਂ ਮਾਤਾ ਜੀ ਨੇ ਹੇਠ ਲਿਖੀ ਬੇਨਤੀ ਕੀਤੀ ਜੋ ਕਵੀ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਿਚ ਇਸ ਤਰ੍ਹਾਂ ਵਰਨਨ ਕਰਦੇ ਹਨ:—

"ਹੇ ਸੁਤ ਸਭ ਬਲ ਗਜਾਤਾਵਾਨ ॥
ਹਾਥ ਬਦ੍ਰਿ ਸਮ ਬਿਦਤ ਜਹਾਨ ॥
ਊਚ ਨੀਚ ਰੰਕ ਕੈ ਰਾਜਾ ॥
ਸਾਧ ਅਸਾਧ ਲਖਹੁ ਸਭਿ ਪਾਜਾ ॥
ਇਨ ਤੁਕਹਨ ਮਹਿ ਜੋ ਅਭਿਪ੍ਰਾਇ ॥
ਹਰਖ ਸ਼ੋਕ ਰਹਿਤੋ ਇਕ ਭਾਇ ॥
ਇਸ ਪ੍ਰਕਾਰ ਕੋ ਸੰਤ ਬਿਸਾਲਾ ॥
ਮੋ ਕਉ ਦਿਖਰਾਵਹੁ ਕਿਸ ਕਾਲਾ ॥
ਢੂੰਢਨ ਮਹਿ ਜਿਸ ਬ੍ਰਿਤੀ ਸਮਾਨ ॥
ਮਾਨ ਅਪਮਾਨ ਅਸੁਖ ਸੁਖ ਜਾਨ ॥
ਹਰਖ ਸ਼ੋਕ ਨਹਿ ਕਬ ਉਪਜੰਤਾ ॥
ਸਦਾ ਏਕ ਰਸ ਕੋ ਨਿਬਹੰਤਾ ॥
ਜਿਸ ਕੀ ਐਸ ਅਵਸਥਾ ਹੋਏ ॥
ਬਡੋ ਸਾਹਿਬਨ ਬਰਨੀ ਜੋਏ ॥
ਉਜਲ ਅਰ ਵਡ ਭਾਗਾ ਮਾਤਾ ॥
ਕਹਯੋ ਦਿਖਾਵਹੁ ਤਿਹ ਸਖਯਾਤਾ ॥ (ਸੂ: ਪ੍ਰ:)

ਸ੍ਰੀ ਸਤਿਗੁਰੂ ਜੀ ਜਾਣਦੇ ਸਨ, ਕਿ ਮੇਰੇ ਸਿਖਾਂ ਦੇ ਸਿਧੇਸਾਦੇ ਸਰੂਪ ਵਿਚ ਹਰ ਭਾਂਤਿ ਦੇ ਸੰਤ-ਪਦ ਦੇ ਰਤਨ ਹਨ ਰਾਹ ਦੇ ਪੰਧਾਊ ਵਾਂਙੂ ਕੋਈ ਅਜ ਟੁਰਿਆ ਹੈ,ਕੋਈ ਦਸ ਬਰਸ ਤੋਂ, ਕੋਈ ਵੀਹ, ਪੰਬੀ,ਤੀਹ ਤੋਂ।ਇਸਤਰ੍ਹਾਂ ਕਈ ਪਿਛਲੇਜਨਮ ਤੋਂ ਘਾਲਾਂ ਘਾਲਦੇ ਆ ਰਹੇ ਹਨ, ਕਈ ਪਰਮ ਪਦ ਦੇ ਨੇੜੇ ਹਨ। ਪਰ ਮਾਤਾ ਜੀ ਨੂੰ ਚੋਟੀ ਦੇ ਮਹਾਂ ਪੁਰਖਾਂ ਵਿਚੋਂ ਕਿਸੇ ਇਕ ਦੇ ਦਰਸ਼ਨ ਕਰਾਏ ਜਾਣ। ਸੋ ਆਪ ਦੀ ਨਜ਼ਰ ਭਾਈ

ਰਾਮ ਕੌਰ (ਬਾਬਾ ਗੁਰਬਖਸ਼ ਸਿੰਘ ਜੀ) ਤੇ ਗਈ। ਇਹ ਸਾਹਿਬ ਬਾਬਾ ਬੁਢਾ ਸਾਹਿਬ ਜੀ ਰਮਦਾਸ ਦੇ ਪੜਪੋਤੇ ਸਨ ਅਤੇ ਉਚੀ ਦਸ਼ਾ ਦੇ ਮਾਲਕ ਸਨ। ਮਹਾਰਾਜ ਜੀ ਦੇ ਹੁਕਮ ਅਨੁਸਾਰ ਅਜ ਕਲ ਆਪ ਸ੍ਰੀ ਅਮ੍ਰਿਤਸਰ ਹੀ ਸਨ ਅਤੇ ਏਥੋਂ ਦੇ ਇਲਾਕੇ ਵਿਚ ਗੁਰ ਸਿਖੀ ਦਾ ਪ੍ਰਚਾਰ ਕਰ ਰਹੇ ਸਨ।ਸਤਿ ਗੁਰੂਜੀ ਨੇ ਉਸ ਵੇਲੇ ਨੈਣ ਮੂੰਦ ਲਏ ਤੇ ਅੰਦਰੋਂ ਅੰਦਰ ਟੈਲੀ-ਫੋਨ ਕਰਨੀ ਸ਼ੁਰੂ ਕੀਤੀ ਅਤੇ ਦਿਲ ਦੀ ਖਿਚ ਨਾਲ ਬਾਬਾ ਜੀ ਨੂੰ ਸੱਦਾ ਦੇ ਦਿਤਾ।

ਮਾਤਾਜੀ ਨੂੰ ਕਹਿਣਲਗੇ,ਕਲ ਐਸਾ ਸੰਤ ਆ ਜਾਵੇਗਾ ਦਰਸ਼ਨ ਕਰ ਲੈਣੇ, ਪਰ ਸੰਤ ਜੀ ਦੇ ਦਰਸ਼ਨ ਸਤਿਕਾਰ ਨਾਲ ਕਰਨੇ ਠੀਕ ਹਨ। ਤੁਸੀਂ ਬੜੇ ਉਚੇ ਭਾਗਾਂ ਵਾਲੇ ਹੋ, ਜੋ ਮੇਰੇ ਪੂਜਜ ਮਾਤਾ ਜੀ ਹੋ, ਸਿਖ ਰੂਪ ਵਿਚ ਸਭ ਸੰਤਾਂ ਦੇ ਦਰਸ਼ਨ ਕਰਦੇ ਹੋ। ਅਤੇ ਸਿਖ ਸਾਰੇ ਨਾਮ ਰਤੇ ਹਨ, ਕੋਈ ਘਟ ਤੇ ਕੋਈ ਵਧ। ਨਾਮ ਜਪਨ ਵਾਲੇ ਸਭ ਸੰਤ ਹੁੰਦੇ ਹਨ,ਕੋਈ ਰਾਹ ਦੇ ਕਿਸੇ ਕੋਹ ਉਤੇ, ਕੋਈ ਕਿਸੇ ਉਤੇ, ਹੁਣ ਤੁਸੀਂ ਸਿਖ ਦਾ ਸੰਤ ਰੂਪ ਦਰਸ਼ਨ ਕਰਨਾ ਚਾਹੁੰਦੇ ਹੋ, ਸੋ ਇੰਞ ਕਰੋ ਕਿ ਕਲ ਪ੍ਰਸ਼ਾਦ ਆਪ ਤਿਆਰ ਕਰਾਓ,ਉਸ ਸਿਖੀਵੇਸ ਵਿਚ ਪੂਰਨ ਸੰਤ ਨੂੰ ਸ਼ਰਧਾ ਤੇ ਸਤਿਕਾਰ ਨਾਲ ਪ੍ਰਸ਼ਾਦਿ ਛਕਾਓ, ਤਾਂ ਜੋ ਸੰਤ ਦਰਸ਼ਨ ਦਾ ਸੁਖ ਤੁਹਾਨੂੰ ਹੋਵੇ ਤੇ ਤੁਹਾਡੇ ਸਤਿਕਾਰ ਨਾਲ ਸੰਤ ਹੋਰ ਸੰਤ ਬਣੇ॥

ਇਹ ਕਹਿਕੇ ਆਪਆਪਣੇ ਬਿਸ੍ਰਾਮ ਵਾਲੇ ਕਮਰੇ ਚਲੇ ਗਏ, ਓਧਰ ਭਾਈ ਰਾਮ ਕੰਵਰ (ਭਾਈ ਰਾਮ ਕੌਰ) ਅਰਥਾਤ ਬੁੱਢੇਕਿਆਂ ਨੂੰ ਧੂਹ ਪਈ। ਭਾਸ ਗਿਆ ਕਿ ਸ੍ਰੀ ਗੁਰੂ ਜੀ ਯਾਦ

ਕਰ ਰਹੇ ਹਨ ਅਰ ਬਹੁਤ ਛੇਤੀ ਸੱਦ ਰਹੇ ਹਨ, ਆਪ ਦੇ ਅੰਦਰ ਮਨੋਂ ਮਨ ਜੋ ਕੁਦਰਤ ਦੀ ਤਾਰ ਹੈ, ਉਹ ਤਾਰ ਖਟਕ ਗਈ। ਆਪ ਨੇ ਰਾਤ ਤਕ ਤਿਆਰੀ ਕਰ ਲਈ ਤੇ ਆਪਣੀ ਸੰਗਤ ਦੇ ਸਿੰਘਾਂ ਪ੍ਰਤੀ ਆਖਿਆ ਕਿ ਮੈਂ ਬਹੁਤ ਤੜਕੇ ਸ੍ਰੀ ਅਨੰਦਪੁਰ ਨੂੰ ਟੁਰ ਪੈਣਾ ਹੈ, ਤੁਸੀਂ ਚਾਹੇ ਮੇਰੇ ਨਾਲ ਚਾਹੇ ਮਗਰੋ ਮਗਰ ਟੁਰ ਪੈਣਾ।

ਅੰਮ੍ਰਿਤ ਵੇਲੇ ਆਪ ਜਾਗੇ, ਵਾਹਿਗੁਰੂ ਦਾ ਆਰਾਧਨ ਕਰਕੇ ਜਪੁਜੀ ਸਾਹਿਬ ਦਾ ਭੋਗ ਪਾਕੇ ਚੜ੍ਹ ਬੈਠੇ ਘੋੜੀ ਤੇ। ਅਮ੍ਰਿਤਸਰ ਤੋਂ ਵਾਗਾਂ ਮੋੜ ਲਈਆਂ ਅਨੰਦਪੁਰ ਦੇ ਰਸਤੇ ਵਲ। ਘੋੜੀ ਆਪ ਦੀ ਅਤਿ ਤਿਖੀ ਸੀ, ਸੁੱਟਦੇ ਭੀ ਆਪ ਹਵਾ ਦੀ ਤੇਜ਼ੀ ਤੇ ਹੁੰਦੇ ਸਨ, ਕਈ ਵੇਰ ਦੋਏ ਲਤਾਂ ਇਕ ਪਾਸੇ ਕਰਕੇ, ਤੇ ਕਈ ਵੇਰ ਰਾਸਾਂ ਵੀ ਅਤਿ ਢਿੱਲੀਆਂ ਛਡਕੇ। ਸੋ ਇਸ ਤਰ੍ਹਾਂ ਘੋੜੀ ਸਰਪਟ ਦੌੜਾਈ ਗਏ, ਪਰੰਤੂ ਫਿਰ ਭੀ ਪੈਂਡਾ ਦੂਰ ਸੀ, ਦੁਪਹਿਰਾਂ ਹੋ ਗਈਆਂ ਤੇ ਅਨੰਦਪੁਰ ਨ ਪੁਜਿਆ ਗਿਆ। ਇਸ ਵੇਲੇ ਆਪ ਨੇ ਸੋਚਿਆ ਕਿ ਹੁਕਮ ਹੈ ਛੇਤੀ ਪੁਜਣ ਦਾ ਤੇ ਪ੍ਰਸ਼ਾਦਿ ਓਥੇ ਪਹੁੰਚ ਕੇ ਛਕਣ ਦਾ।

ਹੁਣ ਹੁਕਮ ਦੀ ਪਾਲਣਾ ਪੂਰੀ ਕਰਨ ਵਿਚ ਆਪਣੇ ਰੂਹਾਨੀ ਬਲ ਨੂੰ ਵਰਤਣਾ ਕਿਸੇ ਤਰ੍ਹਾਂ ਦੀ ਅਵਗਜਾ ਨਹੀਂ ਹੋ ਸਕਦੀ। ਇਹ ਮਨ ਨਾਲ ਫੈਸਲਾ ਕਰਕੇ ਆਪ ਨੇ ਆਪਣੇ ਆਪ ਨੂੰ ਆਤਮ ਬਲ ਨਾਲ ਬਹੁਤ ਛੇਤੀ ਅਨੰਦ ਪੁਰ ਪੁਚਾ ਲਿਆ।

ਓਧਰ ਸ੍ਰੀਵਡਭਾਗੀ ਮਾਤਾਜੀ,ਜਿਨ੍ਹਾਂ ਬਾਬਤ ਸਾਹਿਬਾਂ ਨੇ ਆਪ ਲਿਖਿਆ ਹੈ "ਤਾਤ ਮਾਤ ਮੁਰਿ ਅਲਖ ਅਰਾਧਾ।

ਬਹੁ ਬਿਧਿ ਜੋਗ ਸਾਧਨਾ ਸਾਧਾ" ਅਰਥਾਤ ਜੋ ਮਾਤਾ ਜੀ ਭੀ ਯੋਗੀ ਤੇ ਬਲਵਾਨ ਸੇ, ਰਾਹ ਉਡੀਕ ਰਹੇ ਸੇ, ਜਦੋਂ ਦੁਪਹਿਰਾਂ ਆ ਗਈਆਂ ਤਾਂ ਮਾਤਾ ਜੀ ਨੇ ਦਾਸ ਦੇ ਹਥ ਸੁਨੇਹਾ ਦੇ ਘਲਿਆ, ਹੇ ਅਰਸ਼ਾਂ ਦੇ ਮਾਲਕ ਲਾਲ ਜੀ ! ਦੁਪਹਿਰਾਂ ਹੋ ਗਈਆਂ ਹਨ,ਸੰਤ ਜੀ ਜੋ ਆਪ ਨੇ ਕਹੇਸਨ,ਕਦੋਂ ਆਉਣਗੇ? ਗੁਰੂ ਜੀ ਬੋਲੇ, ਤੁਸੀਂ ਪ੍ਰਸ਼ਾਦ ਪ੍ਰੋਸਣ ਦੀ ਤਿਆਰੀ ਕਰ-ਵਾਓ, ਚਾਹੇ ਬੀਤ ਰਾਗ ਸੰਤ ਜੀ ਨੇ ਦੂਰੋਂ ਆਉਣਾ ਹੈ, ਪਰ ਹੁਣ ਪੁਜੇ ਕਿ ਪੁਜੇ ਜਾਣੋ।

ਸ੍ਰੀ ਪਾਵਨ ਮਾਤਾ ਜੀ ਨੇ ਜੋ ਭੋਜਨ ਤਿਆਰ ਕਰਵਾਏ ਸਨ, ਆਪ ਦੇਖੇ, ਆਪ ਭਾਵਨਾ ਨਾਲ ਬਰ-ਤਨ ਠੀਕ ਕਰਵਾਏ, ਆਸਨ ਤੇ ਚੌਂਕੀ ਲਗਵਾਈ। ਇਤਨੇ ਵਿਚ ਗੁਰੂ ਜੀ ਦਾ ਨਿਜ ਦਾਸ ਆਇਆ ਕਿ ਮਾਤਾ ਜੀ ! ਬ੍ਰਹਮ ਗਿਆਨੀ (ਜੀਵਨ ਮੁਕਤ ਜੀ) ਆ ਗਏ ਹਨ ਤੇ ਸਤਿ-ਗੁਰਾਂ ਨੇ ਪ੍ਰਸ਼ਾਦ ਛਕਣੇ ਲਈ ਘਲੇ ਹਨ । ਮਾਤਾ ਜੀ ਥਾਲ ਤਿਆਰ ਕਰ ਚੁਕੇ ਸਨ। ਸੰਤ ਜੀ ਦਾ ਆਗਮਨ ਸੁਣਕੇ ਹਰਖ ਨਾਲ ਭਰ ਗਏ, ਆਦਰ ਨਾਲ ਉਠ ਕੇ ਕਦਮ ਚਾਇਆ ਹੀ ਸੀ ਕਿ ਬਾਬਾ ਰਾਮ ਕੌਰ ਜੀ ਨੇ ਚਰਨਾ ਤੇ ਆ ਸੀਸ ਧਰਿਆ। ਮਾਤਾ ਜੀ ਨੇ ਬੜੇ ਭਾਵ ਨਾਲ ਸੀਸ ਚਾਇਆ, ਆਦਰ ਦਿਤਾ ਤੇ ਸਤਿਕਾਰ ਨਾਲ ਆਸਣ ਤੇ ਬਿਠਾਕੇ ਥਾਲ ਅਗੇ ਰਖਿਆ, ਬਾਬਾ ਜੀ ਨੇ ਪ੍ਰਸ਼ਾਦਿ ਛਕਿਆ, ਮਾਤਾ ਜੀ ਸਤਿਕਾਰ ਪੂਰਬਕ ਪੱਖਾ ਝਲਦੇ ਰਹੇ। ਦੇਖੋ ਜਗਤ ਗੁਰੂ ਜੀ ਦੀ ਮਾਤਾ ਆਪਣੇ ਪੁਤਰ ਦੇ ਵਰੋਸਾਏ ਤੇ ਬ੍ਰਹਮ ਗਿਆਨ ਦੇ ਪਦ ਤੇ ਪੁਚਾਏ ਸਿਖ ਦਾ ਸਤਿਕਾਰ ਕਰ ਰਹੇ ਹਨ, ਕੈਸੇ ਭਾਉ ਭਗਤੀ ਦੇ ਰੰਗ ਹਨ।

ਮਾਤਾ ਜੀ ਦੇ ਮਨ ਤੇ ਉਨ੍ਹਾਂ ਦੇ ਆਤਮਾ ਦਾ ਪ੍ਰਭਾਉ ਬੀਤ ਰਾਗ ਅਵਸਥਾ ਦਾ,ਸਵਰਨ ਮਾਟੀ ਨੂੰ ਇਕ ਤੁਲ ਜਾਣਨ ਦੀ ਅਵਸਥਾ ਦਾ ਪੈਂਦਾ ਰਿਹਾ। ਖੁਸ਼ ਹੋਈ ਕਿ ਗੁਰੂ ਘਰ ਵਿਚ ਕੈਸੇ ਕੈਸੇ ਪੂਰਨ ਲੋਕ ਤਿਆਰ ਹੁੰਦੇ ਹਨ। ਜਦ ਪ੍ਰਸ਼ਾਦਿ ਛਕ ਚੁੱਕੇ ਤਾਂ ਆਦਰ ਨਾਲ ਪੁਛਣ ਲਗੀ ਕਿ ਅਜ ਸੁਖ ਨਾਲ ਕਿਥੋਂ ਟੁਰ ਕੇ ਅਪੜੇ ਹੋ ? ਜ਼ਾਹਰਾ ਮਸਤਾਨੇ ਦਿਸਣ ਵਾਲੇ, ਦਾਨੇ ਗੁਰ ਸਿਖ ਹੁਣ ਉਹ ਉਤਰ ਦੇਂਦੇ ਹਨ, ਜਿਸ ਵਿਚ ਇਹ ਹੰਕਾਰ ਨ ਹੋ ਜਾਇ ਕਿ ਮੈਂ ਐਤਨੀ ਦੂਰੋਂ ਆਤਮ-ਬਲ ਨਾਲ ਆ ਪੁਜਾ ਹਾਂ, ਤੇ ਨਾ ਮਾਤਾ ਜੀ ਇਸ ਕਿਸੇ ਸੰਸੇ ਵਿਚ ਪੈ ਜਾਣ ਕਿ ਗੁਰੂ ਜੀ ਨੇ ਜੋ ਮੈਨੂੰ ਐਡਾ ਆਦਰ ਦਿਤਾ ਹੈ ਤੇ ਮੈਂ ਕੋਈ ਵਡਾ ਹਾਂ ਤੇ ਫੇਰ ਜੋ ਆਖਾਂ ਨਿਰੋਲ ਸਚ ਭੀ ਹੋਵੇ। ਆਪ ਹਥ ਜੋੜ ਕੇ ਬੋਲੇ, ਹੇ ਜਗਤ ਗੁਰੂ ਜੀ ਦੀ ਮਾਤਾ:-

"ਤਹਾਂ ਰਹੇ ਰਾਖੇ ਗੁਰ ਜਹਾਂ ॥
ਜਹਾਂ ਪਠਾਵਹਿ ਜਾਵਹਿ ਤਹਾਂ ॥
ਪੁਤਲੀ ਕੋ ਅਧੀਨ ਕਜਾ ਅਹੈ ॥
ਨਰ ਕੇ ਬਸ ਬਰਤੀ ਨਿਤ ਰਹੈ ॥
ਜਥਾ ਕਰਾਇ ਤਥਾ ਸੋ ਕਰਿਹੀ ॥
ਤਿਉ ਸਤਿਗੁਰ ਕੇ ਹਮ ਅਨੁਸਰਹੀ ॥
ਹਮ ਸੁਛੰਦ ਕੁਛ ਕਰਮਕ ਨਾਂਹੀਂ ॥
ਸਦਾ ਚਲਹਿ ਗੁਰ ਆਗਜਾ ਮਾਂਹੀਂ ॥"

ਇਹ ਕਹਿ ਕੇ ਮਾਤਾ ਜੀ ਨੂੰ ਮਥਾ ਟੇਕ ਕੇ ਬਾਬਾ ਜੀ ਫੇਰ ਸਤਿਗੁਰ ਜੀ ਦੇ ਚਰਨਾਂ ਵਿਚ ਆ ਬੈਠੇ। ਸ੍ਰੀ ਗੁਰੂ ਜੀ ਨੇ ਸੁਖ ਸਾਂਦ ਪੁਛੀ,ਮਾਝੇ ਦੇ ਸਾਰੇ ਹਾਲ ਸਮਝੇ, ਫੇਰ ਅਸ਼ੀਰਵਾਦ

ਦੇ ਕੇ ਬੋਲੇ:–

"ਮੋਹਿ ਸਰੂਪ ਅਹੈ ਸੋ ਤੇਰੋ ॥
ਤੇਰੋ ਅਹੈ ਸੁ ਜਾਨੋ ਮੇਰੋ ॥
ਤੋਹਿ ਮੋਹਿ ਮਹਿ ਭੇਦ ਨ ਕੋਊ ॥
ਏਕ ਰੂਪ ਕੇ ਤਨ ਹੈਂ ਦੋਊ ॥
ਹਰਿ ਹਰਿ ਜਨ ਦ੍ਵੈ ਇਕ ਹੈਂ ਜੈਸੇ ॥
ਸ੍ਰੀ ਗੁਰ ਗੁਰਸਿਖ ਲਖੀਅਹੁ ਤੈਸੇ ॥
ਭੇਦ ਲਖਤ ਹੈ ਜੋ ਇਨ ਮਾਹੀਂ ॥
ਪਰਮ ਰਹਸ ਸੋ ਜਾਨੈ ਨਾਹੀਂ ॥
ਸਭ ਸਿੱਖਨ ਕੇ ਹਹੁ ਸਿਰਮੌਰ ॥
ਸਮਤਾ ਪਹੁੰਚ ਨ ਸਕਹੈ ਔਰ ॥
ਸਦਾ ਏਕ ਰਸ ਗਜਾਨਾ ਨੰਦ ॥
ਤੁਰੀਆ ਮਹਿ ਬਿਰਥਾ ਜਗ ਬੰਦ ॥"

ਇਸ ਤਰ੍ਹਾਂ ਪਤਾ ਚਲਦਾ ਹੈ ਕਿ ਬਾਬਾ ਗੁਰਬਖਸ਼ ਸਿੰਘ ਜੀ (ਸ੍ਰੀ ਰਾਮ ਕੰਵਰ) ਸਾਹਿਬ ਹੁਣ ਇਤਨੇ ਪ੍ਰੇਮ ਬੇਬਸ ਹੋ ਗਏ ਸਨ ਕਿ ਮੁੜ ਆਪਣੇ ਗਿਰਾਂ (ਰਮਦਾਸ) ਨਹੀਂ ਗਏ, ਪਰੰਤੂ ਸ੍ਰੀ ਆਨੰਦਪੁਰ ਸਾਹਿਬ ਹੀ ਰਹੇ ।

ਹੁਣ ਸੌ ਸਾਖੀ ਦਾ ਅਰੰਭ ਸਤਿਗੁਰੂ ਜੀ ਦੇ ਦਰਬਾਰ ਵਿਚ ਹੁੰਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅੰਮ੍ਰਿਤ ਵੇਲੇ ਦੇ ਦੀਵਾਨ ਦੇ ਉਪਰੰਤ ਗੁਰ ਸੰਗਤ ਨੂੰ ਅਨੇਕ ਪ੍ਰਕਾਰ ਦੇ ਉਪਦੇਸ਼ ਕਰਦੇ ਹਨ ।ਬਾਬਾ ਰਾਮ ਕੌਰ ਜੀ ਨੂੰ ਮੁਖਾਤਬ ਕਰਕੇ (ਅਰਥਾਤ ਨਮਿਤ ਕਾਰਨ ਬਾਬਾ ਜੀ ਹੁੰਦੇ ਸਨ ) ਦੀਵਾਨ ਦੀ ਸਮਾਪਤੀ ਦੇ ਪਿਛੋਂ ਬਾਬਾਜੀ ਆਪਣੇ ਡੇਰੇ ਆਜਾਂਦੇ ਅਤੇ ਜੋਕੁਝ

ਉਪਦੇਸ਼ ਸਤਿਗੁਰੂ ਜੀ ਤੋਂ ਸੁਣਦੇ, ਉਹ ਭਾਈ ਸਾਹਿਬ ਸਿੰਘ ਜੀਦੇ ਕੋਲੋਂ ਰੋਜ਼ ਦਾ ਰੋਜ਼ ਲਿਖਾਲੈਂਦੇ।ਗੋਯਾ ਭਾਈਸਾਹਿਬਸਿੰਘ ਜੋ ਚੋਟੀ ਦੇ ਵਿਦਵਾਨ ਅਤੇ ਸੋਹਣੇ ਲਿਖਾਰੀ ਸਨ,ਬਾਬਾ ਜੀ ਦੇ ਪਾਸ ੧੦੦ (ਸੌ ਸਾਖੀ) ਲਿਖਣ ਵਿਚ ਮਦਦ ਕਰਦੇ ਸਨ॥

ਆਮ ਸਿਖਸੰਗਤ ਵਿਚ ਇਸ ਬਚਨ ਦਾ ਚਰਚਾ ਹੈ ਕਿ ੫੦੦ ਸਾਖੀਆਂ ਲਿਖੀਆਂ ਗਈਆਂ ਬਾਕੀ ੪੦੦ ਕਿਥੇ ਹਨ ? ਪਰ ਏਸ ਸੌਸਾਖੀ ਦਾ ਤੇ ਪੰਜ ਸੌਸਾਖੀਆਂ ਦਾ ਆਪਸਵਿਚ ਕੋਈ ਲਗਾਉ ਨਹੀਂ, ਸੌ ਸਾਖੀ ਵਖਰੀ ਪੁਸਤਕ ਸੀ ਅਤੇ ਪੰਜ ਸੌ ਸਾਖੀਆਂ ਵਖਰੀਆਂ॥

ਜੋ ਸੌ ਸਾਖੀ ਨੂੰ ਸ਼ੁਰੂ ਤੋਂ ਅੰਤ ਤਕ ਵਿਚਾਰਿਆ ਜਾਵੇ ਤਾਂ ਓਥੋਂ ਨਿਰਨਾ ਹੋ ਜਾਂਦਾ ਹੈ ਕਿ ਇਹ ਸੌ ਸਾਖੀ ਜ਼ਿਸ ਵਿਚ ਉਪਦੇਸ਼, ਸਿਆਸਤ, ਰਹਿਤ ਮ੍ਰਯਾਦਾ ਦਾ ਵਰਨਨ ਅਤੇ ਭਵਿਖਤ ਦਰਜ ਹੈ, ਸ੍ਰੀ ਆਨੰਦ ਪੁਰ ਸਾਹਿਬ, ਵਡੇ ਘਲੂ ਘਾਰੇ ਤੋਂ ਬਹੁਤ ਪਹਿਲਾਂ,ਸ੍ਰੀ ਬਾਬਾ ਰਾਮ ਕੌਰ ਜੀ ਦੇ ਪ੍ਰਤਿ ਸ੍ਰੀ ਗੁਰੂ ਕਲਗੀਧਰ ਸਾਹਿਬ ਜੀ ਨੇ ਸੁਣਾਈ ਅਤੇ ਬਾਬਾ ਜੀ ਨੇ ਭਾਈ ਸਾਹਿਬਸਿੰਘ ਲਿਖਾਰੀ ਕੋਲੋਂ ਲਿਖਾਈ।

ਪੰਜ ਸੌ ਸਾਖੀ ਸ੍ਰੀ ਮਹਾਰਾਜ ਜੀ ਨੇ ਦਖਣ ਜਾ ਕੇ ਸ੍ਰੀ ਹਜ਼ੂਰ ਸਾਹਿਬ (ਨਦੇੜ) ਲਿਖਵਾਈ। ਇਸਦੀਆਂ ਪੰਜ ਜਿਲਦਾਂ ਕੀਤੀਆਂ ਗਈਆਂ ਅਤੇ ਪੰਜਾਂ ਸਿੰਘਾਂ ਨੂੰ ਦਿਤੀਆਂ ਗਈਆਂ।

ਦੂਜੇ ਹਿਸੇ ਵਿਚ ਇਸ ਦਾ ਪੂਰਨ ਬਿਆਨ ਹੋਵੇਗਾ ਅਤੇ ਸਿਖ ਸੰਗਤ ਅਰ ਗੁਰੂ ਘਰ ਦੇ ਪਿਆਰੇ ਇਸ ਸਾਰੇ ਹਾਲ ਨੂੰ ਸਾਖੀ ਨੰਬਰ ੯੩ ਵਿਚ ਪੜ੍ਹਨਗੇ।

—o—

੧ ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਜੀ ਸਹਾਇ ॥

## ਮੰਗਲ

ਬਾਬਾ ਨਾਨਕ, ਗੁਰੂ ਅੰਗਦ, ਗੁਰੂ ਅਮਰ ਦਾਸ ॥
ਰਾਮ ਦਾਸ, ਗੁਰ ਅਰਜਨ, ਹਰ ਗੋਬਿੰਦ ਗੁਨ ਰਾਸਿ ॥ ੧ ॥
ਗੁਰੂ ਹਰਿਰਾਇ, ਹਰਿਕ੍ਰਿਸ਼ਨੋ ਸੇਵੀਏ, ਤੇਗ ਬਹਾਦਰ ਧੀਰ ॥
ਗੁਰ ਗੋਬਿੰਦ ਅਰ ਮ੍ਰਿਗ, ਤੁਰਕਨ ਕਉ ਗੁਰ ਬੀਰ ॥ ੨ ॥

{ ਗੁਨ ਰਾਸਿ=ਗੁਨੋ ਕਾ ਖਜਾਨਾ। }
{ ਅਰ ਮ੍ਰਿਗ=ਹਰਨੋ ਕਾ ਵੈਰੀ(ਸ਼ੇਰ,ਸਿੰਘ) }
{ ਸੁਰ =ਸੁਰ ਕਹਨੇ ਵਾਲਾ, }
{ ਦਰੁਸਤ ਕਰਨੇ ਵਾਲਾ। }
{ ਬੀਰ =ਬਹਾਦਰ, ਬਲਵਾਨ, ਸੂਰਬੀਰ, ਸ੍ਰੀ }
{ ਗੁਰੂ ਗੋਬਿੰਦ ਸਿੰਘ ਸਾਹਿਬ }
{ (ਤੁਰਕੋਂ ਕੋ ਦਰੁਸਤ ਕਰਨੇ ਵਾਲੇ)}

ਮੂਲ —ਸਾਹਿਬਸਿੰਘ ਪਦ ਸ਼ਰਨ ਤੁਹਿ,ਲਿਖੇ ਲਿਖਾਰੀ ਗ੍ਰੰਥ॥

ਅਰਥ—ਸਾਹਿਬ ਸਿੰਘ ਜੋ ਕਿ ਆਪ ਕੇ ਚਰਨ ਕਵਲੋਂ ਕੀ ਸ਼ਰਨ ਹੈ, ਵੁਹ ਲਿਖਾਰੀ ਬਣ ਕਰ ਇਸ ਗ੍ਰੰਥ ਕੋ ਲਿਖਤਾ ਹੈ।

ਮੂਲ —ਗੁਰ ਅਨਰੁਚ ਬੁੱਢੇ ਭਲਨ,
ਰਾਮ ਕੰਵਰ ਸੁਖ ਪੰਥ ॥ ੩ ॥

ਅਰਥ—ਗੁਰੂ ਕੇ ਸਾਥ ਪਿਆਰ ਕਰਨੇ ਵਾਲਾ, ਬਾਬਾ ਬੁਢਾ ਜੀ

ਕੀ ਕੁਲ ਸੇ ਭਾਈ ਰਾਮ ਕੰਵਰ ਜੀ ਜੋ ਕਿ ਗੁਰੂ ਪੰਥ ਕੋ ਸੁਖ ਦੇਨੇ ਵਾਲਾ ਹੈ।

ਮੂਲ —ਰਹੇ ਹਜ਼ੂਰ ਦਸਵੈਂ ਗੁਰੂ, ਕਰੈ ਉਕਤ ਕੋ ਵਾਕ॥

ਅਰਥ—ਜੋ ਦਸਵੇਂ ਪਾਤਿਸ਼ਾਹ ਜੀ ਕੀ ਹਜ਼ੂਰੀ ਮੇਂ ਰਹੇ ਹੈਂ ਅਰ ਜੋ ਮਹਾਂਵਾਕ ਸਤਿਗੁਰੂ ਜੀ ਨੇ ਉਚਾਰਨ ਕੀਏ ਹੈਂ

ਮੂਲ—ਗੁਰ ਰਤਨਮਾਲਪੋਥੀ ਲਿਖੋਂ,ਜਿਉ ਗੁਰ ਕੀਨੋ ਵਾਕ।੪।

ਅਰਥ—ਜਿਸ ਤਰ੍ਹਾਂ ਸਤਿਗੁਰੂ ਜੀ ਨੇ ਅਪਨੇ ਪਵਿਤ੍ਰ ਮੁਖਾਰ ਬਿੰਦ ਸੇ ਸ਼ਬਦ ਅਰ ਬਚਨ ਉਚਾਰੇ ਹੈਂ, ਵੁਹ ਇਸ ਰਤਨ ਮਾਲਾ ਪੋਥੀ ਮੇਂ ਲਿਖਤਾ ਹੂੰ, ਜਿਸ ਕੋ ਰਤਨ ਮਾਲਾ ਪੋਥੀ ਭੀ ਕਹਾ ਜਾ ਸਕਤਾ ਹੈ।

ਮੂਲ —ਸਾਲ ਗੁਰੂ,ਸਿਖ ਸਾਲ ਹੋਇ,ਸਾਲ ਨਿਰਮਲੀਚਲਤਿ।

ਅਰਥ—ਸ੍ਰੇਸ਼ਟ ਗੁਰੂ, ਸ੍ਰੇਸ਼ਟ ਖਾਲਸਾ ਅਰ ਸੁੰਦਰ ਪਾਕੀਜ਼ਾ ਚਾਲ ਕੋ ਚਲਨੇ ਵਾਲੇ।

ਮੂਲ —ਸਾਲ ਪੰਥ, ਗਤਿ ਸਾਲ ਅਤਿ,
ਸਾਲ ਦੀਓ, ਮਤਿ ਜੁਗਤਿ ॥ ੫ ॥

ਅਰਥ—ਸੁੰਦਰ ਪੰਥ ਜਿਸਕੀ ਵਡਿਆਈ ਹਦ ਦਰਜੇ ਕੀ ਸੁੰਦਰ ਹੈ ਅਤੇ ਜਿਸ ਕੋ ਸੁੰਦਰ ਜੁਗਤ ਵਾਲੀ ਅਕਲ ਬਖਸ਼ੀ ਹੈ।

ਮੂਲ —ਜਿਉਗੁਰ ਕਹਿਓ ਗੁਰਬਖਸ਼ਸਿੰਘ,ਪੰਥ ਪ੍ਰਵਰਤੇਜਾਹਿ।

ਅਰਥ—ਜਿਸਤਰ੍ਹਾਂ ਗੁਰੂ ਕਲਗੀਧਰ ਸਾਹਿਬ ਜੀ ਨੇ ਗੁਰਬਖਸ਼ ਸਿੰਘ ਕੋ ਕਹਾ ਹੈ ਅਤੇ ਜਿਸ ਤਰ੍ਹਾਂ ਪੰਥ ਮੇਂ ਵਰਤ-ਮਾਨ ਹੈ।

ਮੂਲ —ਸਭ ਸੰਗਤ ਪੂਛਿਓ ਤਬੈ,

ਲਿਖਿਆ ਲਿਖਾਰੀ ਆਹਿ ॥ ੬ ॥

ਅਰਥ–ਅਰ ਜਦ ਸਰਬਸੰਗਤ ਨੇ ਪੂਛਾ ਤੋ ਲਿਖਾਰੀ ਨੇ ਬਾਬਾ ਬੁਢਾ ਸਾਹਿਬ ਜੀ ਕੇ ਪੜ ਪੋਤੇ ਭਾਈ ਗੁਰਬਖਸ਼ਸਿੰਘ (ਬਾਬਾ ਰਾਮ ਕੰਵਰ ਜੀ) ਸੇ ਯਿਹ ਲਿਖਾ।

ਮੂਲ –ਗੁਰੂ ਬਖਸ਼ਿਓ ਵਾਕ ਸੁਧਾ, ਬੁਢੇ ਮੁਖ ਰਹੀ ਛਾਇ ॥

ਅਰਥ–ਸਤਿਗੁਰੂ ਜੀ ਨੇ ਅੰਮ੍ਰਿਤ ਵਾਕ ਬਖਸ਼ੇ ਅਤੇ ਬੁਢੇ ਸਾਹਿਬ ਜੀ ਕੇ ਮੁਖ ਪਰ ਉਨਕੀ ਛਾਯਾ ਪੜੀ।

ਮੂਲ –ਨਪੀਨੀ ਅਤਿ ਪ੍ਰਾਰਥੀ, ਮੁਖ ਮੈਂ ਧਰੀ ਬਨਾਇ ॥੭॥

ਅਰਥ–ਜਦ ਸੰਗਤ ਨੇ ਪ੍ਰਾਰਥਨਾ ਕੀ, ਤੋ ਬਾਬਾ ਗੁਰਬਖਸ਼ ਸਿੰਘ ਜੀ ਨੇ ਉਨਕੋ ਰਸਨਾ ਸੇ ਉਚਾਰਾ।

ਮੂਲ –ਨਿਕਸੀ ਸਿਖ ਸੰਬੂਹ ਹਿਤ, ਸਾਹਿਬ ਸਿੰਘ ਸਮਾਲ।

ਅਰਥ–ਸਰਬ ਪੰਥ ਕੇ ਪਿਆਰ ਕੇ ਵਾਸਤੇ ਉਨ ਕੇ ਮੁਖ ਸੇ ਯਿਹ ਬਾਣੀ (ਗੁਰੂ ਸਾਹਿਬਾਨ ਕੇ ਕਾਰਨਾਮੇ)ਉਚਾਰਨ ਹੂਏ,ਅਰ ਸਾਹਿਬਸਿੰਘ ਲਿਖਾਰੀਨੇ ਉਨਕੀ ਸੰਭਾਲਕੀ ਅਰਥਾਤ ਕਲਮਬੰਦ ਕੀਏ।

ਮੂਲ–ਗੁਰਰਤਨਮਾਲਾ ਮੈਂ ਧਰੀ ਹਿਤ,ਸਿਖਨ ਕਰੈਨਿਹਾਲ॥੮

ਅਰਥ–ਪ੍ਰੇਮ ਪ੍ਰੀਤ ਸਹਿਤ ਇਹ ਸਰਬ ਬਚਨ ਰਤਨ ਮਾਲਾ ਮੈਂ ਦਰਜ ਕੀਏ ਤਾਂ ਕਿ ਗੁਰ ਸਿਖ ਉਨਕੋ ਪੜ੍ਹਨੇ ਸੇ ਪ੍ਰਫੁਲਤ ਹੋਂ।

ਮੂਲ –ਗੁਰ ਹਜੂਰ ਮਥਰਾ ਬਿਪ੍ਰ, ਹਾਥ ਜੋੜ ਕਹਿਓ ਏਹ ॥
ਸਤਿਗੁਰ ਭਾਣਾ ਸਮਝ ਕਰਿ, ਪੂਛੀ ਕਰਨੀ ਕੇਹ ॥੯॥

ਅਰਥ–ਸਤਿਗੁਰੂ ਜੀ ਕੇ ਹਜੂਰ ਮਥਰਾ ਬ੍ਰਹਿਮਣ ਨੇ ਹਾਥ ਜੋੜ ਕਰ ਬੇਨਤੀ ਕੀ, ਹਜੂਰ ! ਦਾਸ ਨੇ ਆਪ ਕਾ ਹੁਕਮ

ਸਮਝਾ ਹੈ, ਅਬ ਕੈਸੀ ਕਰਨੀ ਚਾਹੀਏ ਅਰਥਾਤ ਕੈਸੇ ਅਮਲ ਮੇਂ ਲਾਵੈਂ ਅਰ ਹੁਕਮ ਕੇ ਮੁਤਾਬਕ ਕੈਸੇ ਕਾਮ ਕਰੈਂ ?।

ਮੂਲ –ਜਿਉ ਊਧੋ ਸ੍ਰੀ ਕ੍ਰਿਸ਼ਨ ਜੀ ਪੂਛੈ, ਬਿਸ਼ਨ ਦੀਓ ਪੰਥ ॥
ਸਾਖੀ ਅੰਮ੍ਰਿਤ, ਸਿਖ ਹਿਤ, ਰਾਮ ਦਾਸ ਦੀਓ ਸੰਚ ॥ ੧੦ ॥

ਅਰਥ–ਜਿਸ ਤਰ੍ਹਾਂ ਸ੍ਰੀ ਊਧੋ ਜੀ ਨੇ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਕੋ ਪੂਛਾ ਥਾ ਅਰ ਉਨਹੋਂ ਨੇ ਰਾਸਤਾ ਬਤਲਾਯਾ ਥਾ, ਇਸੀ ਤਰ੍ਹਾਂ ਇਹ ਅੰਮ੍ਰਿਤ ਸਾਖੀਆਂ ਸਿਖੋਂ ਕੇ ਪਿਆਰ ਕੇ ਵਾਸਤੇ ਰਮਦਾਸ ਮੇਂ ਬੈਠ ਕਰ ਇਕੱਠੀ ਕੀ ਹੈਂ ਅਰ ਜਿਨ ਕਾ ਨਾਮ ਰਤਨ ਮਾਲਾ ਰਖਾ ਹੈ।

ਮੂਲ –ਜਿਉਂ ਕਹੀ ਤਿਉਂ ਲਿਖੀ ਸਿੰਘ ਵ ਲੋਕਨ ਸਾਖੀਅਰੰਭ॥

ਅਰਥ–ਜਿਸ ਤਰ੍ਹਾਂ ਲਿਖਾਰੀ ਕੋ ਕਹੀ, ਉਸੀ ਤਰ੍ਹਾਂ ਲਿਖੀ, ਗੁਰ ਸਿਖੋਂ ਅਤੇ ਸਰਬ ਜਨਤਾ ਕੇ ਲੀਏ।
ਅਬ ਸਾਖੀਓਂ ਕਾ ਆਰੰਭ ਹੋਤਾ ਹੈ।

ਨੋਟ–ਇਹ ਇਕ ਪ੍ਰਕਾਰ ਕੀ ਭੂਮਕਾ ਭਾਈ ਸਾਹਿਬ ਸਿੰਘ ਜੀ ਲਿਖਾਰੀ ਨੇ ਲਿਖੀ ਹੈ, ਜੋ ਕਿ ਬਾਬਾ ਰਾਮ ਕੰਵਰ (ਉਰਫ ਬਾਬਾ ਗੁਰ ਬਖਸ਼ ਸਿੰਘ ਜੀ) ਨੇ ਲਿਖਾਈ ਹੈ। ਬਾਬਾ ਰਾਮ ਕੰਵਰ ਜੀ ਦਾ ਨਾਮ ਅੰਮ੍ਰਿਤ ਛਕਨ ਦੇ ਉਪਰੰਤ ਭਾਈ ਜਾ ਬਾਬਾ ਗੁਰਬਖਸ਼ ਸਿੰਘ ਜੀ ਰਖਿਆ ਗਿਆ ਸੀ। ਗੁਰੂ ਕਲਗੀਧਰ ਸਾਹਿਬ ਜੀ ਇਨ੍ਹਾਂਨੂੰ ਤਿੰਨ ਤਰ੍ਹਾਂ ਪੁਕਾਰਦੇਸਨ:–

(੧) ਬਾਬਾ ਬੁਢੇ ਜੀ ਕਿਯੋ। (੨) ਬਾਬਾ ਰਾਮ ਕੰਵਰ ਯਾ ਬਾਬਾ ਰਾਮ ਕੌਰ ਜੀ। (੩) ਬਾਬਾ ਗੁਰ ਬਖਸ਼ ਸਿੰਘ ਜੀ।

੧ ਓ ਸਤਿਗੁਰ ਪ੍ਰਸਾਦਿ ॥

## ਸਾਖੀ ਪਹਿਲੀ

ਮੂਲ —ਸਾਖੀ ਚਲੀ ਪਟਣ ਵਾਲ, ਸ੍ਰੀ ਗੁਰੂ ਜਨਮ ਤੀਰਥ ਪਾਤਸ਼ਾਹੀ ੧੦ (ਦਸਵੀਂ)

ਅਰਥ—ਸਾਖੀ ਸ੍ਰੀ ਪਟਨਾ ਸਾਹਿਬ ਜੀ ਕੀ ਅਰੰਭ ਹੋਈ, ਜੋ ਕਿ ਦਸਮ ਪਾਤਿਸ਼ਾਹਿ ਮਹਾਰਾਜ ਜੀ ਕੀ ਜਨਮ ਭੂਮੀ ਹੈ ॥

ਮੂਲ —ਬੁਢੇ ਸਾਹਿਬ ਰਾਮ ਕੌਰ ਜੀ ਕੇ ਹਜੂਰ ਵਾਕ, ਜਥਾ ਸਤਿਗੁਰੂ ਵਾਕ ਲਿਖਯਤੇ ॥

ਅਰਥ—ਸ੍ਰੀ ਬਾਬਾ ਬੁਢੇ ਸਾਹਿਬ ਜੀ ਕੇ ਪੜਪੋਤੇ ਬਾਬਾ ਰਾਮ ਕੰਵਰ ਜੀ ਕੀ ਹਜੂਰੀ ਮੇਂ ਜਿਸ ਤਰ੍ਹਾਂ ਸਤਿਗੁਰੂ ਜੀ ਕੀ ਸਾਖੀਆਂ ਲਿਖੀ ਗਈ ਹੈਂ, ਜਿਸ ਤਰ੍ਹਾਂ ਸ੍ਰੀ ਗੁਰੂ ਜੀ ਨੇ ਲਿਖਾਈ ਹੈਂ, ਉਨ ਕੀ ਕ੍ਰਿਪਾ ਹੀ ਸੇ ਭਾਈ ਸਾਹਿਬ ਸਿੰਘ ਜੀ ਨੇ ਲਿਖੀ ਹੈਂ ਬਾਬਾ ਸਾਹਿਬ ਜੀ ਕੇ ਹਜੂਰ ॥

ਮੂਲ —ਸੰਮਤ ਬਿਕ੍ਰਮ ਭੂਪਤੀ,ਸਤਾਰਾ ਸ਼ਤ ਨੌ ਏਕ ॥
ਮਾਹਿ ਵੈਸਾਖੀ ਵਾਰ ਗੁਰ,ਮਲਕੀ ਦੁਤੀਆ ਭੇਖ ॥੧॥

ਅਰਥ—ਬਿਕ੍ਰਮ ਸ਼ਾਹੀ ਸੰਮਤ ੧੭੧੦ ਵੈਸਾਖ ਦਾ ਮਹੀਨਾ,

ਵੀਰਵਾਰ ਕਾ ਦਿਨ ਅਤੇ ਦੂਸਰਾ ਨਛਤ੍ਰ ਥਾ ॥

ਮੂਲ –ਸਾਹਿਬ ਦਾਸ ਸੰਗਤ ਮਾਹਿ,ਸਿਖਨ ਕਰਿਓ ਬਿਬੇਕ ॥
ਇਹ ਲਿਖਾਰੀ ਗੁਰੂ ਹਿਤ,ਸਾਖੀ ਲਿਖੇ ਅਨੇਕ ॥ ੨ ॥

ਅਰਥ–ਭਾਈ ਸਾਹਿਬ ਦਾਸ ਜੀ ਨੇ ਸਿਖੋਂ ਕੋ ਬੋਧ ਕਰਵਾਯਾ ਅਥਵਾ ਨਾਮ ਕੀ ਤਰਫ ਲਗਾਯਾ ॥ ਏਸ ਲਿਖਾਰੀ ਨੇ ਗੁਰੂ ਸਾਹਿਬ ਜੀ ਕੀ ਬੇ ਸ਼ੁਮਾਰ ਸਾਖੀਆਂ ਪ੍ਰੇਮ ਪੂਰ-ਬਕ ਲਿਖੀਂ ॥

ਮੂਲ –ਭੂਲ ਚੂਕ ਕਹਿਨੇ ਸਮੇਂ, ਲਿਖਤ ਮਾਂਝ ਜੋ ਹੋਤ ॥
ਸੋਧੋ, ਵਸੇ ਜੋ ਨਿਕਟ ਗੁਰ, ਬਿਨ ਦੇਖੇ ਦੁਖ ਗੋਤ॥੩॥

ਅਰਥ–ਗਲਤੀਆਂ ਬਿਆਨ ਕਰਨੇ ਵਕਤ ਅਥਵਾ ਲਿਖਨੇ ਕੇ ਵਕਤ ਜੋ ਹੋਣ, ਸਤਿਗੁਰੂ ਜੀ ਕੇ ਪ੍ਰੇਮੀ ਉਨ ਕੋ ਠੀਕ ਕਰ ਲੇਵੇਂ ॥ ਤਕਲੀਫ ਕੇ ਬਿਨਾ ਹੀ ਅਸਲੀਯਤ ਕੋ ਦੇਖ ਲੇਵੇਂ ॥

ਮੂਲ –ਗੁਰ ਹਾਸੀ ਗੁਰਬਖਸ਼ ਸਿੰਘ,ਖੂਬ ਕਰੀ ਤੁਮ ਆਜ ॥

ਅਰਥ–ਗੁਰਬਖਸ਼ ਸਿੰਘ ਜੀ (ਭਾਈ ਰਾਮ ਕੰਵਰ ਜੀ ਕਾ ਦੂਸਰਾ ਨਾਮ ਅੰਮ੍ਰਿਤ ਛਕਣੇ ਕੇ ਬਹਦ) ਸਤਿਗੁਰੂ ਜੀ ਨੇ ਆਜ ਆਪ ਕੇ ਸਾਥ ਖੂਬ ਪ੍ਰੇਮ ਪਿਆਰ ਕੀਆ ॥

ਮੂਲ –ਚਾਰ ਚਾਰ ਛੁਨਿ ਚਾਰ ਚਾਰ,
ਪਾਂਚ ਪਾਂਚ ਤੁਮ ਕਾਜ ॥ ੪ ॥

(ਇਸ ਦਾ ਅਰਥ ਅਗਲੀ ਪੰਗਤੀ ਵਿਚ ਹੈ)

ਮੂਲ –ਚਾਰ ਬੇਦ ਅਰ ਅਰਥ ਚਾਰ,ਚਾਰ ਜੁਗਨ ਕੀ ਰੀਤ ॥

ਅਰਥ–ਪਹਿਲੇ ਚਾਰ ਦਾ ਅਰਥ ਚਾਰ ਵੇਦ, ਦੂਸਰੇ ਦਾ ਚਾਰ ਪਦਾਰਥ (ਧਰਮ, ਅਰਥ, ਕਾਮ ਅਤੇ ਮੋਖ) ਤੀਜੇ ਦਾ

ਚਾਰ ਜੁਗ ਅਤੇ ਚੌਥੇ ਦਾ ਚਾਰ ਵਰਨ ਹੈ (ਅਰਥਾਤ ਬ੍ਰਹਮਨ, ਛਤਰੀ, ਵੈਸ਼ ਅਤੇ ਸੂਦਰ) ਜਿਹੜਾ ਕਿ ਅਗਲੀ ਪੰਗਤੀ ਦੇ ਵਿਚ ਸੰਤਾਨੀ ਵਰਨਨ ਹੈ ।

ਮੂਲ –ਚਾਰ ਸੰਤਾਨੀ, ਪਾਂਚ ਪਦ,
ਪਾਂਚ ਵਰਨ ਪਦ ਮੀਤ ॥ ੫ ॥

ਅਰਥ–ਚਾਰ ਸੰਤਾਨੀ ਦਾ ਅਰਥ ਚਾਰ ਵਰਨ ਉਤੇ ਹੋ ਚੁਕਾ ਹੈ, ਦਰਜੇ ਪੰਜ ਹਨ ॥ ਪਹਿਲਾ ਦਰਜਾ ਸਹੰਸ ਦਲ ਕੰਵਲ, ਦੂਜਾ ਦਰਜਾ ਤ੍ਰਿਕੁਟੀ, ਤੀਜਾ ਦਰਜਾ ਦਸਵਾਂ ਦੁਆਰ, ਚੌਥਾ ਭਵਰ ਗੁਫਾ ਅਤੇ ਪੰਜਵਾਂ ਸਚ ਖੰਡ ਹੈ ॥ ਇਹਨਾ ਦਾ ਬਿਆਨ ਜਪੁਜੀ ਸਾਹਿਬ ਵਿਚ ਭੀ ਹੈ, ਜਿਸ ਨੂੰ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ ਭੀ ਕਹਿੰਦੇ ਹਨ ॥ ਪਿਆਰੇ ਮਿਤ੍ਰ ਜੀ ! ਇਸ ਨੂੰ ਚੰਗੀ ਤਰ੍ਹਾਂ ਸਮਝੋ ॥

ਮੂਲ –ਜਾਟ ਜੂਟ ਜਟ ਤਲੇ ਕੋ, ਊਪਰ ਘਮੰਡੂ ਖੂਬ ॥

ਅਰਥ–ਸਰਬ ਸ਼ਕਤੀਯੋਂ ਵਾਲਾ ਅਤੇ ਸਰਬ ਵਡਿਆਈਆਂ ਦਾ ਮਾਲਕ ਅਕਾਲ ਪੁਰਖ ਉਤਲੀਆਂ ਮੰਜ਼ਲਾਂ ਵਿਚ ਹੈ ਅਤੇ ਉਸ ਦੀ ਰਚਨਾ (ਜੜ੍ਹੋਂ) ਨੀਚੇ ਹੈ ॥

ਮੂਲ –ਦੀਉ ਭਵਾਨੀ ਓਢਣਾ, ਸਭ ਸਿਖਨ ਕੈ ਸੂਝ ॥੬॥

ਅਰਥ–ਸ਼ਕਤੀ [ਮਾਯਾ] ਨੇ ਪਰਦਾ ਪਾ ਕੇ ਅਸਲੀਅਤ ਨੂੰ ਛੁਪਾ ਰਖਿਆ ਹੈ,ਪਰੰਤੂ ਮੁਰਸ਼ਦ ਵਾਲੋਂ ਕੋ (ਸਤਿਗੁਰੂ ਕੇ ਸਿਖੋਂ ਕੋ) ਇਸ ਬਾਤ ਕੀ ਬੂਝ ਆਈ ਹੈ ॥

ਮੂਲ –ਕਿਉਂ ਕਾਬੋ ਗੁਰ ਜੀ ਕਹਿਆ,
ਨਾਮ, ਇਸ਼ਨਾਨ, ਪ੍ਰਭਾਤ ॥

ਅਰਥ—ਨਾਮ, ਅਸ਼ਨਾਨ ਪ੍ਰਭਾਤ ਦੇ ਵੇਲੇ ਕਰੋ, ਸਤਿਗੁਰੂ ਜੀ ਨੇ ਕਿਉਂ ਅਤੇ ਕਿਸ ਲੀਏ ਐਸਾ ਕਹਾ ਹੈ? ।

ਮੂਲ —ਪ੍ਰਾਤ ਖਾਇਕੇ, ਨ੍ਹਾਇ ਕੇ,
ਕਰੀ ਬਾਜ ਕੀ ਦਾਤ ॥ ੭ ॥

ਅਰਥ—ਅੰਮ੍ਰਿਤ ਵੇਲੇ ਅਸ਼ਨਾਨ ਕਰਕੇ ਅਤੇ ਨਾਮ ਦਾ ਭੋਜਨ ਖਾ ਕੇ ਸਤਿਗੁਰੂ ਜੀ ਨੇ ਬਾਜ਼ ਕੀ ਉਡਾਰੀ ਕੀ ਦਾਤ ਬਖਸ਼ੀ ਅਰਥਾਤ ਅਸ਼ਨਾਨ ਕਰਕੇ ਨਾਮ ਕਾ ਜਾਪ ਇਸਲੀਏ ਕਹਾ ਹੈ ਕਿ ਆਪ ਕੀ ਜੜੇਂ ਦਰਗਾਹ ਵਿਚ ਲਗ ਜਾਣ, ਆਪ ਹਰੇ ਭਰੇ ਰਹੇਂ ਅਤੇ ਤੇਜ ਰਫਤਾਰੀ ਸੇ ਸਚ ਖੰਡ ਮੇਂ ਆ ਜਾ ਸਕੇਂ ॥

ਮੂਲ —ਏਕ ਬੇਰ ਸਭ ਖਾਲਸੇ, ਕੀਨੀ ਬਾਤ ਹਜ਼ੂਰ ॥
ਮੁਗਲ ਪਠਾਣਾ ਤੇਜ ਬਡ,ਹੁਕਮ ਕਰੋ ਹਮ ਸੂਰ ॥੮॥

ਅਰਥ—ਏਕ ਵੇਰ ਸਰਬ ਖਾਲਸੇ ਜੀ ਨੇ ਸਤਿਗੁਰੂ ਸਚੇ ਪਾਤ-ਸ਼ਾਹ ਜੀ ਕੇ ਚਰਨੋਂ ਮੇਂ ਬੇਨਤੀ ਕੀ, ਕਿ ਮੁਗਲ, ਪਠਾਨੋਂ ਕਾ ਤੇਜ ਪ੍ਰਤਾਪ ਬੜਾ ਹੈ ॥ ਸਤਿਗੁਰੂ ਸੂਰਮੇ ਜੀ ! ਇਸ ਬਾਤ ਨੂੰ ਹਮੇਂ ਖੋਲ ਕਰ ਸਮਝਾਵੇਂ ॥

"ਤਾਂ ਬਚਨ ਹੂਆ, ਏਕ ਬੇਰ ਜਮ ਨੇਂ ਨੇਮ ਬਾਂਧਿਆ, ਕਿ ਮੈਂ ਹਿੰਸਾ ਨ ਕਰੋਂਗਾ ॥ ਪ੍ਰਜਾ ਬਧ ਗਈ ॥ ਤਾਂ ਕਾਲ ਕਾ ਭੈ ਦੂਰ ਹੋ ਗਿਆ ॥ ਖਲਕ ਜਹਾਨ ਵਿਚ ਭੀੜ ਬੜੀ ਹੂਈ ॥ ਵੇਕਰਮ, ਜਗ, ਦਾਨ, ਨਾਮ ਭੂਲ ਗਿਆ ॥ ਸਭ ਭ੍ਰਿਸ਼ਟ ਹੋ ਗਏ ॥ ਦੇਵਤਿਆਂ ਕੀ ਰੀਸ ਕਰਨ ਲਗੇ, ਤਾਂ ਸੁਰ (ਦੇਵਤੇ) ਬ੍ਰਹਮਾ ਪਾਸ ਜਾਏ ਪੁਕਾਰੇ ॥ ਜੀ ਸਭ ਸ੍ਰਿਸ਼ਟੀ ਕੇ ਕਰਤਾ! ਹਮ ਸਭ ਦਿਗ ਪਾਲ [ਦਿਸ਼ੋਂ ਕੇ ਪਾਲਕ] ਤੇਰੀ ਆਗਿਆ ਮਾਨ

ਕਰਿ ਅਪਨੇ ਕਾਜ ਕੋ ਲਗੇ ਆਹੇ ॥ ਤੇਰੀ ਰਹਮਤਿ ਹੂਈ ॥ ਸੇਵਾ ਕੀ ਬਖਸ਼ਤਾ ਲੋਗ ਅਸਾਨੂੰ ਮਾਨਕੇ ਬਲਿ [ਕੁਰਬਾਨੀ, ਸਦਕਾ] ਲਗੇ ਦੇਣੇ, ਮੰਨਣੇ ਲਾਗੇ ॥ ਸੋ ਭੀ ਦੂਰ ਹੂਆ ॥ ਜਮ ਨੇ ਤਪ ਅਰੰਭਿਆ ॥ ਲੋਗ ਮਰਣੇ ਤੇ ਰਹਿ ਗਏ ॥ ਦੇਵਾਂ ਕਾ ਭੈ ਜਾਂਦਾ ਰਹਿਆ ॥ ਤਾਂ ਬ੍ਰਹਮਾ ਬੋਲਿਆ, ਨੇਤ ਐਸੀ ਹੈ (ਅਕਾਲ ਪੁਰਖ ਕਾ ਹੁਕਮ ਐਸਾ ਹੀ ਹੈ ॥) ਕਰਤੀ ਅਕਰਤੀ ਹੈ (ਜੋ ਕਾਮ ਨਹੀਂ ਹੋਣਾ ਚਾਹੀਯੇ, ਉਹ ਹੋ ਰਹਾ ਹੈ ॥)ਕਰੇਗਾ ਓਸੇ ਹੀ (ਵੁਹੀ ਈਸ਼ਰ ਹੀ ਇਸ ਕੋ ਠੀਕ ਕਰੇਂਗੇ, ਉਸੀ ਤਰ੍ਹਾਂ ਪਹਿਲੇ ਜੈਸਾ ਠੀਕ ਹੋ ਜਾਵੇਗਾ ॥) ਤੁਮ ਜਾਵੋ, ਅਪਣਿਆਂ ਥਾਵਾਂ ਨੋ ॥ਤਾਂ ਬ੍ਰਹਮਾ ਕੇ ਬਚਨ ਤੇ ਸੁਰ ਗਏ ਪ੍ਰਣਾਮ ਕਰਕੇ ॥ ਜਬ ਜਮ ਕਾ ਨੇਮ (ਛਿਲਾ) ਪੂਰਾ ਹੋਇਆ, ਸ੍ਰਿਸ਼ਟੀ ਦੇਖੀ, ਵਧ ਗਈ ਭਾਰੀ ॥ ਨਾਉ ਕੀ (ਬੇੜੀ) ਵਾਂਗੂੰ ਡੂਲਤੀ ਡਗ ਮਗਾਤੀ ਦੇਖੀ ॥ਕ੍ਰੋਧ ਕਰ ਰੁਦ੍ਰ (ਸ਼ਿਵ ਜੀ) ਕਾ ਧਿਆਨ ਕਰਿ ਲਗੇ ਭਸਮ ਹੋਣੇ ॥ ਅਗਨ ਮਾਂਝ ਕਈ ਜਲੇ, ਕਈ ਜਲ ਡੁਬਾਏ, ਪਵਨ ਉਡਾਇ ਕਰ ਡਿਗਾਇ ਮਾਰੇ, ਦੁਰ ਭਿਛ (ਕਹਤ, ਕਾਲ ਪੜਾ)॥ ਬੀਮਾਰੀ, ਲੜਾਈ ਸੋ ਭੀ ਮੋਏ ॥ ਛੇ ਪ੍ਰਕਾਰ ਦੀ ਮੌਤ ਹੂਈ ॥ ਲੋਗ ਜੋ ਬਚੇ, ਸੋ ਭਾਗੇ ॥ ਜਾਂਦੇ ਜਾਂਦੇ ਦੂਰ [ਜਲਾਲ ਗੰਧਰਬ] ਕਾ ਸ਼ਹਰ ਕੰਧਾਰ ਮਾਂਝ ਗਏ ॥ ਉਨ੍ਹਾਂ ਕੀ ਸੰਤਾਨ ਉਹਾਂ ਵਧੀ॥ਪਾਂਡਵਾ ਕੇ ਰਾਜ [ਮਹਾਂ ਭਾਰਥ ਬੀਚ] ਮਰੇ ॥ ਕੁਛ ਰਹ ਗਏ ਨੇਤ ਕੇ ਮਾਰੇ [ਰਬ ਕੇ ਮਾਰੇ ਥੋੜੇ ਰਹਿਗਏ॥]ਚਾਰੋਂ ਬਰਣਾ ਕੇ ਭੇਦ ਮਿਟਾਇਕੇ ਆਪਸ ਮੇ ਸਾਕ ਕਰਨੈ ਲਗੇ, ਏਕ ਮੇਕ ਹੋ ਗਏ॥ਉਸ ਥਾਇ ਕਾ ਰਾਜਾ ਮੋਮਨ ਸ਼ਰਫ ਥਾ ॥ ਏਕ ਦਿਨ ਬਾਗ ਮਾਹਿ ਗਇਆ ॥

ਰਾਜੇ ਨੇ ਉਨ੍ਹਾਂ ਲੋਗਾਂ ਦੀਆਂ ਲੋਗਾਈਆਂ[ਔਰਤਾਂ] ਭਰਮਾਈਆਂ ਅਤੇ ਅਪਨੇ ਘਰ ਮੇਂ ਲੈ ਗਇਆ ॥

ਜਿਨਾ ਤ੍ਰਕਰਾਰ ਕੀਤਾ, ਕਿ ਹਮ ਮਰਾਂਗੀਆਂ, ਉਨ੍ਹਾਂ ਨੂੰ ਸੂਦਾਰੀ ਦਾ ਲੋਭ ਦਿਤਾ ਤੇ ਸੰਤਾਨ ਉਪਾਈ ॥

ਬਿਦਿਆ ਧਰ ਪਾਠਕ ਕੀ ਬੇਟੀ ਤੇ ਪੋਟਲ ਖਾਨ ਮੁਦਗਲੀ ਬ੍ਰਾਹਮਣੀਤੇ ਮੁਗਲ ਮੁੰਗਾਲ ਬੇਗ ਸ਼ੇਖਰਾ ਕੇ ਸਿਖਾ-ਵਤ ਕੀ ਬੇਟੀ ਸੇ ਸ਼ੇਖ ਸੰਮਨ, ਸਜਾਤੀ ਪਾਸ ਤੇ ਬੇਟਾ ਜਨ-ਮਿਆਂ ॥ ਪੁਛਿਆ ਤੇਰਾ ਗੋਤ ॥ ਬੋਲੀ ਮੈਂ ਬੇਟੀ ਸਜਾਦ ਰਾਇ ਕੀ ਹੋਂ ॥ ਸੁਣ ਕਰਿ ਸ਼ਰਮਿੰਦਾ ਹੋ ਗਇਆ ॥ ਕਿਉਂ ਜੋ ਉਸ ਰਾਜਾ ਕੇ ਸਜਾਦਾ ਸਵਾਣੀ ਕਾ ਬੇਟਾ ਥਾ, ਜਿਸਨੂੰ ਰਾਜਾ ਨੇ ਦੇਸ ਤੋਂ ਨਿਕਾਲ ਦਿੱਤਾ ਸੀ ॥ ਅਪਣੇ ਪੁਤ੍ਰ ਕੀ ਬੇਟੀ [ਪੋਤੀ] ਸੁਣਕੇ ਪਛਤਾਇਆ ॥ ਹਿੰਦਵਾਤ ਸ਼ਰੱਫ [ਬਾਦਸ਼ਾਹ ਸ਼ਰੱਫ] ਸਾਈਂ ਲੋਗ ਕੀ ਬੰਦਗੀ ਜਾਇ ਕਰਨੇ ਲੱਗਾ [ਕਿਸੀ ਫਕੀਰ ਕੀ ਸ਼ਰਨ ਮੇਂ ਆਯਾ] ॥ ਜਾਂ ਬਹੁਤ ਦਿਨ ਬੀਤੇ, ਬੋਲਿਆ [ਸਾਈਂ ਲੋਕ ਨੇ ਕਹਾ], ਐਸਾ ਪਹਿਰ੍ਹਾ ਆਵੈਗਾ, ਸੱਜਦ ਏਸ ਕੇ ਪੋਤ੍ਰੇ ਤੇਰੀ ਸੰਤਾਨ ਕੋ ਰਖਣਗੇ ॥ ਇਹ ਸੱਜਦ ਹੂਏ ॥ ਤੂੰ ਭੀ ਨੇਤ ਮਾਨ [ਖੁਦਾ ਕੀ ਮਰਜ਼ੀ ਮੇਂ ਰਹੋ] ॥ ਚਾਲੀਸਾ ਕਰ ॥ ਅਪੁਛਿਆ [ਦੀਰਘ] ਪਾਪ ਜਾਂਦਾ ਰਹੇਗਾ ॥ ਭਾਈ ਸਿਖੋ, ਨਸ ਕੇ ਜਮ ਤੇ ਗਏ, ਅਰਜਨ, ਭੀਮ, ਪਾਂਛਵ ਨੇ ਮਾਰੇ ॥ ਉਸ ਅੰਸ ਕੋ ਕ਼ਾਲ ਕਪਿਆ ॥ ਫੇਰ ਮਹਾਰਾਜ ਜੀ ਨੇ ਹੁਕਮ ਕੀਤਾ:—

ਮੂਲ —"ਅਕਾਲ ਪੁਰਖ ਤੇ ਹੋਤ ਹੈਂ ਕੋਟਕ ਬਿਸ਼ਨ ਮਹੇਸ ॥
ਕੋਟ ਇੰਦਰ ਬ੍ਰਹਮਾ ਕੇਤੇ ਰਵ ਸਸ ਕੋਟ ਜਲੇਸ ॥
ਤੈਸੇ ਸੇਵਕ ਸਾਖ ਹਮ ਮਾਰੋਂ ਚਾਰੋਂ ਸ਼ੇਖ ॥"

ਅਰਥ—ਉਸ ਅਕਾਲ ਪੁਰਖ ਸੇ ਕਰੋੜੋਂ ਹੀ ਵਿਸ਼ਨੂੰ, ਸ਼ਿਵ ਜੀ ਹੋਤੇ ਹੈਂ, ਕਰੋੜੋਂ ਹੀ ਇੰਦਰ, ਬ੍ਰਹਮਾਂ ਅਤੇ ਸੂਰਜ, ਚੰਦ੍ਰਮਾਂ, ਵਰਨ ਦੇਵਤੇ ਉਤਪਤ ਹੋਤੇ ਹੈਂ ॥ ਪਰੰਤੂ ਅਸੀਂ ਅਪਨੀ ਫੌਜ ਕੇ ਸਾਥ ਇਨ ਮੁਗਲ, ਪਠਾਨੋਂ ਕਾ ਨਾਸ ਕਰੇਂਗੇ ॥

ਤਾਂ ਪੁਛਿਆ ਸਿਖਾਂ, ਜੀ ਸਚੇ ਪਾਤਿਸ਼ਾਹ, ਕੋਈ ਰਹੇਗਾ ਭੀ ਕਿ ਨਾ ? ਤਾਂ ਬਚਨ ਹੋਇਆ, ਉਨ੍ਹਾਂ ਕਾ ਅੰਗ (ਧੜਾ, ਜੋਰ, ਬਲ) ਦੇਖ ਕਰਿ ਬਹੁਤ ਧਰਮ ਛੋੜ ਮਿਲ ਰਹੇ ਹੈਂ (ਉਨ ਕੇ ਸਾਥ ਇਕ ਮਿਕ ਹੋ ਰਹੇ ਹੈਂ)॥ ਉਨ੍ਹਾਂ ਪਰ ਹੁਕਮ ਨਹੀਂ ਅਰਥਾਤ ਇਹ ਸਭ ਬਾਗੀ ਹੂਏ ਬੈਠੇ ਹੈਂ, ਕਿਸੀ ਕੀ ਨਹੀਂ ਮਾਨਤੇ, ਉਨ੍ਹਾਂ ਪਰ ਕਿਸੀ ਕਾ ਜ਼ੋਰ ਨਹੀਂ, ਕਿਉਂ ਜੋ ਉਹ ਅਵੱਲ ਦਰਜੇ ਕੇ ਗੁਮਰਾਹ ਹੈਂ ॥ ਐਸੇ ਜੋ ਮੁਨਕਰ ਪੁਰਸ਼ ਹੈਂ ਵੁਹ ਸਭ ਤਬਾਹ ਹੋਂਗੇ ਅਰ ਮੌਤ ਕੇ ਘਾਟ ਉਤਰੇਂਗੇ ॥ ਉਸ ਅੰਗ ਕੇ ਸਭ ਮਰਹਿੰਗੇ, ਖਾਲਸਾ ਜੀ, ਉਨ ਸਭ ਕੋ ਹਮ ਮਾਰੇਂਗੇ ॥

## ਹੋਰ ਬਚਨ ਦਾ ਅਰੰਭ

ਪਰਸੋਂ (ਤੀਸਰੇ ਦਿਨ) ਚੜ ਕਰ (ਘੋੜੇ ਪਰ ਸੰਵਾਰ ਹੋ ਕਰ) ਕਮਾਨ ਲੈ ਕਰ ਗੁਰੂ ਜੀ ਚੱਲੇ ॥ ਬਾਹਰ ਕਮਾਨ ਖਿੱਚੀ, ਸ਼ਬਦ ਗਗਨ ਤੇ ਹੂਆ, ਗੁਰੂ ਜੀ ਰਖ ਲੈਣਾ ॥ ਬਨਾਂ ਤੇ ਪਰ-ਬਤਾਂ ਤੋਂ ਇਹ ਅਵਾਜ ਸੁਣੀ ॥ ਚੜ ਕਰ ਨੀਲੇ ਘੋੜੇ ਊਪਰ ਦੂਰ ਗਏ ਸ਼ਿਕਾਰ ਕੇ ਪਰਚਣੇ ॥ ਤਾਂ ਰਾਜਾ ਬਾਲੀਆ ਚੰਦ, ਆਲਮ ਚੰਦ ਲੈ ਕਰਕੇ ਸਿਪਾਹ ਆਇ ਪਹੁੰਚਾ ਅਤੇ ਬਹਾਦਰੀ ਦਿਖਾਵਨੇ ਕੋ ਹੰਕਾਰੀ ॥ ਗੁਰੂ ਜੀ ਨੀਲਾ ਵਗਾਇਆ (ਦੌੜਾ-

ਇਆ) ਪੂਰਬ ਨੂੰ ॥ ਸਿੱਖ ਥੋੜੇ, ਸ਼ਸਤ੍ਰਾਂ ਵਾਲੇ ਪਹਾੜੀਏ ਆਇ ਪਹੁੰਚੇ ॥ ਸਿੱਖ ਲਗੇ ਜੁਧ ਕਰਨੇ, ਲੜਾਈ ਬਹੁਤ ਕਰੀ ॥ ਪੀਛੇ ਦੇਖਿਆ (ਜਦ ਸਿੰਘੋ ਨੇ ਮੁੜ ਕੇ ਦੇਖਿਆ) ਗੁਰੂ ਜੀ ਛੋਡ ਕਰ ਭਾਣਾ ਕਰ ਗਏ (ਚਲੇ ਗਏ) ॥ ਗੁਰੂ ਜੀ ਕੇ ਪੀਛੇ ਸਿਖ ਭਾਗੇ॥ ਰਾਜਿਆਂ ਨੇ ਬਹੁਤ ਸਿਖ ਮਾਰੇ॥ਤਾਂ ਸਿਖ ਦੌੜਕੇ ਜਾ ਪੁਕਾਰੇ ਸਚੇਪਾਤਿਸ਼ਾਹ, ਰਖ ਲੇਵੋ,ਤੇਰਾ ਬਿਰਦ ਹੈ (ਆਪ ਕਾ ਧਰਮਹੈ ਸਹਾਇਤਾ ਕਰਨਾ) ॥ ਬਨ ਬਿਨਾ ਸ਼ੇਰ ਭਲਾ ਨਹੀਂ ਸੋਭਤਾ ॥ ਤਾਂ ਬਚਨ ਹੋਇਆ ॥

ਮੂਲ —ਸਿਦਕ ਪੁਕਾਰੇ ਖਾਲਸਾ, ਗੁਰ ਕੀ ਬਾਣੀ ਪਾਠ ॥
ਆਪੇ ਬਨ ਆਪੇ ਸਿੰਘ, ਬਿਰਦ ਬਿਹਾਰੀ ਰਾਠ ॥

ਅਰਥ—ਆਪ ਸਿਖ,ਗੁਰੂ ਕੀ ਬਾਣੀ ਕਾ ਪਾਠ ਕਰਕੇ ਅਹੰਕਾਰ ਸੇ ਯਿਹ ਕਹਤੇ ਥੇ, ਕਿ ਹਮ ਸਿਦਕੀ ਸਿਖ ਹੈਂ ਅਰ ਰਾਠ ਬਣ ਕਰ ਡੀਗੇਂ ਮਾਰਤੇ ਥੇ ਕਿ ਹਮ ਹੀ ਬਨ (ਜੰਗਲ) ਹੈਂ ਅਰ ਹਮ ਹੀ ਸ਼ੇਰ ਹੈਂ ॥ ਹੁਣ ਸਤਿਗੁਰੂ ਕੋ ਕਿਉਂ ਕਹਿਤੇ ਹੋ ਕਿ ਬਿਰਦ ਕਾ ਖਿਆਲ ਕਰੋ ॥ ਮੇਰਾ ਉਪਦੇਸ਼ ਯਿਹ ਹੈ ਕਿ ਆਪ ਸਿਦਕ ਕੋ ਜਰੂਰ ਪਾਲੇਂ ਪਰੰਤੂ ਅਹੰਕਾਰ ਨ ਕਰੇਂ ॥

ਤਾਂ ਪਿਛੋਂ ਤੀਰ ਪੰਜ ਚਲਾਏ, ਚਉਫੇਰੇ ਤੇ ਫੌਜਾਂ ਹੀ ਦੀਸੇ ॥ ਲੱਗਾ ਜੁਧ ਹੋਣੇ ॥ ਤਾਂ ਗੁਰੂ ਜੀ ਕਰੌਂਦੇ ਕੇ ਬੂਟੇ ਪਾਸ ਖੜੇ ਦੇਖੇ ਤਮਾਸ਼ਾ ॥ ਖਾਲਸੇ ਜੀ ਨੇ ਗੁਰੂ ਜੀ ਕਾ ਬਲ ਪਾਇਕੈ ਮਾਰ ਭਜਾਇ ਦਿਤੇ ॥ ਤਾਂ ਮੈਂ ਕੰਬਿਆ (ਭਾਈ ਰਾਮ ਕੰਵਰ ਜੀ ਕਹਤੇ ਹੈਂ ਕਿ ਇਹ ਕੌਤਕ ਵੇਖ ਕੇ ਮੇਰੀ ਇਹ ਹਾਲਤ ਹੋਈ ਕਿ ਮੈਂ ਕਾਂਪਨੇ ਲਗਾ) ॥ ਹਸ ਕਰ ਬੋਲੇ, ਕ੍ਰਿਸ਼ਨ ਜੀ, ਊਧਉ

ਨੂੰ ਰਖਕੈ ਆਪ ਚਲੇ ਗਏ ਥੇ ॥ ਗੁਰੂ ਕੇ, ਭਾਈ ਗੁਰਬਖਸ਼ ਸਿੰਘ ਨੂੰ ਭੀ ਰਖਕੇ ਪ੍ਰਲੋਕ ਸਿਧਾਰਨਗੇ, ਨਾ ਡਰੋ, ਨਾ ਡਰੋ ॥ ਤਾਂ ਮੈਂ ਰੋਇ ਦਿੱਤਾ ॥

ਬਚਨ ਹੋਇਆ, ਚਲਾਇਕੇ (ਪਹਾੜੀ ਰਾਜੋਂ ਕੀ ਫੌਜ ਕੋ ਸ਼ਕਸਤ ਦੇ ਕਰ) ਖਾਲਸਾ ਭੀ ਆਵੰਦਾ ਹੈ ॥ ਇਤਨੀ ਬੇਰ (ਦੇਰ ਪਿਛੋਂ) ਖਾਲਸਾ ਜੀ ਆਇਆ ॥ ਅਕਾਸ਼ੀ ਫੌਜਾਂ ਸਭ ਚਲੀਆਂ ਗਈਆਂ ॥ ਗੁਰੂ ਜੀ, ਫਿਰ ਕਰਿ(ਲੜਾਈ ਸੇ ਛਾਰੰਗ ਹੋ ਕਰ) ਕ੍ਰਿਪਾ ਕੀ ਨਜ਼ਰ ਦਿੱਤੀ ॥ ਬਚਨ ਹੋਇਆ, ਪਹਾੜੀਏ ਹਿੰਦੂ ॥ ਤਾਂ ਖਾਲਸੇ ਬੇਨਤੀ ਕੀਤੀ, ਪਹਾੜੀਏ ਬਨਚਰ(ਜੰਗਲੀ ਜਾਨਵਰ) ਸਾਡਾ ਖਾਜਾ ॥ ਗੁਰੂ ਜੀ, ਹਸ ਬੋਲੇ ਤੀਨ ਬੇਰ; ਖਾਲਸਾ ਜੀ ਰਾਜ ਦਾ ਅਭਿਮਾਨ ਕਰਦੇ ਹੈਨ ॥ ਨੇਤ (ਭਾਣਾ) ਨਹੀਂ ਮੰਨਦੇ ॥

ਮੂਲ —ਭਲੀ ਨਿਬਾਹੀ ਪੁਰਖ ਨੇ,ਕੀਨੋਂ ਤੀਨੋ ਲੋਗ ॥
ਜਿਨ ਸਿਰਜੀ ਰੋਈ ਤਿਸੈ, ਮਿਟੈ ਤੁਮਾਰਾ ਰੋਗ ॥

ਅਰਥ—ਜਿਸ ਨੇ ਯਿਹ ਤ੍ਰਿਲੋਕੀ ਪੈਦਾ ਕੀ ਹੈ ਅਤੇ ਜੋ ਤੀਨ ਲੋਕੋਂ ਕਾ ਮਾਲਕ ਹੈ, ਯਿਹ ਸਭ ਬਖਸ਼ਸ਼ ਅਕਾਲ ਪੁਰਖ ਜੀ ਸੇ ਹੋਈ ਹੈ ॥ ਬਨਾਨਾ ਅਤੇ ਨਾਸ਼ ਕਰਨਾ ਉਸ ਕਾ ਹੀ ਖੇਲ ਹੈ ॥ ਆਪ ਸਿਮਰਨ ਕਰੋਂ ਅਤੇ ਚਰਨ ਸ਼ਰਨ ਰਹੋਂ ॥ ਆਪ ਕਾ ਅਹੰਕਾਰ ਅਤੇ ਜਨਮ ਮਰਨ ਕਾ ਰੋਗ ਦੂਰ ਹੋਗਾ ॥

ਤਾਂ ਖਾਲਸਾ ਖੁਸ਼ੀ ਹੋਆ ॥ ਇਹ ਸਾਖੀ ਗੁਰੂ ਕੀ ਪੂਰੀ ਹੋਈ ॥ ਮਹਾਂ ਸਿੰਘ ਨੇ ਜੁੱਧ ਕੀ ਬਾਤ ਸਭ ਸੁਣਾਇ ਦਿੱਤੀ ॥ ॥ ਪਹਿਲੀ ਸਾਖੀ ॥ ਬੋਲੋ ਵਾਹਿਗੁਰੂ ਜੀ ॥ ੧ ॥

# ਸਾਖੀ ਦੂਜੀ

ਗੁਰੂ ਜੀ ਕੇ ਹਜੂਰ ਪਰਮਾ ਨੰਦ (ਵਜ਼ੀਰ) ਮਿਲਾ, ਤਾਂ ਪਰਮ ਸਨੇਹ ਕਰ, ਗੁਰੂ ਜੀ ਕੇ ਹਜੂਰ ਦੀਵਾਨ ਵਿਚ, ਸਭ ਦੀਵਾਨ ਦੀਆਂ ਪੂਰਨ ਬਾਤਾਂ ਅਥਵਾ ਆਪਨੇ ਆਪਨੇ ਪੰਥ ਕੀ ਕਥਾ ਚਲੀ ॥

ਮਦਨ ਦਾਸ ਬੈਰਾਗੀ, ਬੇਨਤੀ ਕਰੀ, ਜੀ ਪਾਤਿਸ਼ਾਹ, ਕੜਾਹੇ ਕਾ ਕੜਾਹ ਪ੍ਰਸ਼ਾਦ, ਮੋਹਨ ਭੋਗ ਹਨੂੰਮਾਨ, ਦੇਵੀ ਕਾ ਪ੍ਰਸ਼ਾਦਿ ਨਾਨਕ ਬਾਬੇ ਕਿਉਂ ਲੀਤਾ ॥ਬੁਢੇ ਆਹੇ ਯਾ ਪਿਆਰਾ ਲਗਾ ਆਹਾ ॥

ਬਚਨ ਹੂਆ, ਏਕ ਬੇਰ ਸਾਈਂ ਦਾਸ ਬੈਰਾਗੀ ਭੀ ਪੁਛਿਆ ਸੀ ਸ੍ਰੀ ਗੁਰੂ ਨਾਨਕ ਜੀ ਸੇ ॥ ਤਾਂ ਗੁਰੂ ਬਾਬੇ ਸਾਹਿਬ ਜੀ ਕਹਿਆ, ਕਿ ਏਕ ਬੇਰ ਹਮ ਉਤ੍ਰਰਾ ਖੰਡ ਗਏ ਆਹੇ ॥ ਪਹਿਲੀ ਉਦਾਸੀ ਥੀ ॥ ਤਾਂ ਜਾਂਦੇ ਜਾਂਦੇ ਹਿਮਨੂਰ ਪਰਬਤ ਪਰ ਗਏ ॥ ਤਹਾਂ ਸਿੱਧ ਨਾਥ ਆਇ ਬੈਠੇ ॥ ਆਦੇਸ ਸਾਧੋ ਆਦੇਸ ॥ ਤਾਂ ਗੁਰੂ ਜੀ ਬੋਲੇ,ਕਰਤਾਰ ਸਤਿ, ਸਤਿ ਕਰਤਾਰ ਸਿੱਧੋ ॥ ਤਾਂ ਸਭ ਪੁਕਾਰੇ, ਨਾਨਕ ਤਪਾ ਭੰਡਾਰਾ ਦੇਵੋ ਸਿਧੋਂ ਕੋ ॥ ਭੰਡਾਰੇ ਕਾ ਪ੍ਰਸ਼ਾਦਿ ਖਵਾਵੋ ॥ ਤਾਂ ਗੁਰੂ ਜੀ, ਮਰਦਾਨੇ ਨੂੰ, ਭਾਈ ਬਾਲੇ ਨੂੰ ਬੈਠਾਇ, ਚਲੇ ਬਨ ਕੋ ਅਤੇ ਸਿੱਧਾਂ ਨੂੰ ਨਿਵਤਾ ਭੰਡਾਰੇ ਕਾ ਕਹਿ ਕਰ ॥ ਬੈਠੋ ਕਰਤਾਰ ਦੇਵੈਗਾ ॥ ਦੂਰ ਨਦੀ ਗੰਗਾ ਕੇ ਤਟ ਚਲੇ ਜਾਤੇ ਥੇ ॥ ਆਗੇ ਏਕ ਸਿੱਧ

ਆਇਆ ॥ ਰੇਤਾ (ਖੰਡ) ਦੇ ਗਿਆ ॥ ਏਕ ਸਿਧ ਕਾ ਰੂਪ ਦੂਹਣ (ਘੀ) ਜਲ ਦੇ ਗਿਆ ॥ ਏਕ ਮਹਾ ਦੇਵ ਸਿਧ ਬਿਭੂਤ (ਮੈਦਾ) ਦੇ ਗਿਆ ॥

ਬਹੁਤੇ ਫਲ, ਦਾਖ, ਮਿਰਚ, ਚਿਰੌਂਜੀ ਲੇ ਮਿਲੇ । ਫੇਰ ਅੰਤਰਿ ਧਿਆਨ ਹੋ ਗਏ (ਚਲੇ ਗਏ) ਆਹੇ ॥ ਤਾਂ ਬਾਬਾ ਮੁੜ ਕਰ ਆਏ ॥ਬਾਲੇ ਨੂੰ ਕਹਕੇ ਪੜਦਾ ਸਿਲ(ਪੱਥਰ) ਕਾ ਬਨਾਇ ਕਰ ਵਹਾਂ ਬਿਠਾਇ ਦਿੱਤਾ ॥ ਜਾਂ ਬਾਬਾ ਜੀ ਗਏ ਥੇ,ਤਾਂ ਸਿਧਾਂ ਬਿਚਾਰਿਆ ਸੀ, ਕਿ ਕੰਦ ਮੂਲ ਲੈਣੇ ਤਪਾ ਗਿਆ ਹੈ, ਅਸੀਂ ਭੀ ਬ੍ਰਿਧ ਹੋ ਬੈਠੀਐ॥ਸਭ ਸਿਧ ਬ੍ਰਿਧ ਐਸੇ ਵਡੇ ਜਿਨਾਂਕੇ ਦਾਂਤ ਭੀ ਨਹੀਂ, ਐਸੇ ਹੋਇ ਬੈਠੇ ॥ ਤਾਂ ਬੋਲੇ ਗੁਰੂ ਜੀ, ਸਿਧੋ ਲੇਵੋ ॥ ਲਗੇ ਦੇਵਨ, ਤਾਂ ਸਿਧ ਸਮੂਹ ਹੋ ਬੈਠੇ ॥ ਤਾਂ ਗੁਰੂ ਜੀ ਰਿਧ ਵਧਾਈ ਅਤੇ ਸਭਨਾ ਨੂੰ ਪੂਰਾ ਕਰ ਦਿੱਤਾ ॥ ਤਾਂ ਪਿਛੋਂ ਸਿਧ ਬੋਲੇ, ਤਪਾ ਜੀ ਧੰਨ ਧੰਨ, ਇਹ ਪ੍ਰਸਾਦਿ ਤੁਮ ਭੀ ਅਚਵੋ (ਖਾਉ) ॥ ਤੁਹਾਨੂੰ ਭੀ ਖਾਇਆ ਚਾਹੀਏ ॥ ਤਾਂ ਗੁਰੂ ਜੀ, ਖਾਇਕੇ ਬੋਲੇ ॥ ਸਿਧ ਜੀ, ਹਮਾਰਾ ਪਾਵਨ ਕਣ ਪ੍ਰਸ਼ਾਦਿ (ਕਿਨਕਾ ਮਾਤ੍ਰ) ॥

ਤਪ, ਜਪ, ਬ੍ਰਤ ਸਭ ਬ੍ਰਿਧ ਹੋਇ, ਹੋਵੈ ਮਨ ਅਹਿਲਾਦ ।
ਅਰਥ—ਆਪ ਸਭ ਨੇ ਬੂੜੋਂ ਕਾ ਰੂਪ ਧਾਰਾ, ਸ਼ੁਕਰ ਹੈ ਕਿ ਆਪ ਸਭ ਕੀ ਪ੍ਰਸੰਨਤਾ ਹੂਈ॥

ਤਾਂ ਸਿਧ ਬੋਲੇ, ਵਾਹਿ ਵਾਹਿ ਤਪਾ ਜੀ, ਖੰਡ ਦਈ ਥੀ ਬਿਸ਼ਨ ਜੀ, ਮੈਦਾ ਦੀਆ ਮਹਾ ਦੇਵ, ਜਲ, ਘੀ ਬ੍ਰਹਮਾ ਦੀਆ ਥਾ ॥ ਫਲ ਦੀਨਾ ਰਿਖ ਸੇਵ (ਨਾਮ ਜਪਨੇ ਵਾਲੇ ਰਿਖੀਯੋਂ ਨੇ) ॥ ਕਪੜਾ ਪੜਦਾ, ਪੜ੍ਹਕਾ (ਬਰਤਨ) ਦੀਆ

ਭਵਾਨੀ ਹਾਥ ॥ ਜਿਨ ਕੇ ਰਖਕ ਆਪ ਈਸ, ਹਮਰੀ ਝੂਠਿਆ ਗਾਰ (ਲੜਾਈ) ॥ ੧ ॥ ਕਰੋ ਖਿਮਾ

ਸਬਦ ਦੇਵ ਭੂਕ, ਤੁਮਰਾ ਮਹਾਂ ਪ੍ਰਸਾਦਿ ॥

ਅਰਥ--ਈਸ਼ਰ ਕਾ ਨਾਮ ਜੋ ਭੂਖ ਕੇ ਉਤਾਰਨੇ ਵਾਲਾ ਹੈ ਯਹੀ ਆਪਕਾ ਕੜਾਹ ਪ੍ਰਸ਼ਾਦ ਹੈ ॥

ਕਲ ਮੈਂ ਦੇਵੇ ਪ੍ਰੀਤ ਖਾਇ, ਪੁੰਨ ਪਾਪ ਨਹਿ ਖਾਇ ॥ ੨ ॥

ਅਰਥ--ਜੋ ਕਲਜੁਗ ਮੇਂ ਕੜਾਹ ਪ੍ਰਸ਼ਾਦਿ ਕਰਕੇ ਵਰਤਾਵੇਗਾ ਅਰ ਆਪ ਭੀ ਪ੍ਰੀਤ ਸੇ ਖਾਵੇਗਾ, ਉਹ ਪੁੰਨ ਪਾਪ ਸੇ ਮੁਬਰਾ (ਇਕ ਪਾਸੇ) ਰਹੇਗਾ ॥

ਪੀਛੇ ਬਚਨ ਕੀਤਾ, ਸਿਧੋ,ਫਲਾਂ ਵਾਲਾ ਕੜਾਹ ਤੁਹਾਨੂੰ ਮਾਨਣ ਨੋ (ਆਪ ਕੇ ਆਨੰਦ ਕੇ ਲੀਏ) ॥

ਖੋਪੇ ਵਾਲਾ ਦੇਵੀ ਕਾ ॥ ਮਿਰਚਾਂ, ਮੇਵਾ, ਚਿਰੌਂਜੀ ਵਾਲਾ ਗੁਰੂ ਜੀ ਨੂੰ ਭੋਗ ਲਗੇਗਾ ॥ ਤ੍ਰਿਭਾਵਲੀ ਸੇ ਘਟ, ਗੁਰੂ ਜੀ ਨੂੰ ਨ ਪਹੁੰਚੇਗਾ ॥ ਤਾਂ ਸਿਧ ਅੰਤ੍ਰ ਧਿਆਨ ਹੋ ਗਏ (ਛਪ ਗਏ, ਅਲੋਪ ਹੋ ਗਏ) ॥

ਸਾਖ ਦੂਜੀ ਪੂਰੀ ਹੋਈ ॥ ੨ ॥



## ਸਾਖੀ ਤੀਸਰੀ



ਏਕ ਵੇਰ ਗੁਰੂ ਜੀ ਬੈਠੇ ਥੇ, ਦਰਸ਼ਨ ਨੂੰ ਸੰਗਤ ਬਹੁਤ ਅਕੱਠੀ ਆਨ ਭਈ ਥੀ ॥ਸੋ ਗੁਰੂ ਜੀ ਕੇ ਦਰਸ਼ਨਾ ਕੀ ਮਹਿਮਾ ਕਰਤੇ ਥੇ ॥ ਤਹਾਂ ਦਰਸ਼ਨ ਦੀਆ ॥ ਗੁਰੂ ਜੀ ਸਾਲ ਸਾਥ

(ਦਰਖਤ ਸਾਲ ਕੇ ਸਾਥ) ਪੁਸ਼ਾਕੀ ਪਹਿਰੇ ਸੁੰਦਰ ਰੂਪ ਮਾਨੋ ਕੁਵੇਰ ਰਾਜਾ ਬੈਠਾ ਹੈ ॥ ਤਬ ਗੁਰੂ ਜੀ ਕਾ ਬਚਨ ਹੂਆ, ਸਿਖ ਸਿਖਣੀਆਂ ਕੋਈ ਜਾਨ ਨਹੀ ਦੇਣਾ ॥ ਬਚਨ ਤੇ ਸਭ ਸੰਗਤ ਰੋਕ ਰਖੀ ॥ ਤਾਂ ਸਭ ਸਿਖਾਂ ਕੀ ਭਾਵਨਾ ਉਦਾਸ ਹੂਈ (ਬੇ ਸ਼ਰਧ) ਹੂਏ ॥ ਤਿੰਨ ਦਿਨ ਹੋਰ ਸੰਗਤਿ ਰੋਕ ਰੱਖੀ, ਤਾਂ ਸੰਗਤ ਕਾਹਲੀ ਹੂਈ ॥ ਏਕ ਸਿਖ ਥੇ ਮਾਲਵੇ ਕੇ, ਗੁਰੂ ਕੇ ਹਜੂਰ ਕੀਰਤਨ ਹੁੰਦਾ ਸੀ, ਕੋਈ ਕਹਿ ਨ ਸਕੈ ॥ ਉਸ ਸਮੇਂ ਸਿਖਾਂ ਨੂੰ ਕੰਮ ਘਰ ਕਾ ਬਹੁਤ ਥਾ ॥ ਸੋ ਏਕ ਬਿਉਂਤ ਕੀਤੀ ॥ ਗੁਰੂ ਜੀ ਕੇ ਰੋਕਨੇ ਤੇ ਛੁੱਟਣ ਕਾ ਪਰਪੰਚ (ਫਰੇਬ) ਰਚਿਆ ॥ ਏਕ ਮੁਰਦੇ ਕੀ ਤਰ੍ਹਾਂ ਸਿਖ ਪਾਇਆ ਸਿੜ੍ਹੀ ਮਾਂਝ ॥(ਬੇਬਾਨ ਵਿਚ)। ਕੀਰਤਨ ਕਰਤੇ ਜਾਵੇਂ॥"ਸੇਵਕ ਕੀ ਓੜਕ ਨਿਬਹੀ ਪ੍ਰੀਤਿ", ਇਹ ਤੁਕ ਪੜ੍ਹਦੇ ਜਾਵੇਂ ॥ ਗੁਰੂ ਜੀ ਜਹਾਂ ਬੈਠੇ ਥੇ, ਊਹਾਂ ਤੇ ਪਾਸ ਹੋਇ ਕਰ ਨਿਕਸੇ ॥ ਤਾਂ ਮਹਾਰਾਜ ਜੀ ਨੇ ਪੁਛਣਾ ਕੀਤਾ, ਇਹ ਸ਼ੋਰ ਸੰਗਤ ਵਿਚ ਰੋਣੇ ਕਾ ਕਿਉਂ ਹੁੰਦਾ ਹੈ ॥ ਤਾਂ ਸਿਖਾਂ ਜਾਇਕੇ ਪੁਛਿਆ ॥ ਫੇਰ ਮੁੜ ਕਰ ਆਇ ਕਹਿਆ, ਜੀ ਸਚੇ ਪਾਤਸ਼ਾਹ, ਸਿਖ ਹੁਕਮ ਸਤਿ ਹੋ ਗਿਆ ਹੈ ਅਰਥਾਤ ਮਰ ਗਿਆ ਹੈ। ਤਾਂ ਬਚਨ ਹੂਆ ਕਿ ਈਹਾਂ ਲੈ ਆਵੋ ॥ ਤਾਂ ਬਚਨ ਮਾਨਕੇ ਸਿਖ ਬੁਲਾਇ ਲਿਆਏ ॥ ਊਹਾਂ ਗੁਰੂ ਜੀ ਦੀ ਨਜਰ ਸਾਮਣਾ ਉਤਾਰ ਕੇ ਮ੍ਰਿਤਕ ਨੂੰ ਸ਼ਬਦ ਕੀ ਤੁਕ ਗਾਵਣ ਲਗੇ ॥ ਪ੍ਰੇਮ ਸਾਥ ਹੰਝੂ ਚਲੇ ਜਾਵੇਂ ॥ ਰੋਣਾ ਸਭ ਸਿਖਣੀਆਂ ਕਾ ਬੰਦ ਹੂਆ ॥ ਤਾਂ ਘੜੀਆਂ ਚਾਰ ਬੀਤੀਆਂ ਆਹੀਆਂ, ਤਾਂ ਗੁਰੂ ਜੀ ਅਰਦਾਸੀਏ ਸਿਖ ਨੂੰ ਬਚਨ ਕੀਤਾ, ਭਾਈ ਸਿਖੀ ਦੂਰ ਹੈ ਭੇਖ ਬਹੁਤਾ ਹੈ ॥ ਪ੍ਰੀਤ ਗੁਰੂ ਕੇ ਘਰ ਦੀ ਕਿਸੇ ਸਿਖ ਨੂੰ ਹੋਵੇਗੀ ॥

ਕਿਆ ਕਰੇ ਕੀਰਤਨ, ਕਿਆ ਕਰੇਗਾ ਪ੍ਰੇਮ ਕਾ ਰੋਵਣਾ ॥

—ਸਵੈਯਾ—

ਰੋਵਤ ਰੀਝ ਪਰੇ ਗੁਰਦੇਵ,
ਤੋ ਮੂਏ ਕੋ ਰੋਵਤ ਗ੍ਰਾਮ ਕੀ ਨਾਰੀ ॥
ਕੀਰਤਨ ਤੇ ਜੋ ਰੀਝ ਪਰੈ,
ਤਾ ਕੀਰ ਕਪੋਤ ਪੁਕਾਰ ਉਚਾਰੀ ॥
ਨਾਵੈਂ ਦਾਦਰ, ਮੌਨ ਸੁ ਬ੍ਰਿਛ ਹੈਂ,
ਬਾਨਰ ਜੰਗਲ ਬਾਸ ਬਨਾਰੀ ॥
ਪ੍ਰੀਤ ਪ੍ਰਤੀਤ ਕੀ ਲੇਸ ਬਿਨਾ,
ਸਿਖ ਪੰਡਤ ਗਾਇਕ ਜਾਵਤ ਹਾਰੀ ॥

ਅਰਥ—ਅਗਰ ਗੁਰਦੇਵ ਕੇਵਲ ਰੋਣੇ ਸੇ ਹੀ ਪ੍ਰਸੰਨ ਹੋ ਜਾਵੇਂ, ਤੋ ਪਿੰਡ ਕੀ ਨਾਰੀਆਂ ਮਰਨੇ ਕੇ ਪਿਛੇ ਸਭ ਰੋਤੀਂ ਹੀ ਹੈਂ। ਫਿਰ ਕੀਰਤਨ ਕਰਨੇ ਸੇ ਜੋ ਖੁਸ਼ ਹੋ ਜਾਵੇਂ ਤਦ ਤੋਤੇ ਅਤੇ ਕਬੂਤਰ ਸੋਹਣੀ ਬੋਲੀ ਬੋਲਦੇ ਹਨ। ਅਸ਼-ਨਾਨ ਤੋ ਡੱਡੂ ਭੀ ਕਰਤੇ ਹੈਨ ਅਤੇ ਜਲ ਮੇਂ ਹੀ ਨਵਾਸ ਕਰਤੇ ਹੈਂ। ਜੇ ਚੁਪ ਕਰਨੇ ਸੇ ਦਿਆਲ ਹੋ ਜਾਵੇਂ ਤਦ ਸਭ ਦਰਖਤ ਮੋਨ ਕੋ ਹੀ ਧਾਰੇ ਹੂਏ ਹੈਂ ॥ ਜੇ ਜੰਗਲੋਂ ਅਤੇ ਬਨੋਂ ਮੇ ਨਿਵਾਸ ਕਰਨੇ ਸੇ ਪ੍ਰਸੰਨ ਹੋ ਜਾਵੇਂ ਤਦ ਬੰਦਰ ਸਦੀਵ ਬਨੋਂ ਮੇ ਹੀ ਰਹਤੇ ਹੈਂ। ਪਰੰਤੂ ਥੋੜੀ ਸੀ ਭੀ ਪ੍ਰਤੀਤ, ਭਰੋਸੇ, ਯਕੀਨ, ਸਿਦਕ ਕੇ ਬਿਨਾ ਸਿਖ, ਪੰਡਤ ਅਤੇ ਗਾਨੇ ਵਾਲੇ ਹਾਰੇ ਜਾ ਰਹੇ ਹੈਂ ਅਤੇ ਪੂਰਨਤਾ ਕੋ ਪ੍ਰਾਪਤ ਨਹੀਂ ਹੋਤੇ ॥

ਤਾਂ ਅਰਦਾਸੀਏ ਬੇਨਤੀ ਕਰੀ, ਜੀ ਸਚੇ ਪਾਤਸ਼ਾਹ,

ਗੁਰੂ ਕਾ ਦਰਸ਼ਨ ਕਰ ਸਿਖਾਂ ਦਾ ਉਧਾਰ ਹੁੰਦਾ ਹੈ ॥ ਗੁਰਦੇਵ ਕਾ ਦਰਸ਼ਨ, ਕੀਰਤਨ, ਇਹ ਸਿਖ ਕਰਤੇ ਹੈਂ ॥ ਸਿਖ ਸੰਗਤ ਸਭ ਉਧਰੈਂਗੇ ॥ ਤਾਂ ਬਚਨ ਹੋਇਆ, "ਮਨਮੁਖ ਹਾਰੇ ਗੁਰਮੁਖ ਜਗ ਜੀਤਾ" ॥

—ਸਵੈਯਾ—

ਸੂਰਜ ਦਰਸ਼ਨ ਲੋਗ ਕਰੈਂ ਸਭ,
ਪਾਪ ਨ ਜਾਵਤਿ, ਦੋਜ਼ਕ ਜਾਵੈਂ ॥
ਪਾਨੀ ਸੋ ਦੇਵ ਨ੍ਹੀਂ ਜਗ ਭੀਤਰ,
ਭੇਟਤ ਤੀਰਥ ਪ੍ਰੇਤ ਬੁਲਾਵੈਂ ॥
ਇੰਦੂ ਕੋ, ਤਾਰਾ ਕੋ, ਪਵਨ ਸੁਰੇਸ਼,
ਦਰਸ਼ਨ ਤੇ ਨਹਿ ਛੂਟਨ ਪਾਵੈਂ ॥
ਲੋਕ ਲਕੀਰ ਕੀ ਲਾਜ ਭਰੈਂ,
ਜਨ ਹੋਇਪ੍ਰਤੀਤ,ਤਉ ਨਾਉਤਰਾਵੈਂ॥

ਤਾਂ ਗੁਰੂ ਜੀ ਕਹਿਆ, ਜੋ ਤੈਂ ਦੇਖਣਾ ਹੈ ਤਾਂ ਚੁਪਾਲਾ (ਚੁਪ ਚਾਪ) ਹੀ ਆਗ ਕਾ ਲੋਠਾਈ (ਲਕੜੀ) ਬਲਦੀ ਬਲਦੀ ਬਹੁਤੀ ਏਸ ਮ੍ਰਿਤਕ ਕੀ ਅਰਥੀ ਹੇਠ ਦੇਹ ॥ਤਾਂ ਬਚਨ ਮਾਨਕੇ ਅਰਦਾਸੀਆ ਗਿਆ ਅਰ ਤਿਵੇਂ ਹੀ ਕਰੀ,ਅਗਨ ਕੀ ਮੁਆਤੀ ਹੇਠ ਦਿਤੀ ॥ ਕਖ ਬਲਨੇ ਲਗੇ ਤਾਂ ਸੇਕ ਸਾਥ ਜਲਨੇ ਲਾਗਾ॥ ਅਰਥੀ ਵਾਲਾ ਸਿਖ ਦੁਸ਼ਾਲਾ ਖੱਫਣ ਝਾੜਕੇ ਨਠਾ ॥ ਸੰਗਤ ਅਤੇ ਲੋਗ ਬਿਸਮੇ, ਹੈਰਾਨ ਹੋ ਗਏ ਜੋ ਇਹ ਭਾਣਾ ਕਿਆ ਵਰਤਿਆ ॥ ਤਬ ਉਹ ਕੀਰਤਨੀਏ ਮ੍ਰਿਤਕ ਘਰ ਵਾਲੇ ਸ਼ਰਮਿੰਦੇ ਹੋ ਗਏ ॥ ਅੱਖੀਆਂ ਵਿਚ ਲਾਜ ਆਈ ॥

ਤਾਂ ਬਚਨ ਹੋਇਆ ॥ ਭਾਈ ਇਹ ਸਿਖ, ਸ਼ਬਦ ਅਤੇ

ਤੁਹਾਡੇ ਪ੍ਰੇਮ ਕਰਕੇ ਸਣ ਦੇਹੀ ਸੁਰਗ ਗਇਆ ॥ ਤਾਂ ਸਭ ਸਿਖਾਂ ਮਥਾ ਟੇਕਿਆ, ਅਤੇ ਬੋਲੇ, ਜੀ ਪਾਤਸ਼ਾਹ ਤੁਮਾਰੀ ਤੁਮ ਜਾਨੋ ॥ ਗੁਰੂ ਜੀ ਬੋਲੇ, ਸੁਣੋ ਸਿਖੋ, ਗੁਰੂ ਜੀ ਕੇ ਹਜ਼ੂਰ ਜੋ ਤੁਸਾਂ ਕਾ ਕਪਟ ਚਲ ਜਾਂਦਾ, ਪੂਰਾ ਕਰ ਜਾਂਦੇ, ਤਾਂ ਤੁਸੀਂ ਘਰ ਜਾਇਕੇ ਚਰਚਾ ਕਰਦਿਓ, ਕਿ ਜੈਸੇ ਸਭ ਲੋਗ; ਤੈਸਾ ਗੁਰੂ ਜੀ ॥ ਤਾਂ ਤੁਹਾਡਾ ਸਿਦਕ ਜਾਂਦਾ ਰਹਿੰਦਾ ਸਿੱਖੀ ਕਾ ॥ ਸਿਖਾਂ ਕੀ ਵਲ ਦੇਖ ਕਰ ਬਚਨ ਹੋਯਾ;

"ਵਿਛੜੇ ਕੋ ਮੇਲੇ ਗੁਰੂ ਸਭ ਕੋ ਬਖਸ਼ਣਹਾਰ ॥
ਬਖਸ਼ਣਹਾਰਾ ਬਖਸ਼ ਲੈ ਨਾਨਕ ਪਾਰ ਉਤਾਰ" ॥

ਤਾਂ ਸੰਗਤ ਨੂੰ ਖੁਸ਼ੀ ਕਰੀ, ਜਾਣੇ ਕਾ ਹੁਕਮ ਕੀਤਾ ॥ ਸਾਖੀ ਪੂਰੀ ਹੋਈ ਬੋਲੋ ਵਾਹਿਗੁਰੂ ਜੀ ॥੩॥

—o—



## ਸਾਖੀ ਚੌਥੀ

ਏਕ ਬੇਰ ਗੁਰੂ ਜੀ ਬੈਠੇ ਥੇ ॥ ਸੰਗਤ ਦਰਸ਼ਨ ਕਰਤੇ ਕਰਤੇ ਤ੍ਰਿਪਤ ਨ ਹੋਵੈ ॥ ਤਾਂ ਏਕ ਸਿਖ ਸਿਖਣੀ ਨੇ ਆਗੇ ਆਇਕੇ ਮਥਾ ਟੇਕਿਆ ਅਤੇ ਬੇਨਤੀ ਕਰੀ ॥ ਜੀ, ਸਚੇ ਪਾਤ-ਸ਼ਾਹਿ, ਤੁਹਾਡਾ ਦਿਤਾ ਏਕ ਬੇਟਾ ਸੀ, ਸੋ ਤਿਆਗ ਬੈਠਾ ਹੈ ॥ ਭਲ ਸਿੰਘ ਦੀ ਬੇਟੀ ਪਿਛੇ ਲਗੀ ਸੀ, ਸੋ ਨਿਰਮੋਹੀ ਹੋਇਕੇ ਬੋਲਦਾ ਹੈ ॥ ਸਾਨੂੰ ਬੜਾ ਦੁਖ ਹੈ ॥ ਅਸੀ ਸਮਝਾਵਨੇ ਹਾਂ, ਤਾਂ

ਕਹਿੰਦਾ ਹੈ, ਕਿਤੇ ਦੇਸ ਪਰਦੇਸ ਜਾਇਕੈ ਫਕੀਰ ਹੋ ਜਾਵਾਂਗਾ॥ ਤਾਂ ਬਚਨ ਕੀਤਾ, ਬੁਲਾਵੋ ॥ਤਾਂ ਜਾਇਕੇ ਸਿਖ ਬੇਟੇ ਨੂੰ ਬੁਲਾਇ ਲਿਆਇਆ ॥ ਤਾਂ ਸਿਖ ਦਾ ਬੇਟਾ ਹਥ ਜੋੜਕੇ ਗੁਰੂ ਜੀ ਕੇ ਹਜੂਰ ਖਲੋਇਕੇ ਦਰਸ਼ਨ ਕਰਨੇ ਲਾਗਾ ॥ ਤਾਂ ਗੁਰੂ ਜੀ ਬੋਲੇ, ਭਾਈ ਤੇਰੇ ਮਾਇ ਬਾਪ ਕਹਿੰਦੇ ਹਨ, ਸਾਡਾ ਬੇਟਾ ਸੋ ਜਗਤ ਤੇ ਨਿਆਰਾ ਹੈ ਹੋਇਆ ॥ ਅਸੀਂ ਪੁਛਦੇ ਹਾਂ, ਤੈਨੂੰ ਬੈਰਾਗ ਕਿਉਂ ਕਰ ਹੋਇਆ ਹੈ ਅਤੇ ਤੂੰ ਸਿਖ ਕਿਸਦਾ ਹੈਂ ਅਤੇ ਤੇਰਾ ਨਾਉ ਕਿਆ ਹੈ ਅਤੇ ਤੇਰਾ ਪਰਚਾ ਕਿਆ ਹੈ, ਸਚ ਕਹੁ ॥ ਉਮਰ ਤੇਰੀ ਅਠਾਰਾਂ ਵਰਖਾਂ ਦੀ ਜਾਣੀ ਜਾਂਦੀ ਹੈ॥ ਜਿਨਾ ਭੋਗ ਭੋਗੇ ਹਨ, ਤੇ ਬੁਢੇ ਹੋ ਗਏ ਹਨ, ਉਨ੍ਹਾ ਨੂੰ ਬੈਰਾਗ ਤਾਂ ਹੁੰਦਾ ਨਾਹੀ॥ ਤੇਰੇ ਬੜੇ ਭਾਗ ਹੈਨ, ਤੇਰੇ ਦਰਸ਼ਨਾ ਨੂੰ ਚਾਹਕੇ ਮੰਗਵਾਇਆ ਹੈ ॥ ਤਾਂ ਸੁਣ ਕੇ ਬੋਲਿਆ ਸਿਖ ਕਾ ਲੌਂਡਾ ਹਥ ਜੋੜਕੇ ॥ ਗੁਰੂ ਜੀ,ਸਚੇ ਪਾਤਸ਼ਾਹ, ਕਿਉਂ ਹਸਦੇ ਹੋ॥ ਭਉਜਲ ਕੇ ਜੀਉ ਹਾਂ, ਹਮ ਤੁਹਾਡੇ ਦਰਸ਼ਨ ਕਰ ਪਾਰ ਉਤਰੈਂਗੇ ॥ ਅਜਾਣਾ ਜਾਣ ਬੂਝ ਕੈ ਪੁਛਦੇ ਹੋ ॥ਨਾਉਂ ਨੰਦ ਸਿੰਘ ਹੈ ਮੇਰਾ, ਸਿਖ ਗੁਰੂ ਕਾ ਹੌਂ ॥ ਬੈਰਾਗ ਗੁਰੂ ਕੀ ਬਾਣੀ ਵਿਚੋਂ ਪ੍ਰਗਟਿਆ ਹੈ ॥

"ਕਿਆ ਬੁਢਾ, ਕਿਆ ਬਾਲਾ ॥ਗੁਰ ਸਰਣੀ ਜੋ ਜਾਇਗਾ, ਮੁਕਤ ਹੋਇ ਤਤਕਾਲਾ" ਨਾਉ (ਬੇੜੀ) ਚੜਨ ਕੀ ਭਾਂਤ ਹੈ ॥ ਸਚੇ ਪਾਤਸ਼ਾਹ, ਮਾਇ ਬਾਪ ਨੇ ਪੜ੍ਹਾਇਆ ਬਾਣੀ ਗੁਰੂ ਕੀ ॥ ਤਾਂ ਮੈਂ ਪੜ੍ਹਿਆ, ਬਾਣੀ ਕੰਠ ਕੀਤੀ, ਪ੍ਰੇਮ ਲਗਾ ਪੜ੍ਹਨੇ ਕਾ ॥ ਤਾਂ ਮੈਂ ਅਨੰਦ ਜੀ ਕੀ ਤੁਕ ਬਿਚਾਰ ਕੇ ਮਨ ਵਿਚ ਧਰ ਰੱਖੀ ॥ "ਇਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥

ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥"

ਇਸ ਨੂੰ ਦਿਨੇ ਰਾਤਿ ਮੈਂ ਚਿਤ ਰਖਣੇ ਲੱਗਾ ॥ ਤਾਂ ਐਸਾ ਹੋਇਆ, ਕਿ ਮੇਰਾ ਮਨ ਉਦਾਸ ਹੋ ਗਿਆ ॥ ਜਗਤ ਤੁਛ ਦੇਖਣੇ ਲੱਗਾ, ਜੈਸੇ ਧੂੰਏ ਕਾ ਬਾਦਲ ਹੋਇ ਕੇ ਜਾਂਦਾ ਹੈ ॥ ਤਾਂ ਮੈਂ ਜਾਨਾ, ਜੋ ਕੁਛ ਕਸਰ ਹੋ ਗਈ ਹੈ ॥ ਮੈਨੂੰ ਖਾਣਾ, ਪੀਣਾ, ਹਸਣਾ, ਬੋਲਣਾ, ਬਿਸਰ ਗਈ ਸਭ ਬਾਤ ॥ ਸ਼ਰਣ ਤੁਮਾਰੀ ਹਾਂ ॥ ਤੁਹਾਡੇ ਸ਼ਬਦ ਕਾ ਗੁਣ ਇਹ ਹੋਇਆ ਹੈ ॥

ਤਬ ਸੁਣ ਕੇ ਸਿਖ ਤੇ ਗੁਰੂ ਜੀ ਬੋਲੇ, ਭਾਈ ਸਿਖੋ, ਤੁਸੀ ਭਰਮ ਨ ਕਰੋ ॥ ਤੁਸਾਡੇ ਬੇਟੇ ਨੂੰ ਕੁਛ ਭੂਤ, ਪ੍ਰੇਤ, ਰੋਗ ਕੋਈ ਨਹੀ ॥ ਇਸ ਦੇ ਭਾਗ ਜਾਗੇ ਹੈਨ ॥ ਤੁਸੀ ਇਸਦੇ ਖੈਹੜੇ ਮਤ ਪਰੋ ॥ ਤੁਹਾਨੂੰ ਹੋਰ ਬੇਟਾ ਬਖਸ਼ਿਆ ॥ ਇਸ ਨੂੰ ਆਪੇ ਹੀ ਗੁਰੂ ਕੇ ਸਮਝਾਇ ਲੇਵੇਂਗੇ ॥ ਐਸੇ ਹੀ ਏਹਨੂੰ ਤੁਸੀ ਛਡ ਕੇ ਘਰ ਜਾਵੋ ॥ ਇਸ ਦੀ ਸਿੱਖਣੀ ਭੀ ਰਾਜੀ ਰਹੇਗੀ ॥ ਆਪੇ ਹੀ ਕੁਟੰਬੀ ਹੋ ਰਹੇਗਾ ॥ ਤਾਂ ਸਿੱਖ ਸਿਖਣੀ ਖੁਸ਼ੀ ਹੋ ਕਰ ਮਥਾ ਟੇਕ ਕਰ ਘਰ ਨੂੰ ਗਏ ॥ ਉਹ ਸਿਖ ਦਾ ਪੁੱਤ ਨਿਤ ਗੁਰੂ ਜੀ ਕੇ ਹਜ਼ੂਰ ਬੈਠਾ ਰਹੈ ਹਥ ਜੋੜ ਕੇ ॥ ਸਾਖੀ ਪੂਰੀ ਹੋਈ ਚੌਥੀ ॥ ਬੋਲੋ ਵਾਹਿਗੁਰੂ ਜੀ ॥੪॥



## ਸਾਖੀ ਪੰਜਵੀਂ



ਤਾਂ ਏਕ ਬੇਰ ਉਸ ਸਿਖ ਕੇ ਬੇਟੇ ਨੂੰ (ਨੰਦ ਸਿੰਘ ਨੂੰ) ਬੁਲਾਇਕੇ ਬੋਲੇ ॥ ਭਾਈ ਨੀਂਗਰਾ, ਗੁਰੂ ਜੀ ਭੀ ਸਾਖੀ ਭੇਟ ਤੈਨੂੰ ਕਰਦੇ ਹੈਨ, ਤੂੰ ਪ੍ਰੀਤ ਕਰ ਸੁਣ ॥ ਅਗੇ ਤੇਰੀ ਇਛਿਆ ਹੋਇ ਸੋ ਕਰੀਂ ॥

ਪਹਿਲੀ ਸਾਖੀ ਨਿਬਿਰਤੀ ਕੀ,ਤਿਆਗੀ ਕੀ ॥

ਏਕ ਤਪੱਸੀ ਬਨ ਮੇਂ ਰਹਿਤਾ ਥਾ, ਤਪ ਕਰਤਾ ਥਾ, ਸੰਤੋਖ ਕਾ ਪੂਰਣ ਥਾ ॥ ਕੁਟੀਆ ਅੰਦਰ ਬੈਠਾ ਰਹੇ ॥ ਪਾਸ ਹੀ ਨਗਰ ਥਾ ॥ ਨਗਰ ਕੇ ਲੋਕ ਕੋਈ ਨਰ, ਨਾਰੀ ਜੋ ਦੇ ਆਵੇਂ, ਥੋੜਾ ਅਥਵਾ ਬਹੁਤਾ, ਸੁਵਾਦ ਵਾ ਕੁਸੁਆਦ, ਦਾਣਾ, ਆਟਾ, ਦੂਧ, ਦਹੀਂ, ਸਾਗ, ਜੋ ਦੇਵੈਂ, ਸੋਈ ਦਈ (ਵਾਹਿਗੁਰੂ) ਕਾ ਦੀਆ ਜਾਨ ਕੈ ਭੁਗਤੈ ਅਰਥਾਤ ਖਾ ਲੇਵੇ ॥ ਜੋਗ, ਪ੍ਰਾਣ, ਅਪਾਣ ਕਾ ਸਾਧੈ, ਸਵਾਸੋਂ ਕੇ ਚੜਹਾਣੇ ਕੀ ਕ੍ਰਿਆ ॥ ਤਾਂ ਮਧ ਤਦ ਉਸ ਮੇਂ ਅਨਾਹਦ ਦ੍ਵਾਦਸ ਭੇਦ ਕਾ ਸਮਝ ਕੇ ਇਕ ਚਿਤ ਹੋ ਗਿਆ ॥ ਤਪੱਸੀ ਕਾ ਨਾਉਂ ਸਭ ਨਗਰੀ ਜੁਵਾਲਾ ਕਹੈ ॥ ਏਕ ਬਾਰ ਸਾਤ ਦਿਨ ਬੀਤੇ ਸੋ ਤਪੱਸੀ ਨੂੰ ਅਹਾਰ ਨੂੰ ਅਹਾਰ ਨ ਪਹੁੰਚਿਆ ॥ ਸੁਣ ਨੀਂਗਰਾ, ਤਾਂ ਤਪੱਸੀ ਨੇ ਬਿਚਾਰਿਆ,ਜੋ ਮੇਰੇ ਉਪਰ ਕਰਤਾਰ ਕੋਪਿਆ ਹੋਗਾ, ਜੋ ਹਾਥ ਪੈਰ ਦੀਏ ਹੈਨ ਅਤੇ ਉਦਮ ਨਹੀਂ ਕਰਦਾ ॥ ਆਪਣੇ ਉਦਰ ਪ੍ਰਮਾਣ (ਖਾਣੇ ਵਾਸਤੇ) ਕੁਛ ਕਰਿਆ ਚਾਹੀਦਾ ਹੈ ॥ ਤਾਂਤੇ ਅਬ ਇਹ ਕੁਛ ਕਰੀਏ ॥

ਦੇਵਤੇ ਭੀ ਬੈਠੇ ਨੂੰ ਦੇਂਦੇ ਦੁਖੀ ਹੁੰਦੇ ਹੋਣਗੇ ॥ ਐਸੇ ਬਿਚਾਰ ਕੇ ਚਲਣੇ ਕੀ ਤਿਆਰੀ ਕਰੀ ॥ ਛਟੀ, ਖਿੰਥਾ, ਤੂੰਬਾ ਕੁਸ਼ਾਸਨ ਅਰਥਾਤ ਕੁਸ਼ਾ ਆਸਨ, ਮਾਲਾ ਲੀਆ, ਕਿਉਂ ਜੋ ਗ੍ਰਹਸਤੀ ਕੇ ਘਰ ਬਾਣੇ ਬਿਨਾ ਜਾਣਾ ਨਹੀਂ, ਪਛਾਣ ਪੜਤੀ ਨਹੀਂ ॥ ਗ੍ਰਹਸਤੀ ਨੂੰ ਨਿਰਾਦਰੀ ਕਾ ਦੋਖ ਨਹੀਂ ਅਤੇ ਸਾਧ ਨੂੰ ਬੜਾ ਪਾਪ ਹੁੰਦਾ ਹੈ ॥ ਦੋਇ ਵੇਲੇ ਭਿਛਿਆ ਨਹੀਂ ਕਰਨੀ ॥ ਬਾਣਾ ਨਹੀਂ ਬਦਲਣਾ ॥ ਜਥਾ ਸ਼ਕਤ ਦੂਧ ਭਿਛਿਆ ਲੈਣੀ ਅਰਥਾਤ ਜੋ ਭਿਛਿਆ ਮਿਲੇ, ਵੁਹ ਦੂਧ ਕੇ ਸਮਾਨ ਹੈ ॥ ਜੈਸੀ ਕੈਸੀ ਦੇਵੇ ਸੋ ਲੈਣੀ ॥ ਚਿਰ ਨਹੀਂ ਠਹਿਰਨਾ, ਅਤੇ ਪੱਕੀ ਨਹੀਂ ਲੈਣੀ ਜਾਇ ਕੈ, ਬਾਲਕ,ਤੀਵੀਂ ਕਾ ਹਾਬ ਲਗ ਜਾਂਦਾ ਹੈ ॥ ਜੇਹੜੀ ਪੱਕੀ ਜਿਸ ਕਿਸੇ ਦੀ ਖਾਇ ਲੈਂਦੇ ਹਨ, ਸੋ ਸਿਖ ਸਾਧ ਨਹੀਂ ॥

—ਦੋਹਰਾ—

ਜਾਂ ਕੀ ਰਹਤ ਨ ਜਾਣੀਏ,ਗੁਰ ਮੰਤ੍ਰ ਨਹਿ ਰੀਤ ॥
ਤ੍ਹਾਂ ਕਾ ਭੋਜਨ ਖਾਇਕੇ, ਬਿਛੜੇ ਹਰਿ ਕੀ ਪ੍ਰੀਤ ॥

ਭਾਈ ਨੀਂਗਰਾ—ਐਸੀ ਬਾਤ ਬਿਚਾਰ ਕੈ,
ਤੱਪਸੀ ਗਇਆ ਬਜਾਰ ॥
ਨਗਰ ਬੀਚ ਇਕ ਸ਼ਾਹ ਘਰ,
ਬਡੋ ਜੱਗ ਕਾ ਸਾਰ ॥

ਲੋਗੋਂ ਕੀ ਭੀੜ ਹੋ ਰਹੀ,ਸਭਨਾ ਨੂੰ ਪਕੜ ਕੈ ਬੈਠਾਇ ਕਰਿ ਜਵਾਵੈ ਖੁਲਾਵੇਂ ॥ ਤਪੱਸੀ ਭੀ ਜਾਇਕੈ ਖੜਾ ਹੋ ਰਹਿਆ ॥ ਏਸ ਨੂੰ ਕਿਸੇ ਭੀ ਨਹੀਂ ਪੁਛਿਆ ਅਤੇ ਨਾਹਿ ਬੈਠਾ-ਇਆ, ਨਾ ਭੋਜਨ ਦੀਆ ॥ਆਪਣਾ ਪ੍ਰਣ ਕਰਿ ਕਿਨਾਰੇ ਖਲਾ

ਹੋ ਰਹਿਆ ॥ ਜਾਂ ਰਾਤ ਹੋ ਗਈ, ਤਾਂ ਲੋਗ ਸਭ ਚਲੇ ਗਏ ॥ ਤਪੱਸੀ ਆਪਨੀ ਕੁਟੀਆ ਅੰਦਰ ਜਾਇ ਬੈਠਾ ॥

ਜਦ ਅਧੀ ਰਾਤ ਹੂਈ, ਤਾਂ ਦੇਵਤਾ ਕੇ ਦੂਤ ਦੋਇ ਮਸਾਲਾਂ ਹਾਥ ਮੈਂ ਜਲਦੀਆਂ, ਤਪੱਸੀ ਨੂੰ ਆਇਕੇ ਬੁਲਾਇਆ। ਹੇ ਤਪੱਸੀ ਉਠ, ਹਮ ਦੇਵਤਾ ਕੇ ਭੇਜੇ ਆਏ ਹੈਂ ॥ ਜੋ ਮਹਾਰਾਜ ਕੀ ਆਗਿਆ ਏਹ ਹੈ, ਜੋ ਉਸ ਨਗਰੀ ਵਾਲੇ ਸ਼ਾਹ ਕਾ ਘਰ ਜਲਾਇ ਆਵੋ,ਜੋ ਮੇਰਾ ਤਪੱਸੀ ਭੂਖਾ ਰੀਤਾ ਹੀ, (ਖਾਲੀ) ਮੁੜ ਆਇਆ ਹੈ ॥ ਬਾਣੇ ਕਾ ਭੀ ਆਦਰ ਨਾ ਕੀਆਂ ॥ ਉਹ ਬਡਾ ਪਾਪੀ ਹੈ ॥ ਤਾਂਤੇ ਤੇਰੀ ਸਹਾਇਤਾ ਕਰਹਿੰਗੇ ॥ ਆਗੇ ਹੋਇ ਚਲ ॥ ਘਰ ਚਲ ਦਿਖਾਇ ॥ ਤਾਂ ਤਪੱਸੀ ਉਠ ਕਰਿ ਨਾਲ ਹੋ ਲੀਆ ਅਰ ਕਹਾ, ਮੇਰੇ ਕੋ ਭੀ ਏਕ ਮਸਾਲ ਦੇਵੋ ॥ ਤਾਂ ਉਨ੍ਹਾਂ ਏਕ ਮਸਾਲ ਦਈ ॥ ਲੈ ਕਰ ਓਨ੍ਹਾਂ ਨੂੰ ਜਲਾਵਣੇ ਲਾਗਾ ॥ ਤਾਂ ਉਹ ਭਾਗੇ ॥ ਤਪੱਸੀ ਬੋਲਿਆ, ਉਹ ਸ਼ਾਹ ਦਾ ਤਾਂ ਸਭ ਕਾ ਮੇਰੇ ਸਾਥ ਵੈਰ ਥਾ ॥ ਐਸੀ ਅਨੀਤ ॥ ਜਾਂ ਅੰਤ੍ਰਜਾਮੀ ਵਿਸ਼ਨ ਪ੍ਰੇਰਦਾ, ਉਸ ਕੋ ਕਿਆ ਵਸ ਹੈ ॥

ਸਭ ਜਗਤ ਕਾ ਕਰਤਾ ਹੋਇ ਕੈ ਕਰਦਾ, ਕਰਾਵੰਦਾ ਆਪ ਜਗਨ ਨਾਥ ਹੈ ॥ ਹਮ ਸਭ ਵਿਸ਼ਨ ਕੀ ਮਾਇਆ ਕੇ ਅਧੀਨ ਹਾਂ ॥ ਹਮਾਰੀ ਬੰਦਨਾ ਹੈ ॥ ਐਸੀ ਫੇਰ ਨਹੀ ਕਰਨੀ॥

ਤਾਂ ਗੁਰੂ ਜੀ ਕਹਿਆ, ਨੀਂਗਰਾ, ਇਹ ਤੁਕ ਕਹੀ ਹੈ, ਸਮਝ ਗੁਰਮੁਖਾ, "ਕਿਆ ਕਰੈ ਵਿਚਾਰਾ ਜੰਤ ਜਾਂ ਆਪ ਭੁਲਾ ਇਆ" ॥ ਸੁਣ ਭਾਈ, ਜੇ ਤੂੰ ਤਪੱਸੀ ਤਿਆਗੀ ਹੋਣਾ ਹੈ, ਤਾਂ ਐਸਾ ਹੋਈਂ ॥ ਜੋ ਕਿਸੇ ਕਾ ਅਵਗੁਣ ਨ ਚਿਤਵੀਂ ॥ ਸੁਣ ਕਰ ਉਹ ਦੇਵ ਦੂਤ ਮਥਾ ਟੇਕ ਕੈ ਵਿਦਿਆ ਹੋਇ ਕਰ ਮਹਾਰਾਜ

ਅਗੈ ਕਹਿਆ, ਜੋ ਉਹ ਤਪੱਸੀ ਸਚੇ ਪਰਚੇ ਵਿਚ ਪਰਚਿਆਹੈ। ਤਾਂ ਮਹਾਰਾਜ ਕੀ ਆਗਿਆ ਪਾਇਕੈ ਵਿਵਾਨ ਭੇਜਕਰ ਚੜਾਇ ਕਰ ਆਪਨੇ ਲੋਕ ਕਉ ਮੰਗਵਾਇ ਲੀਤਾ ॥ਸਾਖੀ ਪੂਰੀ ਹੋਈ॥ ਬੋਲੋ ਵਾਹਿਗੁਰੂ ਜੀ ਸਤਿ ॥ ੫ ॥

—o—

## ਸਾਖੀ ਛੇਵੀਂ

ਮੂਲ —ਨਕ ਨਥ, ਖਸ਼ਮ ਹਥ, ਕਿਰਤਿ ਧਕੇ ਦੇਇ ॥
ਜਹਾ ਦਾਣਾ, ਤਹਾਂ ਖਾਣਾ ,ਨਾਨਕਾ ਸਚ ਹੇਇ ॥

ਅਰਥ—ਨਾਕ ਮੇਂ ਕੀਏ ਹੂਏ ਕਰਮੋਂ ਕੀ ਨਕੇਲ ਪੜੀ ਹੂਈ ਹੈ, ਜਿਸ ਕੀ ਡੋਰੀ ਅਕਾਲ ਪੁਰਖ ਕੇ ਹਾਥ ਮੇਂ ਹੈ ਅਤੇ ਫੇੜੇ ਹੋਏ ਕਰਮ ਪੀਛੇ ਸੇ ਧੱਕਾ ਲਗਾਈ ਜਾਤੇ ਹੈਂ ॥ ਜਹਾਂਕਾ ਆਬੋਦਾਨਾ ਅਰ ਕਰਮੋਂ ਕਾ ਸਿਲਸਲਾਹੋਗਾ, ਵਹਾਂ ਹੀ ਅਵਸ਼ ਜਾਨਾ ਪੜੇਗਾ ॥ ਸਤਿਗੁਰੂ ਨਾਨਕ ਸਾਹਿਬ ਜੀ ਕਾ ਐਸਾ ਹੀ ਫਰਮਾਨ ਹੈ ॥ ਇਹ ਬਚਨ ਸਚ ਸਮਝਨੇ ਚਾਹੀਏ ॥

ਮੂਲ —ਭਾਣਾ ਮੰਨੇ, ਹੁਕਮ ਰਜਾਇ ॥

ਅਰਥ—ਭਾਣਾ, ਹੁਕਮ ਕੋ ਸਿਰ ਮਾਥੇ ਪਰ ਧਰੈ, ਰਜ਼ਾ ਵਾਲੇ ਅਰਥਾਤ ਮਹਾਰਾਜ ਕੀ ਐਸੀ ਹੀ ਨੇਤ ਹੈ ॥ ਮਰਜ਼ੀ, ਭਾਣਾ, ਹੁਕਮ ਤੀਨੋਂ ਏਕ ਹੀ ਹੈਂ ਰਾਜ਼ੀ ਬਰ ਰਜ਼ਾ ਹੋ,

ਜੋ ਹੁਕਮ ਹੋ, ਉਸ ਪਰ ਸ਼ਾਕਰ ਰਹੈ, ਸ਼ੁਕਰ ਕੇ ਸਾਥ ਆਗਿਆ ਮਾਨੈ ॥

ਪ੍ਰਮਾਨ ਗੁਰ ਬਾਣੀ:–

ਹੁਕਮ ਮੰਨਿ ਹੋਵੈ ਪਰਵਾਨੁ,
ਤਾਂ ਦਰਗਹ ਕਾ ਮਹਲ ਪਾਇਸੀ ॥
ਖਸਮੈ ਭਾਵੈ ਸੋ ਕਰੇ,
ਮਨਹੁ ਚਿੰਦਿਆ ਸੋ ਫਲੁ ਪਾਇਸੀ ॥
ਤਾ ਦਰਗਹ ਪੈਧਾ ਜਾਇਸੀ ॥
ਜੋ ਕਿਛੁ ਕਰੈ ਸੋ ਭਲਾ ਕਰਿ ਮਾਨੈ,
ਹਿਕਮਤਿ ਹੁਕਮੁ ਚੁਕਾਈਐ ॥

ਮੂਲ —ਆਪੇ ਪਟੀ,ਕਲਮ ਆਪਿ,ਆਪਿ ਲਿਖਣਹਾਰਾ ਆਪਿ॥
ਦੂਜਾ ਹੋਇ ਤਾਂ ਆਖੀਐ ਸਭ ਘਟ ਰਹਿਆ ਬਿਆਪਿ॥

ਅਰਥ—ਉਸ ਦੀ ਸ਼ਕਤੀ ਹੀ ਸਾਰੇ ਕੰਮ ਕਰ ਰਹੀ ਹੈ ਅਤੇ ਆਪ ਸਭ ਵਿਚ ਪਰੀ ਪੂਰਨ ਹੈ।ਸੁਣ ਭਾਈ ਸਿਖਾ,ਗੁਰੂ ਜੀ ਫੇਰ ਬਚਨ ਕਹਿਆ ॥ ਜੋ ਗ੍ਰਿਸਤੀ ਹੋਈਐ ਤਾਂ ਐਸਾ ਹੋਣਾ:–

ਏਕ ਬਨ ਮੇਂ ਇਕ ਬ੍ਰਿਛ ਗਾਹੜੀ ਛਾਉਂ ਵਾਲਾ ਖੜਾ ਸੀ, ਉਸ ਉਪਰਿ ਕਪੋਤ, ਕਪੋਤਨੀ ਅਰਥਾਤ ਕਬੂਤਰ ਅਤੇ ਕਬੂਤਰੀ ਬਾਲ ਬਚੇ ਵਾਲੇ ਆਲਣਾ ਬੰਧ ਕਰਿ ਰਹਿਤੇ ਥੇ ॥ ਏਕ ਬੇਰ ਝੜੀ ਲਗੀ ॥ ਸੋ ਏਕ ਪੁਰਖ, ਜਾਲੀ ਹਾਥ; ਜਾਨ-ਵਰ ਮਾਰਨੇ ਵਾਲਾ ਆਇਆ ॥ ਬਨ ਜੰਗਲ ਭਉਂਦਾ ਭਉਂਦਾ ਖਾਲੀ ਹੀ, ਮਾਰਿਆ ਮੀਂਹ, ਆਂਧੀ ਕਾ, ਸੀਤ ਕਰਕੇ ਕੰਬਦਾ ਉਸ ਬ੍ਰਿਛ ਤਲੇ ਆਇ ਬੈਠਾ ॥ ਰਾਤ ਪੈ ਗਈ, ਰਾਹ ਭੁਲ

ਗਇਆ; ਬੋਲ ਨਿਕਸੇ ਨਾਹੀ ॥

ਭੁਖਾ, ਉਦਾਸ, ਭੈ ਕਾ ਮਾਰਿਆ ਸੁੰਨ ਹੋਇ ਬੈਠਾ ॥ਤਾਂ ਕਪੋਤ ਕੁਟੰਬੀ ਕਪੋਤੀ ਨੂੰ ਕਹਿਣ ਲਗਾ,ਸੁਣ, ਅਰਧਣੀ !ਹਮ ਗ੍ਰਿਹਸਥੀ ਜਾਨਵਰ, ਇਹ ਮਾਨੁਖ ਅਭਿਆਗਤਿ, ਹਮਾਰੇ ਘਰਿ ਆਇ ਬੈਠਾ ਹੈ ॥ ਗ੍ਰਿਹਸਤੀ ਦਾ ਧਰਮ ਹੈ, ਆਇ ਕੀ, ਖਾਣੇ, ਪੀਣੇ ਕੀ, ਬਿਸ੍ਰਾਮ ਕੀ ਖ਼ਬਰ ਲੈਣੀ ॥ ਸੋ ਹਮ ਪੰਛੀ ਹਾਂ, ਹਮਾਰੇ ਹਾਥਿ ਤੋ ਹਹਿ ਨਹੀਂ ॥ ਬਿਧਾਤ੍ਰਾ ਨੇ ਚੁੰਚ ਦਈ ਹੈ ॥ ਤਾਂ ਸੁਣ ਸੁਖਦਾਇਣੀ ਇਹਦੀ ਖਬਰ ਖਾਣੇ ਕੀ ਕਰਿਆ ਚਾਹੀਏ ॥ ਪਹਿਲੋਂ ਸੀਤ ਤੇ ਬਚਾਈਏ ॥

ਉਦਮ ਤੇ ਲਛਮੀ ਮਿਲੈ; ਜਿਉ ਪੰਖੇ ਮਹਿ ਪਉਣ ॥
ਜਿਉ ਫੇਰੇ ਉਦਮ ਕੀਏ, ਬੈਠੇ ਦਾਤਾ ਕਉਣ ॥

ਇਤਨੀ ਕਹਿ ਕਰਿ ਉਡਿਆ ॥ ਸੋ ਇਕ ਗਾਉਂ ਥਾ, ਤਹਾਂ ਅਜਾਲੀ ਬਕਰੀ ਭੇਡ ਕੀ ਠਉਰ ਆਗ ਧੁਖੇ ਥੀ ॥ ਤਹਾਂ ਜਾਇਕੈ ਏਕ ਬਕਰੀ ਕੀ ਮੇਂਙਨ ਆਗ ਢਾਲੀ ਲੇ ਕਰਿ ਉਡਿਆ ॥ਆਪਣੇ ਆਲਣੇ ਪਾਸੇ ਤੇ ਉਸ ਪਾਰਧੀ ਕੀ ਅਗਾੜੀ ਸੁਟ ਦਿਤੀ ਆਹੀ ॥ ਅਤੇ ਸੁਕੇ ਕਖ ਆਲਣੇ ਦੇ ਅੰਦਰਿ ਤੋਂ ਭੀ ਦਿਤੇ ਸੁਟਕੇ ॥ ਦੇਖ ਕਰਿ ਉਹ ਮਾਣੂ, ਮਾਨੁਖ, ਖੁਸ਼ੀ ਹੋਇਆ ॥ ਬਾਲੀ ਆਗ, ਸੀਤ ਦੂਰ ਕੀਤਾ ॥ ਲਕੜੀ ਊਹਾਂ ਬਹੁਤ ਥੀ, ਚੁਣ ਘੱਤੀ ॥ ਭਾਂਬੜ ਮਚਾਇਆ ॥ ਪਰ ਭੁਖਾ ਭੀ ਥਾਂ ॥ ਤਾਂ ਕਪੋਤ, ਕਬੂਤਰ ਕਹਿੰਦਾ ਹੈ, ਏ ਘਰਿ ਕੀ ਸਰਦਾਰ ਬਾਲ ਬਚੇ ਨੂੰ ਪਾਲ ਰਖੀਂ,ਮੈਂ ਇਸ ਮਾਣੂ ਦੇ ਥੋੜੇ ਅਹਾਰ ਨੂੰ ਆਪਣਾ ਸਰੀਰ ਦੇਂਦਾ ਹਾਂ ॥ ਤਾਂ ਨਾਰੀ ਬੋਲੀ, ਇਹ ਧਰਮ ਮਰਣੇ ਕਾ ਮੇਰਾ ਹੈ ॥ ਤੂੰ ਮਰਦ ਹੈਂ, ਮੇਰਾ ਤੇਰੇ ਪੀਛੇ ਤੇ ਕੁਛ

ਨਹੀ ਹੋਣੇ ਕਾ ॥

ਨਾਰੀ ਨਰਕ ਸਰੀਰ ਹੈ, ਬਿਨਾ ਪੁਰਖ ਕਿਹ ਕਾਂਮ ॥
ਸਤਿ ਗੁਰ ਦਾਤਾ ਪੁਰਖ ਹੈ, ਅਵਰ ਨਾ ਦਾਤਾ ਰਾਮ ॥

ਤਾਂ ਪੁਰਖ ਕਹਿਆ:-

ਨਾਰੀ ਬਿਨ ਗ੍ਰਿਹ ਇਉਂ ਬਨਾ, ਜੈਸੇ ਰੋਹੀ ਦੁਆਰ ॥
ਪੁਰਖ ਬਾਹਿਰ ਕਾ ਸੂਰ ਹੈ ਅੰਦਰਿ ਘਰਿ ਕੇ ਖੁਆਰ ॥
{ਰੋਹੀ ਦੁਆਰ=ਨਰਕ ਕਾ ਘਰ ।}

ਸੁਣ, ਨੀਂਗਰਾ, ਤਾਂ ਇਤਨੀ ਕਹਿਕੇ ਆਗ ਬਲਦੀ ਵਿਚ ਕਪੋਤਨੀ, ਕਬੂਤਰੀ, ਗਿਰੀ ॥ ਗਿਰਦੀ ਹੀ ਭੁਜ ਗਈ ॥ ਉਹ ਮਾਸ ਆਹਾਰੀ ਥਾ, ਬਣਾਇ ਕੈ ਖਾਇ ਗਿਆ ॥ ਤਾਂ ਕਬੂਤਰ ਵਿਚਾਰਿਆ, ਕਿ ਇਹ ਮਨੁਖ ਤੀਨ ਸੇਰ ਕੇ ਖਾਣ ਵਾਲਾ ਭੁਖਾ ਹੀ ਰਹਿਆ ॥

ਆਧਾ ਖਾਣਾ ਦੇਇ ਨਰਿ, ਭੁਖਾ ਰਹੇ ਜੁ ਅਹਾਰ ॥
ਦਾਤਾ ਐਸਾ ਨਰਕ ਜਾਇ, ਕਹੇਂ ਵੇਦ ਮੰਝਾਰ ॥

ਤਾਂ ਇਤਨੇ ਮੇਂ ਮੋਹ ਕੋ ਤਿਆਗ ਕਰਿ ਕਬੂਤਰ ਅਗਨ ਮਾਂਝ ਗਿਰ ਪੜਾ ॥ ਉਸ ਪਾਰਧੀ ਨੂੰ ਹੋਸ਼ ਆਇ ਗਈ ॥ ਦਇਆ ਆਈ, ਕਰਣਾ ਆਈ ॥ ਧੰਨ ਏਹ ਪੰਛੀ, ਭਗਤ ਵਾਲੇ ਸਰੀਰ, ਮੇਰੀ ਪਾਲਣਾ ਵਾਸਤੇ ਮਰੇ ॥ ਮੈਂ ਪਾਪੀ ਨੂੰ ਬਡਾ ਪਾਪ ਹੂਆ ॥ ਹੁਣ ਸਰੀਰ ਭਾਂਵੇ ਜਾਵੇ, ਮੈਂ ਭੀ ਮਨੁਖ ਦੇਹ ਹਾਂ, ਤਪ ਕਰੋਂਗਾ ॥ ਐਸਾ ਕਹਿ ਕਰ ਪ੍ਰੇਮ ਉਮਗਿਆ ਅਤੇ ਰੁਦਨ ਕਰਨੇ ਲਾਗਾ ॥ ਇਤਨੇ ਮੇਂ ਮਹਾਰਾਜ ਜੀ ਕੀ ਆਗਜ਼ਾ ਪਾਇਕੈ ਬਿਵਾਨ ਲੈ ਕਰ ਬੈਕੁੰਠ ਕੇ ਗਣ ਆਇ॥ਮਹੀ ਰਾਜ ਕਹਿਆ,ਮੇਰੇ ਲੋਕਨੂੰ ਸਭ ਕੁਟੰਬ ਪੰਛੀਆਂਦਾ ਅਤੇਪਾਰਧੀ

ਨੂੰ ਭੀ ਲੈਆਵੋ॥ਸਭਨਾ ਨੂੰ ਚੜ੍ਹਾਇ ਕਰਿ ਲੈ ਗਏ ॥ਸੁਖ ਭੋਗਣੇ ਲਾਗੇ॥ਭਾਈ ਲੜਕੇ,ਇਹ ਦੋਇ ਰਸਤੇ ਹੈਨ॥ਤੁਝਨੂੰ ਪੁਛਦੇਹੈਂਗੇ ਕਿ ਕਿਹੜਾ ਪਸੰਦ ਆਇਆ ॥ਨਹੀਂ ਤਾਂ ਖੁਆਰ ਹੋਣੇ ਕੇ ਭੇਖ ਬਹੁਤੇਰੇ ਸਾਧ ਵੀ, ਗ੍ਰਿਹਸਤੀ ਭੀ ॥ ਭਾਈ ਗੁਰੂ ਕੇ ਦੀਵਾਨ ਵਿਚ ਸਚ ਕਹੁ, ਕਿਆ ਤੂ ਮੰਨੇਗਾ ਅਰਥਾਤ ਦੋਨੋ ਮੇਂ ਸੇ ਤੁਮੇਂ ਕੌਣਸਾ ਕਬੂਲ ਹੈ ॥ ਕਬੀਰ ਜੀ ਕਾ ਬਚਨ ਹੈਦਾ, ਜੁਗਾਂ ਚੌਹਾਂ ਕਾ ਸਰਦਾਰ ਕਬੀਰ ਭਗਤ ਹੈਗਾ, ਪਰ ਗ੍ਰਿਹਸਤ ਭੀ ਸਿਧ ਕਰ ਦਿਖਾਯਾ"ਜੈਸੀ ਲਾਗੀ ਪੋਂਡ ਤੇ ਜਉ ਤੈਸੀ ਨਿਬਹੈ ਓੜ॥

ਹੀਰਾ ਕਿਸ ਕਾ ਬਾਪੁਰਾ ਪੁਜੈ ਨ ਰਤਨ ਕਰੋੜ" ॥

ਸੁਣ ਕਰ ਸਿਖ ਬੋਲਿਆ, ਗੁਰੂ ਜੀ ਬਚਨ ਮਾਨਿਆਂ ਪੱਕਾ, ਮੈਂ ਸਿਖ ਹਾਂ ਤੁਹਾਡਾ, ਗ੍ਰਹਸਤ ਹੀ ਮੇਰੇ ਪਾਸੋਂ ਬਣ ਆਵੇਗਾ ॥ ਪਰ ਮੇਰਾ ਮਨ ਵਿਰਕਤ ਹੈਗਾ, ਸਿਥਲ ਹੈਂ ਅੰਗ ਇਸ ਸਰੀਰ ਕੇ, ਜੋ ਕੁਛ ਬਣ ਆਵੇਗੀ, ਸੋ ਸਿਖਾਂ ਦੀ ਟਹਿਲ ਕਰਾਂਗਾ ॥ ਗੁਰੂ ਜੀ ਹਸ ਕਰ ਬੋਲੇ,ਗੁਰੂ ਕੇ ਹਜੂਰ ਕੀ ਟਹਿਲ ਕਰਿਆ ਕਰ, ਤੇਰਾ ਭਾਰ ਗੁਰੂ ਕੇ ਵੰਡ ਲੈਣਗੀ ॥

ਭਾਈ !ਪਿਛਲੇ ਜਨਮ ਤੂੰ ਸਾਡੇ ਘੋੜੇ ਦੀ ਟਹਿਲ ਪਰ ਥਾ, ਅਸਾਂ ਏਕ ਬਾਰ ਰਾਤ ਨੂੰ ਕਹਿਆ ਸੀ, ਘੋੜੇ ਕੀ ਖਬਰ ਲੇਵਨੀ, ਤੇਰਾ ਨਾਮ ਮੁੰਢੂ ਥਾ ॥ ਤਾਂ ਤੂੰ ਝੂਠ ਹੀ ਕਹਿਆ, ਹਾਂ ਜੀ ਦਾਣਾ ਘਾਹੁ ਬਹੁਤ ਹੀ ਪਾਇ ਦਿੱਤਾ ॥ਤਾਂ ਗੁਰੂ ਕਾ ਬਚਨ ਨਿਕਸ ਗਿਆ, ਜਾਹਿ ਦ੍ਰਿਦ੍ਰੀਆ, ਤੈਥੋਂ ਘਰ ਕੀਕਰ ਨਿਭੇਗਾ॥ ਸੋ ਐਸੀ ਸੁਣ ਕਰ ਤੂੰ ਬੋਲ ਕਰ ਰੋਇਕੈ ਪੁਕਾਰਿਆ,ਗੁਰੂਕਿਆਂ ਗਰੀਬ ਮਾਰਿਆ ॥ ਹਮਰੇ ਮਨ ਵਿਚ ਦਇਆ ਆਈ, ਤਾਂ ਕਹਿਆ, ਹਮ ਤੇਰੀ ਸਹਾਇਤਾ ਕਰਾਂਗੇ ਉਸ ਦੇ ਵਿਚ ਅਸੀ

ਕਰਤਾਰ ਦੀ ਨੇਤ ਕਰ ॥ ਕਲਜੁਗ ਪਿਛਲੇ ਵਿਚ ਦੇਹ ਕਰ ਧਰਮ ਰਖਣ ਵਾਸਤੇ ਉਤਰੇ ਥੇ, ਤਾਂ ਗੁਰੂ ਪਦਵੀ ਤਪ ਕਰ ਪਾਈ ਥੀ ॥ ਰਹੁ, ਤੇਰੇ ਕੁਟੰਬ ਕੀ ਗੁਰੂ ਭਲੀ ਨਿਬਾਹੈਂਗੇ ॥ ਤਾਂ ਗ੍ਰਿਹਸਤੀ ਹੋਇ ਕੈ ਸਿਖ ਟਹਲ ਕਰਨ ਲਾਗਾ ॥ ਸਾਖੀ ਪੂਰੀ ਹੋਈ ॥ ਬੋਲੋ ਭਾਈ ਵਾਹਿਗੁਰੂ ਜੀ ॥੬॥

## ਸਾਖੀ ਸਤਵੀਂ

ਏਕ ਬੇਰ ਗੁਰੂਜੀ ਬਰਖਾ ਰੁਤ ਵਿਖੇ ਭਾਦੋਂ ਕਾਮਹੀਨਾ ਥਾ, ਆਨੰਦ ਪੁਰ ਕੇ ਬੀਚ, ਗੁਰੂ ਜੀ ਕਾ ਮੰਦਰ ਥਾ ॥ ਏਕ ਰਾਤ ਗੁਰੂ ਜੀ ਮੰਦਰ ਊਪਰ ਸੈਨ ਵਾਸਤੇ ਚੜੇ ਥੇ ॥ ਏਕ ਸਿਖ ਥਾ, ਲਾਹੌਰਾ ਸਿੰਘ, ਗੁਰੂ ਜੀ ਕਾ ਬੁਲਾਵਾ ॥ ਏਕ ਮਹਾਜਨ ਸਿਖ ਭੀ ਥਾ, ਕਰਜ ਲੈਣੇ ਵਾਲਾ, ਮਾਲਾ ਸਿੰਘ ਉਸ ਕਾ ਨਾਮ ਥਾ ॥ ਇਹ ਮਾਲਾ ਸਿੰਘ ਘਰ ਤੇ ਗਰੀਬ ਹੋ ਗਿਆ ਥਾ ॥ ਸੁਭਾਵ ਕਾ ਲਜਾਵਾਨ ਥਾ ॥ ਉਸ ਕੇ ਰੁਪੈਯੇ ਲਾਹੌਰਾ ਸਿੰਘ ਦੇਣੇ ਥੇ ॥ਨਿਤ ਮੰਗ ਜਾਵੈ ਪਰ ਓਹ ਖੜ ਮੈਂ ਨ ਰਖੈ ਅਰਥਾਤ ਪ੍ਰਵਾਹ ਹੀ ਨ ਕਰੇ, ਓਧਰ ਧਿਆਨ ਹੀ ਨ ਦੇਵੇ ਅਤੇ ਆਲਾ ਟੋਲਾ ਕਰ ਛੋਡੇ ॥ ਇਕ ਰਾਤ ਤੰਗ ਹੋਇਕੇ ਸਿਖਣੀ ਦੇ ਕਿਹਾਂ ਲਾਹੌਰਾ ਸਿੰਘ ਦੇ ਘਰ ਗਿਆ ॥ ਜਾਇ ਕਰ ਬਹੁਤ ਗਲਾਂ ਦਾ ਝਗੜਾ ਕੀਤਾ ॥ ਤਾਂ ਕਰਜੀ (ਲਾਹੌਰਾ ਸਿੰਘ) ਬੋਲਿਆ ਹਸਕੈ ਉਸਦੇ ਦੁਖਾਵਣ ਨੂੰ:–

ਸਿਖ ਸਿਖ ਦਾ ਖਾਇਕੈ ਚਿੰਤਾ ਕਰ ਹੈ ਦੂਰਿ ॥੧॥

ਫੇਰ ਬੋਲਿਆ:-ਖਾਣਾ, ਪੀਣਾ, ਹਸਣਾ,
ਗੁਰੂ ਦੀਆ ਭੁਗਤਾਇ ॥ ੨ ॥

ਫੇਰ ਬੋਲਿਆ ਤੀਸਰੀ ਵੇਰ ਤੀਸਰੀ ਤੁਕ:-
ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧ ਬਣਿ ਆਈ ॥

ਸੁਣ ਕਰ ਲਹਣੀ (ਭਾਈ ਮਾਲਾ ਸਿੰਘ) ਕਹਿਆ, ਤੂੰ ਸ਼ੋਰ ਨ ਕਰ ॥ ਆਪ ਨੂੰ ਗੁਰੂ ਜੀ ਕਾ ਹੁਕਮ ਯਾਦ ਹੈ॥ਧਿਆਨ ਦੇ ਕੇ ਸੁਣ:-

"ਦਰਗਹ ਹੋਨ ਸਜਾਈਆਂ, ਝੂਠੇ ਅਮਲ ਜਿਨਾਹਿ ॥
ਜਮੂਆ ਆਗੈ ਮਾਰੀਐ, ਰੋਇ ਰੋਇ ਪਛਤਾਹਿ" ॥

ਤਾਂ ਕਰਜੀ (ਲਾਹੌਰਾ ਸਿੰਘ)ਬੋਲਿਆ:-

"ਲੇਖਾ ਕੋਇ ਨ ਪੁਛਈ ਜਾਂ ਗੁਰੁ ਬਖਸ਼ਿੰਦਾ " ॥ ੩ ॥

ਇਹ ਤੁਕ ਸੁਣੀ ਗੁਰੂ ਜੀ ਮਹਲ ਉਪਰ, ਨੇੜੇ ਘਰ ਥਾ ॥ ਤਾਂ ਗੁਰੂ ਜੀ ਵਿਚਾਰਿਆ, ਸਿਖ ਸਾਡਾ ਹੈ ਅਤ ਕਰ ਰਹਿਆ ਹੈ ਅਤੇ ਭਾਰ ਇਸਨੇ ਗੁਰੂਕਿਆਂ ਨੂੰ ਦੀਆ, ਤੁਕ ਪੜ੍ਹ ਦਿਤੀ ਤੇ ਅਮਲ ਕੀਤਾ ਖੋਟਾ ॥ ਸਾਨੂੰ ਬੋਝ ਨ ਹੋਵੇ ॥ ਤਾਂ ਸਤਿਗੁਰੂ ਜੀ ਨੇ ਅਪਣੇ ਸੁਭਾਇ, ਅਪਣੇ ਸਾਥ ਹੀ ਬੋਲ ਸੁਣਾਇਆ ॥

ਪਹਿਲਾ ਉਤ੍ਰ:-

"ਖਾਵੈ, ਖਾਇ ਨ ਦ੍ਰੋਹ ਕੁਛ, ਰਹੀਏ ਬੰਧ ਹਜ਼ੂਰ ॥

ਦੂਜਾ ਉਤ੍ਰ:-

ਜੈਸਾ ਕਰਮ ਕਰਤਾ ਕਰੈ ਤੈਸਾ ਗੁਰ ਭੁਗਤਾਇ ॥
{ ਕਰਤਾ=ਕਰਮੋਂ ਕੇ ਕਰਨੇ ਵਾਲਾ ਪੁਰਸ਼ ॥ }

ਤੀਜਾ ਉਤ੍ਰ:-

"ਹਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ ॥
ਗੁਰ ਪੀਰ ਹਾਮਾ ਤਾ ਭਰੈ, ਜਾ ਮੁਰਦਾਰ ਨ ਖਾਇ" ॥

ਸੁਣ ਕਰਿ ਸਿਖ ਦਬ ਗਿਆ ॥ ਸਵੇਰੇ ਉਠ ਕੇ, ਸਿਖ ਨੂੰ ਰੁਪਯੇ ਕਰਜਦੇ ਦੇ ਕਰ ਫੇਰ ਗੁਰੂ ਜੀ ਕੇ ਹਜੂਰ ਗਇਆ॥ ਮਥਾ ਟੇਕਿਆ ਅਤੇ ਬੋਲਿਆ:-

ਗੁਰੂ ਤੇ ਵਿਛੜਿਆ ਸਿਖ, ਲੋਭੀ ਕਿਸ ਕਾਮ ਕੋਹੁ ॥
**ਬਖਸ਼ੇ** ਗੁਰ ਬਖਸਿੰਦ, ਮੇਲ ਲੈ ਛਾਡ ਰੋਹੁ ॥

ਅਰਥਾਤ ਲੋਭ ਕਰਕੇ ਜੋ ਸਿਖ ਗੁਰੂ ਸੇ ਬੇਮੁਖ ਹੈ, ਵੁਹ ਕਿਸ ਕਾਮ ਕਾ ਹੈ॥ ਬਖਸ਼ਿੰਦ ਗੁਰੂ ਬਖਸ਼ ਲੇਂਗੇ ਅਰ ਗੁਸੇ ਕੋ ਛੋੜ ਕੇ ਆਪਨੇ ਸਾਥ ਮਲਾ ਲੇਂਗੇ ॥

ਤਾਂ ਗੁਰੂ ਜੀ ਹਸ ਕਰ ਬੋਲੇ:-

ਗੁਰ ਕੀ ਇਹ ਆਗਿਆ ਸਚੀ,ਬੇਦ ਧਰਮ ਕੀ ਰੀਤ ॥

ਅਰਥ-ਸਤਿਗੁਰੂ ਜੀ ਕਾ ਯਿਹ ਹੁਕਮ ਬਿਲਕੁਲ ਦਰੁਸਤ ਹੈ, ਕਿਉਂ ਜੋ ਸ਼ਾਸਤ੍ਰੋ ਕਾ ਭੀ ਯਹੀ ਵੀਚਾਰ ਹੈ ਅਤੇ ਬੇਦ ਬਾਣੀ ਮੇਂ ਭੀ ਐਸਾ ਹੀ ਦਰਜ ਹੈ॥ ਯਹੀ ਤਰੀਕਾ ਠੀਕ ਵੇਦ ਕੇ ਅਨਕੂਲ ਹੈ ॥

ਸਾਖੀ ਪੂਰੀ ਹੋਈ ਸਤਵੀਂ ॥ ਬੋਲੋ ਵਾਹਿਗੁਰੂ ਜੀ ॥੭॥



## ਸਾਖੀ ਅੱਠਵੀਂ



—ਦੋਹਰਾ—

ਮੂਲ —ਸੁਣ ਗੁਰ ਸਿਖਾ,ਮੁਕਤ ਨਾਮ, ਸਭ ਸਿੱਖਨ ਉਪਦੇਸ ॥
ਜੋ ਕਰ ਹੈ ਗੁਰ ਉਕਤ ਨਰ, ਬੇ ਮੁਖ, ਝੂਠਾ ਭੇਸ ॥੧॥

ਅਰਥ—ਪਿਆਰੇ ਗੁਰ ਸਿਖ,ਮੁਕਤ ਨਾਮੇ ਕੋ ਸੁਨੋ ਜੋ ਕਿ ਸਰਬ ਸੰਗਤ ਕੇ ਵਾਸਤੇ ਉਪਦੇਸ਼ ਹੈ ॥ ਜੋ ਪੁਰਸ਼ ਸਤਿਗੁਰੂ ਜੀ ਕੇ ਹੁਕਮ ਪਰ ਹੁੱਜਤ, ਮਖੌਲ, ਦਲੀਲ ਬਾਜ਼ੀ ਕਰੇਗਾ, ਉਹ ਮਨਮੁਖ ਹੈ ਅਤੇ ਉਸ ਕਾ ਜ਼ੀਵਨ ਨਿਸ਼ਫਲ ਹੈ ॥

ਮੂਲ —ਕਰਜ਼ ਨ ਲੇਵੈ ਕਿਸੀ ਕਾ, ਲੇਤ ਜੋ, ਦੇਵੈ ਭਾਵ ॥
ਖੁਸ਼ੀ ਕਰੇ ਘਰਿ ਸਿੱਖਣੀ, ਭਲਾ ਦਿਖਾਵੈਂ ਗਾਵ ॥੨॥

ਅਰਥ—ਕਿਸੀ ਸੇ ਕਰਜ ਨ ਲੇਵੈ ॥ ਅਗਰ ਲੇਵੈ ਤੋ ਪ੍ਰੇਮ ਅਤੇ ਧੰਨਵਾਦ ਸਹਿਤ ਵਾਪਸ ਕਰੇ ॥ ਸਤਿਗੁਰੂ ਜੀ ਸਿਖ ਕੋ ਸ਼ੁਭ ਰਸਤਾ ਸਿਖਾਤੇ ਹੈਂ, ਕਿ ਅਪਨੀ ਧਰਮ ਪਤਨੀ ਸੇ ਹੀ ਸੰਤੁਸ਼ਟ ਹੋਵੈ ਅਰ ਪਰ ਤ੍ਰਨ ਕੋ ਪਰ-ਹਰੇ; ਬੇਗਾਨੀ ਔਰਤ ਕਾ ਤਿਆਗ ਕਰੇ॥

ਮੂਲ —ਝੂਠ ਨ ਬੋਲੇ, ਸੁਣੇ ਨਾਹਿ, ਝੂਠ ਨ ਕਰ ਹੈ ਪ੍ਰੀਤ ॥
ਸਚ ਕਮਾਵੈ, ਸਚ ਸੰਗਤੀ, ਸਾਚੀ ਪਾਲੈ ਰੀਤ ॥੩॥

ਅਰਥ—ਝੂਠ ਨ ਬੋਲੇ ਅਤੇ ਨਾ ਹੀ ਝੂਠੋਂ ਕੀ ਸੰਗਤ ਕਰੇ ॥ਸਚ ਕਾ ਖਰੀਦਾਰ ਬਣੇ ॥ ਸਚੇ (ਨਾਮ ਵਾਲੇ) ਸਾਧ ਸੰਗਤ

ਕਰੇ ਅਤੇ ਸਚੀ ਕਰਨੀ ਮੇਂ ਰਹੇ ॥

ਮੂਲ --ਸਚ ਵਾਪਾਰੀ,-ਸਚ ਸੂਰਮਾ, ਸਚਾ ਪੰਡਤ ਸਿਧ ॥
ਸੱਚੀ ਖੇਤੀ, ਸਚ ਕਸਬ, ਸਚੇ ਰੰਗ ਪ੍ਰਬੁਧ ॥੪॥

ਅਰਥ--ਸਚ ਕਾ ਵਣਜਾਰਾ ਬਣੇ,ਸਚ ਬੋਲਣੇ ਵਾਲਾ ਹੀ ਸੂਰਮਾ ਹੈ, ਪੰਡਤਾਈ ਅਰ ਸਿਧੀ ਇਸਬਾਤ ਮੇਂ ਹੈ ਕਿ ਤੂ ਸਚ ਕੋ ਵਿਹਾਝੇ ॥ ਆਪ ਕਾ ਬੀਜਣਾ ਸਚ ਕਾ ਬੀਜਣਾ ਹੋ ਆਪ ਕਾ ਲੈਣ ਦੇਣ ਸਚ ਕਾ ਹੋ ਅਰ ਸਚੇ ਰੰਗ ਕੋ ਤੂੰ ਅਛੀ ਤਰ੍ਹਾਂ ਗ੍ਰੈਹਣ ਕਰੇ ॥

ਮੂਲ --ਸਿਖ ਹੋਇ ਜੂਠਾ ਨਾ ਖਾਵੈ ॥
ਸਿਖ ਹੋਇ ਧਨ ਤੇ ਛਿਟਕਾਵੈ ॥
ਸਿਖ ਪ੍ਰਸ਼ਾਦਿ ਵੰਜ ਕਰ ਖਾਇ ॥
ਨਾਗੇ ਕੇਸ ਭੋਜਨ ਸੁਕਤਾਇ ॥ ੫ ॥

ਅਰਥ--ਸਿਖ ਹੋ ਕੇ ਕਿਸੀ ਕੀ ਭੀ ਜੂਠ ਨਾ ਖਾਵੈ ॥ ਸਿਖ ਵੂਹੀ ਹੈ ਜੋ ਬੇਗਾਨੀ ਇਸਤ੍ਰੀ ਸੇ ਅਪਨਾ ਪੱਲਾ ਛੋੜਾਵੇ ॥ ਸਿਖ ਵੂਹੀ ਹੈ ਜੋ ਦੂਸਰੋਂ ਕੋ ਛਕਾ ਕਰ ਛਕੇ ॥ ਸਿਖ ਵੂਹੀ ਹੈ ਜੋ ਨੰਗੇ ਸਿਰ ਪ੍ਰਸ਼ਾਦ ਛਕਣੇ ਸੇ ਸੰਕੋਚ ਕਰੇ (ਪ੍ਰਹੇਜ਼ ਕਰੇ) ॥

ਮੂਲ --ਖਾਵੈ ਗੁਰ ਕਾ ਨਾਮ ਜਪਿ, ਜਪ ਪੜ੍ਹ ਲੈ ਪ੍ਰਸ਼ਾਦਿ ॥
ਨਗਨ ਨ ਦੇਖੇ ਨਾਇਕਾ, ਨਾਰੀ ਰੂਪ ਨ ਯਾਦਿ ॥੬॥

ਅਰਥ--ਪਹਿਲੇ ਭਜਨ ਕਰੇ ਅਰ ਫਿਰ ਬਾਣੀ ਕਾ (ਵਿਸ਼ੇਸ਼ ਕਰਕੇ ਜਪੁਜੀ ਸਾਹਿਬ ਕਾ) ਪਾਠ ਕਰੇ ਅਰ ਫਿਰ ਪ੍ਰਸ਼ਾਦਿ ਛਕੇ, ਔਰਤ ਕੋ ਨੰਗਾ ਨ ਦੇਖੇ ਅਰ ਨਾਰੀ (ਇਸਤ੍ਰੀ) ਕੇ ਰੂਪ ਕੋ ਯਾਦ ਤਕ ਨ ਕਰੇ ॥

ਮੂਲ —ਧਨ ਪਰ, ਖਰ ਕੋ ਛੁਵੈ ਨਹਿ, ਨੀਚ ਜਾਤ ਤੇ ਦੂਰ ॥
ਕੁਸਿਆ ਮਾਸ ਨ ਖਾਈਏ, ਪਲਿਆ ਖਾਇ ਨ ਸੂਰ।੭।

ਅਰਥ—ਪ੍ਰਾਈ ਇਸਤ੍ਰੀ ਜਿਸ ਕੀ ਸੰਗਤ ਸੇ ਪੁਰਸ਼ ਖੋਤਾ ਹੋ ਜਾਤਾ ਹੈ; ਉਸ ਕੋ ਛੂਏ ਤਕ ਨਾ, ਅਰ ਨੀਚ ਜ਼ਾਤਿ (ਬੁਰੇ ਕਰਮੋਂ) ਵਾਲੋਂ ਸੇ ਦੂਰ ਰਹੇ ॥ ਮਾਸ ਹਲਾਲ ਕੀਆ ਹੂਆ ਨਾ ਖਾਵੈ ਅਤੇ ਪਾਲਤੂ ਸੂਰ ਨਾ ਖਾਵੈ ॥

ਮੂਲ —ਮਦ ਕੋ ਛੋਡੇ, ਉਚ ਰਹਤ, ਚੀਦੇ ਪੀਛੇ ਅੰਭ ॥
ਮਲ ਤਿਆਗੇ ਤੇ ਮ੍ਰਿਤਕਾ, ਰਰ ਪਦ ਪਾਣੀ ਹੰਭ ॥੮॥

ਅਰਥ—ਸ਼ਰਾਬ ਕੋ ਨਾ ਪੀਏ, ਊਂਚੀ ਰਹਿਣੀ ਵਾਲਾ ਹੋਵੈ ॥ ਪੇਸ਼ਾਬ ਦੇ ਪਿਛੋਂ ਜਲ ਵਰਤੇ ॥ਜੰਗਲ (ਦਿਸ਼ਾ ਨਾਥ) ਜਾਣੇ ਕੇ ਬਾਹਦ ਮਿੱਟੀ ਅਰ ਪਾਣੀ ਨਾਲ ਅਪਣੇ ਹਾਥ ਪਾਉਂ ਸਾਫ ਕਰੇ ॥

ਮੂਲ —ਬੀਤ ਨ੍ਹਾਇ, ਯਾਮਿ ਰਹਿ ਰਾਤ, ਖਾਇ ਕਰ ਹੈ ਵੰਡ ॥
ਕਹੇ ਗੁਰੂ ਗੋਬਿੰਦ ਸਿੰਘ, ਜਮੂਆ ਕਰੇ ਨ ਦੰਡ ॥੯॥

ਅਰਥ—ਪਹਰਿ ਰਾਤ ਰਹਿੰਦੇ ਤਾਜ਼ੇ ਪਾਣੀ ਸਾਥ ਅਸ਼ਨਾਨ ਕਰੇ ॥ ਅਤੇ ਜੋ ਪਦਾਰਥ ਹੋਵੇ, ਉਸ ਨੂੰ ਬਾਂਟ ਕਰ ਖਾਵੈ ॥ ਭਾਈ ਰਾਮ ਕੰਵਰ ਜੀ ਫੁਰਮਾਤੇ ਹੈਂ ਕਿ ਯਿਹ ਸਭ ਅਹਿਕਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਹੈਂ ਅਰ ਜੋ ਭੀ ਇਨ ਪਰ ਅਮਲ ਕਰੇਗਾ, ਵੁਹ ਜਮੋਂ (ਯਮ ਰਾਜਾ, ਜਾਨ ਨਿਕਾਲਨੇ ਵਾਲੋਂ) ਕੀ ਸਜ਼ਾ ਸੇ ਛੁਟਕਾਰਾ ਪਾਵੇਗਾ ॥

ਮੂਲ —ਪਰਜਾ ਤੇ ਨਿਆਰੋ ਰਹੈ, ਰਹਤ ਬਿਹਾਰੇ ਮਾਂਝ ॥
ਜਗਤ ਜੂਠ ਕੋ ਛਾਡੀਏ, ਪਹਿਰੇ ਰੰਗ ਨ ਸਾਂਝ॥੧੦॥

ਅਰਥ–ਵਿਹਾਰ ਅਰ ਰਹਿਤ ਦੋਨੋ ਮੇਂ ਦੁਨੀਆਂ ਸੇ ਅਲੱਗ ਥਲਗ ਰਹੇ ॥ ਹੁਕਾ ਪੀਣੇ ਵਾਲੋਂ ਸੇ ਨਾ ਪ੍ਰੇਮ ਕਰੇ ਅਰ ਨਾ ਹੀ ਉਨ ਸੇ ਬਰਤਾਉ ਕਰੇ ॥

ਨੋਟ–ਨ ਕਾ ਸ਼ਬਦ ਦਿਹਲੀ ਦੀਪਕ ਹੈ ਜੋ ਦੋਨੋ ਪਾਸੇ ਨਹੀਂ ਕਾ ਅਰਥ ਪ੍ਰਗਟ ਕਰਦਾ ਹੈ ॥

ਮੂਲ –ਸੁਰਮਾ ਅੰਜਨ ਦਿਨ ਤਜੇ, ਨਗਨ ਨ ਸੋਵੇ ਅੰਗ ॥
ਨਾਮ ਸਿਮਰ ਕਰਿ ਆਰਤਾ, ਗੁਰੂ ਮਿਟਾਵੈ ਕੰਗ॥੧੧॥

ਅਰਥ–ਦਿਨ ਕੋ ਆਂਖੋਂ ਮੇਂ ਸੁਰਮਾ ਨਾ ਡਾਲੇ ਅਰ ਨੰਗੇ ਬਦਨ ਕਦਾਚਿਦ ਭੀ ਨ ਸੋਏ ॥ ਨਾਮ ਕਾ ਸਿਮਰਨ ਕਰੇ ਅਰ ਕੀਰਤਨ ਸੋਹਿਲਾ ਪੜ੍ਹ ਕਰ ਰਾਤ ਕੋ ਬਰਾਜੇ ॥ ਸਤਿ ਗੁਰੂ ਜੀ ਜਮ ਕਾ ਝਗੜਾ (ਜਨਮ, ਮਰਨ) ਚੁਕਾਵੇਂਗੇ ।

ਮੂਲ –ਗੁਰ ਕੀ ਪਾਹੁਲ, ਸਿਖ ਲੈ, ਰਹਤ ਕਮਾਵੈ ਗ੍ਰੰਥ ॥
ਸੋ ਬੇੜਾ, ਸੋ ਸੇਵਿਆ, ਔਰ ਨ ਭਰਮੈਂ ਪੰਥ ॥ ੧੨ ॥

ਅਰਥ–ਸਿਖ ਅੰਮ੍ਰਿਤ ਛਕੇ ਅਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਂ ਹੁਕਮ ਹੈ ਉਸ ਮੈਂ ਆਲਮ ਬਾ ਅਮਲ ਹੋ ॥ ਮਹਾਰਾਜ ਜੀ ਕੇ ਹੁਕਮੋਂ ਕੋ ਵਰਤੋਂ ਵਿਚ ਲਿਆਵੈ ਅਤੇ ਅਪਨੇ ਜੀਵਨ ਨੂੰ ਉਸ ਸਾਂਚੇ ਵਿਚ ਢਾਲੈ ॥ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰੂ ਜੀ ਕੀ ਬੀੜ ਮੇਂ ਦਰਜ ਹੈ, ਉਸ ਕੋ ਮਾਨੇ ਅਤੇ ਦੂਸਰੇ ਪੰਥੋਂ ਮੇਂ ਸਰਗਰਦਾਨ ਨ ਹੋ॥ ਸਭ ਪੰਥੋਂ ਕੋ ਪਿਆਰ ਭਰੀ ਨਜਰ ਸੇ ਦੇਖੈ ਪਰੰਤੂ ਉਨ੍ਹਾਂ ਵਿਚ ਅਪਨੇ ਆਪ ਨੂੰ ਮਿਲਾਵੇ ਨਾ । ਨਿਆਰਾ ਰਹੇ ॥ ਅਪਨੀ ਨਿਗਾਹ ਗੁਰੂ ਜੀ ਕੇ ਹੁਕਮੋਂ ਕੀ ਤਰਫ ਰਖੇ॥

ਗੁਰ ਪ੍ਰਮਾਣ:-

ਪਾਇ ਗਹੇ ਜਬ ਤੇ ਤੁਮਰੇ,
ਤੁਬਤੇ ਕੋਊ ਆਂਖ ਤਰੇ ਨਹੀ ਆਨਜੋ॥
ਰਾਮ, ਰਹੀਮ, ਪੁਰਾਨ, ਕੁਰਾਨ,
ਅਨੇਕ ਕਹੈਂ ਮਤ, ਏਕ ਨ ਮਾਨਜੋ ॥
ਸਿੰਮ੍ਰਿਤ ਸ਼ਾਸਤ੍ਰ ਬੇਦ ਸਬੈ,
ਬਹੁ ਭੇਦ ਕਹੈਂ ਹਮ ਏਕ ਨ ਜਾਨਜੋ॥
ਸ੍ਰੀ ਅਸਿਪਾਨ, ਕ੍ਰਿਪਾ ਤੁਮਰੀ ਕਰ,
ਮੈਂ ਨ ਕਹਿਓ,ਸਭ ਤੋਹਿ ਬਖਾਨਜੋ ॥

ਮੂਲ -ਗੁਰੂ ਸਿਖ ਕਾ ਖਾਈਐ, ਕੰਨਿਆ ਘਰਿ ਸਿਖ ਸੋਧ ॥
ਅਨਰਿਣ, ਹਿਤ ਕਢ ਬੇਦ ਬਿਧ,
ਹੋਵੈ ਚਿਤ ਪ੍ਰਬੋਧ ॥੧੩॥

ਅਰਥ-ਜਿਸ ਕਾ ਆਪ ਧਾਨ ਖਾਵੇਂ, ਜਿਸ ਕੇ ਘਰ ਪ੍ਰਸ਼ਾਦ ਛਕੇਂ, ਪਹਿਲੇ ਨਿਸਚੇ ਕਰੈਂ ਕਿ ਕਿਆ ਯਿਹ ਸਤਿਗੁਰੂ ਜੀ ਕਾ ਸਿਖ ਹੈ ਯਾਂ ਕਿ ਨਿਗੁਰਾ ਹੈ ॥ ਕਿਆ ਸਿਖ ਕੀ ਘਰ ਵਾਲੀ ਨੇ ਲੜਕੀਯੋਂ ਕੋ ਤੋ ਨਹੀਂ ਮਾਰਾ ਅੱਛੀ ਤਰ੍ਹਾਂ ਸੇ ਛਾਨ ਬੀਨ ਕਰ ਲੇਵੈਂ॥ ਕਿਆ ਇਸਨੇ ਕਿਸੀ ਕਾ ਕਰਜਾ ਤੋ ਨਹੀ ਦੇਣਾ ਅਰਥਾਤ ਕਰਜਾ ਲੇ ਕਰ ਮੁੱਕਰ ਤੋ ਨਹੀਂ ਗਿਆ ॥ ਬੇਗਾਨੀ ਅੰਸ ਕੋ ਗ੍ਰਹਣ ਕਰਨੇ ਵਾਲਾ ਤੋ ਨਹੀਂ ਅਰ ਕਿਆ ਗੁਰੂ ਮਰਯਾਦਾ, ਸਤਿਗੁਰੂ ਜੀ ਕੀ ਕਰਣੀ ਪਰ ਚਲਣੇ ਵਾਲਾ ਅਤੇ ਉਸ ਸੇ ਪਿਆਰ ਕਰਨੇ ਵਾਲਾ ਹੈ ॥ ਇਸ ਸੇ ਕਿਆ ਹੋਗਾ, ਕਿ ਉਸ ਘਰ ਕਾ ਭੋਜਨ ਖਾਣੇ ਸੇ

ਆਪ ਕੋ ਚਿਤ ਕੋ ਭੀ ਯਥਾਰਥ ਗਜ਼ਾਨ ਹੋਗਾ ॥
ਮੂਲ –ਪੁਤ੍ਰ ਕੁਸੰਗੀ ਨਾ ਹੁਵੈ, ਕੁਸੰਗੀ ਹੋਇ ਨ ਨਾਰਿ ॥
ਗੁਰ ਮੰਤ੍ਰ ਪੜ੍ਹਦਾ ਰਹੈ,ਘਰ ਕੀ ਨਿਤ ਉਠ ਕਾਰ॥੧੪
ਅਰਥ–ਜਿਸ ਕੇ ਘਰ ਸੇ ਆਪ ਨੇ ਖਾਣਾ ਹੈ, ਕਿਆ ਉਸਕਾ ਲੜਕਾ ਕੁਸੰਗੀ ਤੋ ਨਹੀਂ,ਬੁਰੀ ਸੰਗਤ ਵਾਲਾ ਤੋ ਨਹੀਂ ਅਰ ਕਿਆ ਉਸ ਕੀ ਔਰਤ ਕੁਸੰਗਨ ਤੋ ਨਹੀਂ ॥ ਉਸ ਕੇ ਘਰ ਜੋ ਅੰਨ ਜਲ ਆਤਾ ਹੈ ਕਿਆ ਵੁਹ ਬੁਰੀ ਕਮਾਈ ਕਾ ਤੋ ਨਹੀ ਔਰ ਕਿਆ ਉਸ ਨੇ ਗੁਰੂ ਮੰਤ੍ਰ ਲੀਆ ਹੂਆ ਹੈ ਅਰ ਉਸ ਕਾ ਸਿਮਰਨ ਕਰਤਾ ਹੈ ਅਰ ਕਿਆ ਵੁਹ ਅਪਣੇ ਘਰ ਕੇ ਹਰ ਏਕ ਫਰਾਇਜ਼ ਕੋ ਪੂਰਾ ਕਰਤਾ ਹੈ ॥
ਮੂਲ –ਸਿਖ ਨ ਪੂਜਾ ਖਾਇ ਰੰਚ, ਨਿਤ ਕੜਾਹਾ ਲੇਇ ॥
ਗੁਰੂ ਭੁਗਤ ਹੀ ਖਾਈਐ, ਜੋ ਅਰਦਾਸੀ ਦੇਇ ॥੧੫॥
ਅਰਥ–ਸਿਖ ਰੰਚਕ ਮਾਤਰ ਭੀ (ਜ਼ਰਾ ਭਰ ਭੀ)ਪੂਜਾ ਕਾ ਧਾਨ ਨ ਖਾਵੈ ॥ਨਿਤ ਗੁਰੂ ਕਾ ਪ੍ਰਸ਼ਾਦਿ ਲੇ ਲੇਵੈ (ਕਿਨਕਾ ਮਾਤ੍ਰ) ਜੋ ਅਰਦਾਸੀਆ ਦੇਵੈ ॥
ਮੂਲ –ਪ੍ਰਸ਼ਾਦਿ ਅਰਦਾਸੀ ਬਾਂਟ ਦੇਇ,ਸਭ ਕੋ ਸਮਤਾ ਬਾਂਟ॥
ਜੋ ਪ੍ਰਸ਼ਾਦਿ ਮੈਂ ਹੀ ਰਖਾ, ਕਰਤਾ ਤੋੜੇ ਸਾਂਟ ॥੧੬॥
ਅਰਥ–ਅਰਦਾਸੀਏ ਕੋ ਚਾਹੀਏ ਕਿ ਸਭ ਕੋ ਸਤਿਗੁਰੂ ਜੀ ਕਾ ਪ੍ਰਸ਼ਾਦਿ ਬਰਾਬਰ ਬਰਾਬਰ ਵੰਡ ਦੇਵੇ ॥ ਜੋ ਉਸ ਕੀ ਨੀਯਤ ਹੋਵੇ ਕਿ ਰਤਾ ਰਤਾ ਸਭ ਕੋ ਦੇਵੈ ਅਰ ਬਾਕੀ ਕਾ ਬਹੁਤ ਸਾਰਾ ਅਪਨੇ ਵਾਸਤੇ ਰਖ ਲੇਵੈ, ਯਾਦ ਰਹੇ ਕਿ ਉਸ ਕੋ ਬਦਲਾ ਦੇਣਾ ਪਵੇਗਾ ॥

ਪ੍ਰਮਾਣ:-

ਜੋ ਪ੍ਰਸਾਦਿ ਕੋ ਬਾਂਟ ਹੈ,ਮਨ ਮੇਂ ਧਾਰੇ ਲੋਭ ॥
ਕਿਸ ਥੋੜਾ ਕਿਸ ਆਗਲਾ,ਸਦਾ ਰਹੇ ਤਿਸ ਸੋਗ ॥

ਮੂਲ -ਲੋਭ ਕਰੈ ਪ੍ਰਸ਼ਾਦਿ ਮੇਂ, ਜਮ ਕੀ ਖਾਵੈ ਮਾਰ ॥
ਸੋ ਪ੍ਰਸਾਦਿ ਗਾਲੈ ਤਿਸੀ,ਰੋਗ ਦੋਖ ਧਨ ਖੁਆਰ॥੧੭।

ਅਰਥ-ਜੋ ਪ੍ਰਸ਼ਾਦਿ ਤਕਸੀਮ ਕਰਤੇ ਵਕਤ ਲੋਭ ਕਰੇ, ਉਸਨੂੰ ਜਮ ਕੀ ਮਾਰ ਪਵੇਗੀ ॥ ਉਹ ਪ੍ਰਸ਼ਾਦਿ ਖੁਦ ਖਾਯਾ ਹੂਆ ਉਸ ਕੀ ਹੱਡੀਯੋਂ ਮੇਂ ਪਾਰਾ ਹੋ ਕਰ ਲਗੇਗਾ, ਜਿਸ ਸੇ ਵੁਹ ਤਬਾਹ ਹੋਗਾ ॥ ਵੁਹ ਰੋਗ ਸੋਗ ਕੋ ਪਾਵੇਗਾ ਅਰ ਉਸ ਦਾ ਅਕੱਠਾ ਕੀਆ ਹੋਯਾ ਰੁਪਯਾ ਉਸ ਨੂੰ ਖੁਵਾਰ ਕਰੇਗਾ ॥

ਮੂਲ -ਖਾਇ ਭੁਗਤ ਜਾਸ ਮੈਂ, ਸਿਖ ਉਠੇ ਨ ਛੋਡੇ ਥਾਇ ॥
ਜੋ ਛੋਡਹਿ, ਫਿਰ ਖਾਇ ਨਹਿ,
ਸੁਖੀ ਧਨੀ, ਗੁਰ ਪਾਹਿ ॥੧੮॥

ਅਰਥ-ਅਗਰ ਉਸ ਪ੍ਰਸ਼ਾਦਿ ਮੇਂ ਵੁਹ ਖੁਦ ਬਹੁਤ ਖਾਵੇਗਾ ਤਬ ਵੁਹ ਪ੍ਰਸ਼ਾਦਿ ਸਿਖ ਕੋ ਉਠਨੇ ਕੀ ਜਗਹ ਨਹੀਂ ਛੋੜਤਾ, ਸਿਖ ਕੋ ਨਾਕਾਰਾ ਕਰ ਦੇਤਾ ਹੈ ॥ ਅਗਰ ਐਸਾ ਕਰਨੇ ਸੇ ਹਟ ਜਾਵੈ, ਤਬ ਵੁਹ ਧਨ ਸੇ ਭੀ ਸੁਖੀ ਹੋਗਾ ਅਰ ਗੁਰ ਪੁਰੀ ਮੇਂ ਉਸ ਕਾ ਵਾਸਾ ਹੋਗਾ ॥

ਮੂਲ -ਤੁਰਕ ਤੁਰਕਣੀ ਤੇ ਬਚੇ, ਤੁਰਕ ਨ ਕਰ ਹੈ ਸਿੱਖ ॥
ਚਾਰ ਬਰਣ, ਗੁਰ ਭਾਇ ਜੋ,
ਖਾਇ ਖਵਾਵੈ ਭ੍ਰਿੱਖ ॥ ੧੯ ॥

ਅਰਥ—ਤੁਰਕ ਅਰ ਤੁਰਕਨੀ ਸੇ ਪਰਹੇਜ਼ ਕਰੇ ਅਰ ਤੁਰਕ ਕੋ ਸਿਖ ਨ ਕਰੇ ॥ ਚਾਰ ਵਰਨੋਂ ਕੇ ਸਾਥ ਸਿਰਫ਼ ਗੁਰੂ ਜੀ ਕੇ ਪਿਆਰ ਕੋ ਦਰਸਾਵੈ ॥ ਜੈਸੇ ਆਪ ਗੁਰੂ ਜੀ ਕੇ ਲੰਗਰ ਸੇ ਪ੍ਰਸ਼ਾਦਿ ਖਾਤਾ ਹੈ, ਵੈਸੇ ਉਨ ਕੋ ਖੁਲਾ ਦੇਵੈ ॥

ਮੂਲ —ਭੇਖਨ ਕੀ ਬਾਣੀ ਤਜੈ, ਤਜੈ ਸੀਤਲਾ ਭੋਗ ॥
ਕਲਮਾ ਕਾ ਅੰਨਿ ਦੂਰ ਧਰਿ,
ਤੁਰਕਣ ਜਾਣੈ ਰੋਗ ॥ ੨੦ ॥

ਅਰਥ—ਦੂਸਰੇ ਮਜ਼ਹਬੋਂ ਕੀ ਬਾਣੀਯੋਂ ਕੋ ਛੋੜ ਦੇਵੈ ਅਰ ਦੇਵੀ ਕਾ ਪ੍ਰਸ਼ਾਦਿ ਨ ਲੇਵੈ ॥ ਉਸ ਅਨਾਜ, ਰੋਟੀ, ਚੂਰਮੇ ਕੋ ਤਿਆਗ ਦੇਵੈ; ਜਿਸ ਪਰ ਮੁਸਲਮਾਨੀ ਕਲਾਮ, ਕਲਮਾ ਪੜ੍ਹਾ ਹੂਆ ਹੋ ॥ ਅਰ ਤੁਰਕੋਂ ਕੋ ਏਕ ਬੀਮਾਰੀ ਜੈਸਾ ਹੀ ਸਮਝੈ ॥

ਮੂਲ —ਠਗੂਆ ਬਿਪ੍ਰ, ਸਿਖ ਭੇਖ, ਖੰਡਨ ਨਾਰੀ ਹੋਇ ॥
ਮੁਸੈ, ਭੁਲਾਵੈ, ਗਰਬ,
ਬਿਨ ਬਿਸ੍ਵਾਸ, ਸਿਖ ਨ ਕੋਇ ॥ ੨੧ ॥

ਅਰਥ—ਜੋ ਬ੍ਰਹਿਮਨ ਯੂੰ ਤੋ ਠਗਣੇ ਵਾਲਾ ਹੋ, ਪਰੰਤੂ ਸਿਖੀ ਭੇਸ ਮੇਂ ਹੋ ਅਰ ਜੋ ਬ੍ਰਹਿਮਣ ਔਰਤ ਕੇ ਬਗੈਰ ਹੋ ਅਰ ਯੂੰ ਉਪਦੇਸ਼ ਕਰਤਾ ਹੋ ਕਿ ਨਾਰੀ ਕੋ ਤਿਆਗ ਦੋ ਅਰੇ ਗ੍ਰਿਹਸਤ ਕਾ ਕਿਆ ਫਾਇਦਾ ਅਰਥਾਤ ਜੋ ਗੁਮ-ਰਾਹ ਕਰੇ (ਲੂਟੇ), ਭੁਲਾਵੇ, ਅਹੰਕਾਰ ਕਰੇ,ਵਿਸ਼ਵਾਸ਼ ਕੇ ਬਗੈਰ, ਸਤਿਗੁਰੂ ਪਰ ਭਰੋਸਾ ਨਾ ਆਣੇ ਦੇ, ਵੁਹ ਕਦਾਚਿਤ ਭੀ ਸਿਖ ਨਹੀਂ, ਉਸ ਤੋਂ ਪਰਹੇਜ਼ ਕਰੋ ॥

ਮੂਲ —ਕਰੈ ਕੜਾਹ ਤ੍ਰਿਭਾਵਲੀ,ਸੁਚ, ਪਵਿਤ੍ਰ , ਤਨ, ਥਾਇ॥
ਗੁਰ ਪ੍ਰਸਾਦਿ ਅਰਦਾਸ ਕਰ,
ਨਾਗਾ ਭੋਗ ਨ ਆਹਿ ॥ ੨੨ ॥

ਅਰਥ—ਕੜਾਹ ਪ੍ਰਸ਼ਾਦ ਤ੍ਰਿਭਾਵਲੀ ਕਰੇ (ਆਟਾ, ਘੀ, ਖੰਡ, ਤੀਨੋ ਹੀ ਬਰਾਬਰ, ਬਰਾਬਰ ਤੋਲ ਕੇ ਡਾਲੇ) ਅਰ ਸੁਅੱਛ ਹੋਕੇ, ਸਾਫ ਅਤੇ ਪਵਿਤ੍ਰ ਅਸਥਾਨ ਪਰ ਬਨਾਵੈ॥ ਗੁਰੂ ਕੀ ਹਜ਼ੂਰੀ ਮੇਂ ਉਸ ਪ੍ਰਸ਼ਾਦਿ ਕੀ ਅਰ-ਦਾਸ ਕਰੇ ਅਰ ਸਰਬ ਸੰਗਤ ਕੋ ਬਾਂਟ ਦੇਵੈ॥ ਜੋ ਪ੍ਰਸ਼ਾਦਿ ਘਰ ਲਾਵੈ, ਉਹ ਨੰਗਾ ਨ ਲਾਵੈ, ਢਾਂਪ ਕਰ ਲਾਵੈ ॥ ਯਾਦ ਰਹੇ ਕਿ ਅਰਦਾਸ ਕਰਨੇ ਵਕਤ ਗੁਰੂ ਕਾ ਪ੍ਰਸਾਦਿ ਗੁਰੂ ਜੀ ਕੀ ਹਜ਼ੂਰੀ ਮੇਂ ਨੰਗਾ ਨ ਹੋਵੈ ॥

ਮੂਲ —ਜਿਤ ਕਾਰਜ, ਗੁਰ ਭਾਵ ਹਿਤ, ਹੋਇ ਭਾਵਨੀ ਪੂਰ ॥
ਈਹਾ ਸਿਦਕ, ਸਾਬਤ ਭਇਆ,
ਆਗੇ ਸੁਖ ਭਰਪੂਰ ॥ ੨੩ ॥

ਅਰਥ—ਗੁਰੂ ਸਾਹਿਬਾਂ ਕੀ ਹਜ਼ੂਰੀ ਮੇਂ ਪਿਆਰ ਸੇ ਜਿਸਕਾਰਜ ਕੀ ਸੰਪੂਰਣਤਾ ਕੇ ਨਮਿਤ ਵੁਹ ਅਰਦਾਸ ਕਰਾਵੇਗਾ ਯਾ ਕਰੇਗਾ, ਉਸ ਕੀ ਭਾਵਨੀ ਪੂਰੀ ਹੋਗੀ ॥ ਜਦ ਉਹ ਸਿਦਕ ਰਖੇਗਾ ਅਰ ਸਿਦਕੀ ਹੋਗਾ, ਉਸ ਸਿਦਕ ਅਰ ਈਮਾਨ ਸੇ ਵੁਹ ਆਗੇ ਭੀ ਸੁਖ ਸੇ ਭਰਪੂਰ ਹੋਗਾ ਅਰ ਉਸ ਕੀ ਨਜਾਤ ਹੋਗੀ, ਮੋਖ ਮੁਕਤ ਕੋ ਪ੍ਰਾਪਤ ਹੋਗਾ ॥

ਮੂਲ— ਆਧਾ ਨਾਮ ਜੋ ਲੇਇ ਸਿਖ, ਸੋ ਤਨਖਾਹੀ ਮੂੜ ॥
ਜਮਪੁਰ ਵਾਸਾ ਪਾਇਬੋ, ਕਰੋ ਮਲੇਛੀ ਹੂੜ ॥੨੪॥

ਅਰਥ–ਜੋ ਸਿਖ ਕਾ ਆਧਾ ਨਾਮ ਲੇਗਾ, ਵੁਹ ਤਨਖਾਹੀਆ ਹੈ (ਡੰਡ ਕੇ ਯੋਗ ਹੈ) ਅਰ ਮੂਰਖ ਹੈ ॥ ਉਹ ਯਮਪੁਰੀ ਮੇਂ ਜਾਵੇਗਾ ਅਰ ਮੂਰਖੋਂ ਕੀ ਬਾਤੇਂ ਕਰਤਾ ਹੈ ॥

ਮੂਲ– ਬਿਨਾਂ ਅਨੰਦ ਵਿਵਾਹ ਤੇ, ਭੁਗਤੇ ਪਰ ਕੀ ਜੋਇ ॥
ਸੁਣਿ ਸਿੱਖਾ ਗੁਰਕਹਿ ਬਕੇ, ਮੇਰਾ ਸਿਖ ਨ ਸੋਇ॥੨੫॥

ਅਰਥ–ਜੋ ਕੋਈ ਭੀ ਕਿਸੀ ਕੀ ਲੜਕੀ, ਭੈਣ, ਧੀ ਕੇ ਸਾਥ ਬਗੈਰ ਅਨੰਦ ਕੀਏ ਹੂਏ ਕੇ ਖਰਾਬੀ ਕਰੇਗਾ, ਮੈਂ ਖੁਲ੍ਹੇ ਤੌਰ ਪਰ ਸਿਖੋਂ ਕੋ ਸੁਣਾ ਸੁਣਾ ਕਰ ਅਰ ਪੁਕਾਰ੨ ਕਰ ਕਹਿਤਾ ਹੂੰ, ਕਿ ਵੁਹ ਕਭੀ ਭੀ ਮੇਰਾ ਸਿਖ ਨਹੀਂ, ਅਰ ਨਾ ਹੀ ਮੈਂ ਦਰਗਾਹ ਮੇਂ ਯਾ ਕਿਸੀ ਜਗ੍ਹਾ ਉਸ ਕੀ ਸਿਫਾਰਸ਼ ਕਰੂੰਗਾ ਅਰ ਨਾ ਹੀ ਮੈਂ ਕਿਸੀ ਕਿਸਮ ਕੀ ਉਸ ਕੀ ਜ਼ਿੰਮੇਂਵਾਰੀ ਲੂੰਗਾ ॥ ਬੇਗਾਨੀ ਔਰਤ ਕੇ ਸਾਥ ਬਿਭਚਾਰ ਕਰਨਾ ਸਿੱਖੀ ਸੇ ਖਾਰਜ ਹੋਣਾ ਹੈ ॥

ਮੂਲ –ਸਾਂਝ, ਸਵੇਰੇ ਸੋਇ ਨਹਿ, ਜੂਠ ਅਸੁਚ ਰਹਿ ਦੂਰ ॥
ਗੁਰ ਨਿਕਟ ਸੋ ਸਿਖ ਹੈ, ਦੇਵ ਨਰ ਹੈ ਹਜੂਰ ॥੨੬॥

ਅਰਥ–ਸਵੇਰੇ ਅਰ ਸ਼ਾਮ ਕੋ ਨ ਸੋਏ ਅਰ ਜੂਠ ਅਪਵਿੱਤ੍ਰਤਾ ਸੇ ਦੂਰ ਰਹੇ (ਸਦਾ ਹੀ ਪਾਕੀਜ਼ਾ ਰਹੇ) ॥ ਗੁਰੂ ਜੀ ਕੇ ਨਜ਼ਦੀਕ ਵੁਹ ਸਿਖ ਹੈ ਅਰ ਹਜ਼ੂਰੀ ਮੇਂ ਰਹਤਾ ਹੂਆ ਦੇਵਤਾ ਹੈ।

ਮੂਲ –ਗੁਰ ਸਿਖ, ਖੁਲੇ ਕੇਸ ਨਹਿ ਖਾਵੈ, ਜੂੜਾ ਕੇਸ ॥
ਦਸਵੰਧਿ ਗੁਰੂ ਕਾ ਦੇਇਕੈ, ਖਾਇ, ਕਮਾਈ ਸ਼ੇਸ॥੨੭॥

ਅਰਥ–ਸਤਿਗੁਰੂ ਕਾ ਸਿਖ ਕੇਸੋਂ ਕਾ ਜੂੜਾ ਕਰੇ ਅਰ ਫਿਰ

ਪ੍ਰਸ਼ਾਦਿ ਆਦਿਕ ਖਾਵੈ ॥ ਖੁਲੇ ਕੇਸ ਕੁਛ ਨਾ ਖਾਵੈ ॥
ਦਸਵੰਧ ਗੁਰੂ ਜੀ ਕਾ ਦੇਕਰ ਖਾਵੈ, ਐਸੀ ਕਮਾਈ ਪਵਿੱਤ੍ਰ ਅਰ ਵਿਸ਼ੇਸ਼ ਹੈ।

ਮੂਲ—ਦਾਤਨ ਕਰਹੀ ਪ੍ਰਾਤ ਉਠ,ਇਸ਼ਨਾਨ ਕਰੇ ਗੁਰਵਾਕ॥
ਪੜ ਬਾਣੀ, ਮੱਥਾ ਟਿਕੈ, ਗੁਰ ਸਿਖਨ ਸੋ ਸਾਕ॥੨੮॥

ਅਰਥ—ਪਹਰ ਰਾਤ ਰਹੇ (ਪ੍ਰਭਾਤ ਵੇਲੇ) ਉਠ ਕਰ ਦਾਤਨ ਕਰੇ, ਅਸ਼ਨਾਨ ਕਰੇ ਅਰ ਗੁਰੂ ਕਾ ਵਾਕ (ਹੁਕਮ) ਸੁਣੈ ॥ ਬਾਣੀ ਪੜ੍ਹ ਕਰ ਅਰਦਾਸ ਕਰੇ, ਮੱਥਾ ਟੇਕੇ ਅਰ ਗੁਰ ਸਿਖੋਂ ਸੇ ਰਿਸ਼ਤਾ, ਇਤਹਾਦ ਅਰ ਪਿਆਰ ਰਖੇ।

ਮੂਲ—ਦੋਇ ਗੋਤਰ ਕੰਨਿਆਂ ਤਜੈ, ਨਾਨਕ ਦਾਦਕ ਮਾਨ ॥
ਸੋਈ ਗੁਰਮੁਖ ਸੰਤਤੀ, ਸਤਿਗੁਰ ਦੇਵੈ ਦਾਨ ॥੨੯॥

ਅਰਥ—ਕੰਨਿਆਂ, ਲੜਕੀ ਕੀ ਸ਼ਾਦੀ ਕਰਤੇ ਵਕਤ ਦੋ ਗੋਤ ਨਾਨਕੇ ਅਰ ਦਾਦਕੇ ਕੋ ਛੋੜੇ, ਵੁਹੀ ਗੁਰਮੁਖ ਸੰਤ ਹੈ ॥ ਰਿਸ਼ਤਾ ਕਰਤੇ ਵਕਤ ਸਤਿਗੁਰ ਜੀ ਕਾ ਸਿਖ ਜਾਨ ਕਰ ਉਸ ਸੇ ਰਿਸ਼ਤਾ ਕਰੇ ॥ ਐਸਾ ਸਮਝੇ ਕਿ ਮੈਂ ਨੇ ਸਤਿਗੁਰ ਜੀ ਕੋ ਹੀ ਰਿਸ਼ਤਾ ਦੀਆ ਹੈ, ਕਿਉਂਕਿ ਗੁਰੂ ਸਿਖ ਸਤਿਗੁਰੂ ਕਾ ਹੀ ਰੂਪ ਹੈਂ।

ਸਵੈਯਾ—

ਮੂਲ—ਮੂਏ ਹੀ, ਸਿਖ ਕੋ, ਬਾਧਵ ਕੋ,
ਨਿਤ ਰੋਵਤ ਨਾਹਿ,ਕੜਾਹ ਕਰਾਵੈ ॥
ਆਨੰਦ ਪੜੇ ਸਭ ਸ਼ੋਕ ਤਜੈ ਸਿਖ,
ਪੀਟੇ ਨਾਰਿ ਨ, ਸ਼ਬਦ ਪੜ੍ਹਾਵੈ ॥

ਸੰਤ ਸਬੂਹ ਨ, ਬਿਪਰ ਨ,
ਸਿਖਨ ਦੇਇ ਖਵਾਇ,ਸੁ ਭੇਟ ਚੜਾਵੈ ॥
ਬੇਦ ਕੀ ਰੀਤ ਕੋ ਤਿਆਗ ਕਰੈ,
ਨਹਿ ਕ੍ਰਿਆ ਕੋ,ਮਾਨ ਸੋ ਸਿਖ, ਸੜਾਵੈ॥੩੦॥

ਅਰਥ–ਕਿਸੀ ਸਿਖ ਯਾ ਰਿਸ਼ਤੇਦਾਰ ਕੇ ਮਰਨੇ ਪਰ ਰੋਇ ਨਹੀਂ, ਪਰੰਤੂ ਕੜਾਹ ਪ੍ਰਸ਼ਾਦਿ ਕਰਵਾਏ ॥ ਅਨੰਦ ਸਾਹਿਬ ਕਾ ਪਾਠ ਕਰੇ ਅਰ ਸਿਖ ਸਾਹਿਬਾਨ ਸਭ ਦੁਖ ਕੋ ਦੂਰ ਕਰੇਂ ॥ ਕੋਈ ਔਰਤ ਪੀਟੇ ਨਾ ॥ ਸ਼ਬਦੋਂ ਅਰ ਗੁਰਬਾਣੀ ਕਾ ਉਚਾਰਨ ਕਰੇ ਯਾ ਕਰਵਾਵੇਂ ॥ ਨਾਂ ਤੋ ਭੇਖੀ ਸੰਤੋਂ ਕੋ ਅਰ ਨਾ ਹੀ ਬ੍ਰਹਿਮਣੋਂ ਕੋ ਬਲਕਿ ਗੁਰ ਸਿਖੋਂ ਕੋ ਪ੍ਰਸ਼ਾਦਿ ਛਕਾਵੇ ਅਰ ਭੇਂਟ ਪੂਜਾ ਦੇਵੈ ॥ ਕਰਮ ਕਾਂਡ ਕੇ ਸਿਲਸਿਲੇ ਕੋ ਜੋ ਕਿ ਬੇਦੋਂ ਮੇਂ ਲਿਖਾ ਹੈ, ਉਸ ਕਾ ਤਿਆਗ ਕਰੈ ਅਰ ਲੋਕਾਚਾਰ ਅਰ ਮਾਨ ਪ੍ਰਤਿਸ਼ਟਾ ਕੇ ਲੀਏ ਗੁਰੂ ਸਿਖ ਕ੍ਰਿਆ ਕਰਮ ਨਾ ਕਰਵਾਵੈ ॥ ਇਨ ਸਭ ਬਾਤੋਂ ਕੋ ਜਲਾ ਦੇਵੈ ਅਰ ਗੁਰੂ ਗ੍ਰੰਥ ਸਾਹਿਬ ਜੀ ਕਾ ਭੋਗ ਪਾਠ ਰਖਵਾਵੇਂ ਅਰ ਗੁਰੂ ਜੀ ਕੀ ਮਤਿ ਅਰ ਮਰਯਾਦਾ ਕੋ ਅਪਨਾਵੈ ॥

ਮੂਲ –ਗੁਰ ਕੀ ਛਾਪ, ਸਿਰ ਕੇਸ ਕੀ ਪਾਹੁਲ,
ਦੇ ਉਤਾਰ ਸੋ ਵੇਮੁਖ ਜਾਨੋ।
ਬੇਟੇ ਕੋ, ਬੰਧ ਕੋ, ਛਾਪ ਮੁੰਡਾਵਤ,
ਜਮ ਦੋਖ ਭੋਗ ਕੇ, ਪ੍ਰੇਤ, ਪਖਾਨੋ।
ਸਾਕ ਤਜੈ, ਤਿਹ ਖਾਨ ਤਜੈ,

ਜੋ ਪਾਲਸਿ ਤਾਂਹਿ ਸੋ ਪਾਪ ਹੀ ਮਾਨੋ ॥
ਗੋਬਿੰਦ ਸਿੰਘ ਨਿਸੰਗ ਕਹੈ ਇਹ,
ਵੇਮੁਖ ਤਿਆਗ,ਕਿਉਂ, ਪਾਪ ਨਿਸ਼ਾਨੋ ॥੩੧॥

ਅਰਥ—ਅੰਮ੍ਰਿਤ ਛਕਣਾ, ਕੇਸਾ ਧਾਰੀ ਹੋਣਾ, ਯਿਹ ਗੁਰੂ ਜੀ ਕੀ ਮੁਹਰ ਹੈ ॥ ਜੋ ਸਿੱਖ ਕਿਸੀ ਸੰਬੰਧੀ ਕੇ ਮਰਨੇ ਕੇ ਬਾਹਦ ਯੇ ਦੂਰ ਕਰੇ, ਵੁਹ ਬੇਮੁਖ ਹੈ ॥ ਬੇਟਾ, ਰਿਸ਼ਤਾਦਾਰ ਜੋ ਭੀ ਐਸੀ ਬੇਅਦਬੀ ਕਰਤਾ ਹੈ, ਮੁਹਰ ਕੇਸੋਂ ਕੋ ਮੁੰਡਾਤਾ ਹੈ, ਵੁਹ ਪਹਿਲੇ ਤੋ ਯਮ ਕੇ ਦੁਖੋਂ ਕੋ ਭੋਗੇਗਾ, ਇਸ ਕੇ ਉਪਰੰਤ ਪ੍ਰੇਤ ਹੋਗਾ ਅਰ ਫਿਰ ਕਈ ਬਰਸ ਪੱਥਰ ਰਹੇਗਾ ॥ ਐਸੇ ਆਦਮੀ ਸੇ ਰਿਸ਼ਤੇਦਾਰੀ ਅਰ ਖਾਨ ਪਾਨ ਕਾ ਤਿਆਗ ਕਰੋ ॥ ਜੋ ਉਸ ਕੋ ਪਾਲੇਗਾ, ਵੁਹ ਪਾਪ ਹੀ ਹੋਗਾ ॥

ਬਗੈਰ ਡਰ ਕੇ ਗੁਰੂ ਗੋਬਿੰਦ ਸਿੰਘ ਜੀ ਯਿਹ ਕਹਤੇ ਹੈਂ ਕਿ ਬੇਮੁਖ, ਤੁਮ ਨੇ ਗੁਰੂ ਕੀ ਮੁਹਰਿ ਕੋ ਕਿਉਂ ਤਿਆਗ ਦੀਯਾ ਹੈ ॥ ਯਿਹ ਹੀ ਬੜੀ ਭਾਰੀ ਪਾਪ ਕੀ ਨਸ਼ਾਨੀ ਹੈ ॥

ਦੋਹਰਾ—

ਮੂਲ—ਤੁਰਕ ਫਾਰਸੀ ਜੋ ਪੜ੍ਹੇ, ਜੀਵਨ ਲੀਏ ਸਿਖ ॥
ਤੁਰਕ ਮੀਤ ਬਿਸਾਹ ਕਰਿ,ਗੁਰ ਤੇ ਸਦਾ ਵੇਮੁਖ॥੩੨॥

ਅਰਥ—ਤੁਰਕ ਸੇ ਜੋ ਫਾਰਸੀ ਪੜ੍ਹੇ ਸਿਖ ਹੋਕਰ ਅਰ ਤੁਰਕ ਕੋ ਯਾਰ ਬਣਾ ਕਰ ਉਸ ਪਰ ਯਕੀਨ ਕਰੇ, ਵੁਹ ਗੁਰੂ ਸਾਹਿਬ ਜੀ ਸੇ ਸਦੀਵ ਹੀ ਬੇਮੁਖ ਹੋਣਾ ਹੈ ॥

ਮੂਲ –ਵਿਵਾਹ, ਨਵੈ ਸੁਤ ਜਨਮ ਮੈ,
ਮਰਨ, ਤਨਖਾਹ ਬਖਸ਼ਾਇ ॥
ਸੋ ਸਿਖ ਗੁਰ ਕੋ ਜਾਨੀਏ, ਮੋਨੇ ਅੰਨ ਨ ਖਾਇ ॥੩੩॥

ਅਰਥ–ਬਿਆਹ, ਨਏ ਲੜਕਾ ਲੜਕੀ ਕੇ ਜਨਮ ਪਰ, ਮਰਨੇ ਪਰ ਤਨਖਾਹ ਬਖਸ਼ਾਨੀ ਚਾਹੀਏ ॥ ਜੋ ਗੁਰੂ ਕਾ ਸਿਖ ਕਹਿਲਾਤਾ ਹੈ, ਉਹ ਅਨ ਅੰਮ੍ਰਿਤੀਓਂ ਕੇ ਹਾਥ ਕਾ ਨਾ ਖਾਵੈ ॥

ਮੂਲ –ਸਿਲਾ ਨ ਪੂਜੇ ਪਾਹੁਲੀ, ਸਿਲਾ ਨਾ ਪਾਣੀ ਪੀਉ ॥
ਬਰਨ ਆਸ਼੍ਰਮ ਕੀ ਰੀਤ ਤੇ, ਬਚੇ, ਸੋ ਸਿਖਨ ਸੀਉ ॥੩੪॥

ਅਰਥ–ਅੰਮ੍ਰਿਤਧਾਰੀ ਪੱਥਰ ਕੋ ਨਾ ਪੂਜੇ ਅਰ ਪੱਥਰ ਮੂਰਤੀ ਕਾ ਪਾਣੀ ਨਾ ਪੀਵੈ॥ਚਾਰਵਰਨੋਂ ਅਰ ਚਾਰ ਆਸ਼ਰਮੋਂ ਕੀ ਰੀਤ ਸੇ ਬਚੇ, ਐਸਾ ਕਰਨੇ ਸੇ ਵੁਹ ਸਿਖ ਮੁਕਤੀ ਕੀ ਪਦਵੀ ਕੋ ਪ੍ਰਾਪਤ ਕਰੇਗਾ ॥

ਮੂਲ –ਬਹੁਤਾ ਕਰਮ ਸੰਸਾਰ ਕਾ, ਪਿਤਾ ਪਿਤਾਮਾ ਦੇਵ ॥
ਗੁਰ ਖਿਆਨ, ਨ ਸਾਨੀਏ, ਸੋ ਸਿਖ ਮੇਰੋ ਸੇਵ ॥੩੫॥

ਅਰਥ–ਸੰਸਾਰ ਕਾ ਅਧਕ ਰਿਸ਼ਤਾ ਪਿਤਾ, ਦਾਦਾ, ਪੜਦਾਦਾ ਅਤੇ ਦੇਵਤੋਂ ਕਾ ਹੈ ਪਰੰਤੂ ਗੁਰੂ ਕੇ ਰਿਸ਼ਤੇ ਬਰਾਬਰ ਕੋਈ ਨਹੀਂ ਹੈ ਅਰ ਫਿਰ ਵੁਹ ਸਿਖ ਜੋ ਮੇਰਾ ਹੀ ਹੋ ਰਹਾ ਹੈ ॥

ਮੂਲ –ਜੋ ਗੁਰ ਘਰ ਕੇ ਜਾਇਆ, ਬਡਾ ਕਹੇਂ ਜਿਹ ਬੇਦ ॥
ਤਪ, ਜਪ, ਦਾਨੀ, ਭੂਪ, ਬਿਪ੍ਰ, ਦੇਇ ਨ ਇਨ ਕੋ ਖੇਦ॥੩੬॥

ਅਰਥ–ਜਿਸ ਨੇ ਗੁਰੂ ਕੇ ਘਰ ਜਨਮ ਲੀਯਾ ਹੈ ਅਰ ਜਿਸੇ ਸਿਆਣੇ ਪੁਰਸ਼ ਬੜਾ ਕਹਿਤੇ ਹੈਂ, ਉਨ ਕੋ ਚਾਹੀਏ

ਕਿ ਵੁਹ ਜਪ, ਤਪ, ਦਾਨ ਵਾਲੋਂ, ਰਾਜੇ ਅਰ ਬ੍ਰਿਹਮਣੋਂ ਕੋ ਕੋਈ ਤਕਲੀਫ ਨ ਦੇਵੇਂ ॥

ਮੂਲ –ਰੋਵੈ ਬੇਦੀ, ਭੇਦ ਬਿਨ, ਰੋਵੈਂ ਪਾਪੀ ਲੋਗ ॥
ਵੇਮੁਖ ਗੁਰ ਫਿਟਕਾਰਿਆ, ਰੋਵੈ ਦੀਰਘ ਰੋਗ॥੩੭॥

ਅਰਥ–ਬੇਦ ਪਾਠੀ ਰੋਤਾ ਹੈ, ਕਿਉਂਕਿ ਉਸਕੋ ਭੇਦ ਨਹੀਂ ਆਤਾ ॥ ਪਾਪੀ ਲੋਗ ਭੀ ਰੋਤੇ ਹੈਂ ॥ ਪਰੰਤੂ ਜੋ ਗੁਰੂ ਸੇ ਦੁਰਕਾਰਾ ਹੂਆ ਹੈ ਅਰ ਬੇਮੁਖ ਹੈ, ਵੁਹ ਅਹੰਕਾਰ ਸੇ ਰੋਤਾ ਹੈ ਅਰ ਦੁਖ ਉਠਾਤਾ ਹੈ ॥

ਮੂਲ –ਮੇਰੇ ਘਰਿ ਜੋ ਆਇਆ, ਗੁਰ ਸ਼ਬਦਨ ਸੋ ਹੇਤ ॥
ਗੁਰ ਸਿਖ੍ਯਾ ਸੁਨਿ ਧਾਰੀਏ,ਰਹਿਣੀ ਰਹੇ ਸੁਚੇਤ॥੩੮॥

ਅਰਥ–ਜੋ ਗੁਰੂ ਕੀ ਸ਼ਰਨ ਮੇਂ ਆਯਾ ਹੈ, ਵੁਹ ਗੁਰੂ ਸ਼ਬਦ ਕਾ ਆਸ਼ਕ (ਪ੍ਰੀਤਵਾਨ) ਹੋਗਾ ॥ ਗੁਰ ਸਿਖਸ਼ਾ ਸੁਣ ਕਰ ਉਸ ਪਰ ਅਮਲ ਕਰਨਾ ਚਾਹੀਏ ਅਰ ਵੁਹ ਹੀ ਸੁਚੇਤ ਹੈ ਜੋ ਮੇਰੀ ਰਹਿਣੀ ਮੇਂ ਰਹੇਗਾ ॥

ਮੂਲ –ਮੈਂ ਬਖਸ਼ੋਂਗਾ ਪਾਰ ਕਰਿ, ਉਸ ਪਦ ਦਾਤਾ ਆਪ ॥
ਨਾ ਸੰਕਰ, ਦਤ, ਨਾ ਮਨੁਜ ਗੋਰਖ, ਮਹੰਮਦ ਖਾਪ॥੩੯॥

ਅਰਥ–ਮੈਂ ਉਸ ਕੋ ਬਖਸ਼ ਕਰ ਪਾਰ ਕਰ ਦੂੰਗਾ ॥ ਉਸ ਦਰਜਾਤ ਕਾ ਦਾਤਾ ਆਪ ਹੂੰ ॥ ਸ਼ਿਵ ਜੀ, ਦਤ, ਗੋਰਖ, ਮੁਹੰਮਦ ਸਭ ਖਪ ਜਾਵੇਂਗੇ ॥

ਮੂਲ –ਬਰਸ਼ਾ ਬਰਸੈ ਧਰਨ ਪਰ, ਖੇਤੀ ਖ਼ੂਬ ਬਨਾਇ ॥
ਗੁਰ ਸਨਮੁਖ ਸਭ ਧਰਮ ਫਲ,ਦੀਨੋ ਗੁਰਫੁਰਮਾਇ॥੪੦॥

ਅਰਥ–ਜਦ ਬਾਰਸ਼ ਧਰਤੀ ਪਰ ਬਰਸਤੀ ਹੈ, ਤਦ ਖੇਤ ਅਵੱਸ਼ ਹੀ ਹਰੀ ਭਰੀ ਹੋਤੀ ਹੈ ਪ੍ਰੰਤੂ ਪਥਰਾਂ ਵਿਚੋਂ

ਭੀ ਹਰਿਆਵਲ ਛੂਟ ਪੜਤੀ ਹੈ ॥ ਇਸੀ ਤਰਹ ਸਤਿਗੁਰੂ ਜੀ ਕੀ ਹਜੂਰੀ ਵਿਚ ਸਭ ਧਰਮ ਕੇ ਫਲੋਂ ਕੀ ਪ੍ਰਾਪਤੀ ਹੋਤੀ ਹੈ, ਕਿਉਂਕਿ ਸਤਿਗੁਰੂ ਜੀ ਕਾ ਐਸਾ ਹੀ ਫੁਰਮਾਨ ਹੈ ॥

ਮੂਲ—ਮੁਕਤਿ ਨਾਮਾ ਪੜੈ ਜਨ, ਤੀਰਥ ਮੁਕਤ ਸਰਨਾਇ ॥
ਬੁਰੇ ਕਰਮ ਤੇ ਛੂਟ ਕਰਿ, ਗੁਰ ਪੁਰ ਮਰ ਕਰਿ ਜਾਇ।੪੧।

ਅਰਥ—ਜੋ ਪੁਰਸ਼ ਮੁਕਤ ਨਾਮਾ ਪੜ੍ਹੇਗਾ, ਉਸ ਕੋ ਮੁਕਤਸਰ ਤੀਰਥ ਕੇ ਅਸ਼ਨਾਨ ਕਾ ਫਲ ਹੋਗਾ ॥ ਵੁਹ ਬੁਰੇ ਕਰਮੋਂ ਸੇ ਛੂਟ ਕਰ ਮਰਨੇ ਕੇ ਉਪਰੰਤ ਗੁਰਪੁਰੀ ਮੇਂ ਜਾਵੇਗਾ ॥

ਮੂਲ—ਬੈਨ ਬਤਾਲੀ ਫਲ ਸਣੇ; ਸੁਣਿ ਸਿਖ ਦੀਨੇ ਤੋਇ ॥
ਦੂਗਣੀ ਛੋਡਤ ਜੂਨ ਕੋ, ਜਿਉ ਸ਼ਮੀਰ ਬਖਸ਼ੋਇ॥੪੨॥

ਅਰਥ—ਪਿਆਰੇ ਸਿਖ, ੪੨ (ਬਿਤਾਲੀ) ਬਚਨ ਫਲ ਕੇ ਸਮੇਤ ਆਪ ਕੋ ਦੀਯੇ ਹੈਂ ॥ ਇਨ ਪਰ ਅਮਲ ਕਰਨੇ ਸੇ ੮੪ (ਚੌਰਾਸੀ) ਲਾਖ ਜੂਨ ਸੇ ਪੁਰਸ਼ ਖਲਾਸੀ ਪਾ ਸਕਤਾ ਹੈ ਅਰ ਆਵਾਗੌਣ ਚੌਰਾਸੀ ਕਾ ਚੱਕਰ ਮਿਟ ਸਕਤਾ ਹੈ ॥ ਜਿਸ ਤਰਹ ਸ਼ਮੀਰ (ਦੀਨਾ ਕਾਂਗੜ) ਪਰ ਬਖਸ਼ਸ਼ ਹੋਗੀ ਯਾ ਹੂਈ ਥੀ, ਉਸੀ ਪ੍ਰਕਾਰ ਤੇਰੇ ਪਰ ਭੀ ਰਹਿਮਤ ਕਾ ਬਾਦਲ ਬਰਸੇਗਾ ॥

ਤਾਂ ਗੁਰੂ ਜੀ ਕਹਿਆ, ਨਿਹਾਲ ਭਾਈ ਨੀਂਗਰਾ ॥ ਰਹਤ, ਸਿਖੀ ਕੀ ਰਹਣੀ ॥ ਸੰਸਾਰੀਆਂ ਸੁਣਨੀ ਮੰਨਣੀ ਨਾਹੀਂ ॥

ਸਾਖੀ ਅਠਵੀਂ ਪੂਰੀ ਹੋਈ ॥ ੮ ॥ ਬੋਲੋ ਵਾਹਿਗੁਰੂ ਜੀ ॥

# ਸਾਖੀ ਨੌਵੀਂ

ਏਕ ਬੇਰ ਗੁਰੂ ਜੀ ਪ੍ਰਭਾਤਿ ਕੋ ਉਠ ਕੇ ਬੈਠੇ ਥੇ ॥ ਤਾਂ ਇਕ ਸਿਖ ਨੰਗਾ, ਦਮ ਚੜ੍ਹਿਆ ਹੋਇਆ, ਆਇਆ ॥ ਭਾਗਤਾ ਹੀ ਸੱਜਾਦਾ (ਗੁਰੂ ਸਾਹਿਬ ਜੀ ਕੇ ਤਖਤ ਕੀ ਤਰਫ) ਬੋਲੇ ਗੁਰੂ ਜੀ, ਸਿੱਖਾ ਸੁਖ ਹੈ ॥ ਮੱਥਾ ਟੇਕ ਕੇ ਸਿਖ ਬੋਲਿਆ, ਜੀ ਸੱਚੇ ਪਾਤਿਸ਼ਾਹ, ਮੈਂ ਵਣਜਾਰਾ ਸਿੱਖ ਹਾਂ, ਅਚਰਜ ਦੇਖ ਆਇਆ ਹਾਂ ॥ ਇਕ ਮੋਮਨੀ ਨੈ ਸਿਖਣੀ ਵੱਸਿ ਕਰਿ ਛੋਡੀ ਹੈ ॥ ਐਸਾ ਕੋਈ ਮੰਤ੍ਰ ਪੜ੍ਹਿਆ ਹੈਸੂ, ਜੋ ਉਸੇ ਦੀ ਬਾਤ ਬੋਲਦੀ ਹੈ ॥ ਕਹਿੰਦੀ ਹੈ ਕਿ ਮੈਂ ਸਿਖਣੀ ਨਹੀਂ ਰਹਿੰਦੀ ॥ ਅਸੀਂ ਸੁਖਾਂ ਸੁਖ ਰਹੇ ਹਾਂ ॥

ਗੁਰੂ ਜੀ ਬੋਲੇ, ਪੀਰੀ ਮੁਰੀਦੀ ਸਿਖੇ ਹੋਗੀ ॥
ਸ਼ੀਰਣੀ ਖਾਂਦੀ ਹੋਗੁ ॥

ਤਾਂ ਸਿਖ ਨੇ ਬੇਨਤੀ ਕੀਤੀ, ਗੁਰੂ ਜੀ ਬਖਸ਼ੀਦੇ ॥ ਮੇਰੀ ਭਾਣਜੀ ਹੈਗੀ ਅਰ ਗੁਰੂ ਜੀ, ਮੇਰੀ ਭੈਣ ਅਰ ਮੈਂ ਆਦਿ ਸਿਦਕੀ ਹਾਂ, ਅਤੇ ਨਾਨਕ ਦਾਦਕ ਸਿਖ ਹਾਂ ॥ ਬਚਨ ਹੋਇਆ ਮੁਕਤਿ ਸਰਿ ਇਸ਼ਨਾਨ ਕਰਵਾਵੋ, ਕੁਰਹਿਤ ਦੂਰ ਹੋਵੈਗੀ ॥ ਮੁਕਤ ਨਾਮਾ ਸੁਣਾਵੋ ॥ ਚਾਲੀ ਪਾਲਾਂ ਜਪੁ ਜੀ ਸੁਣਾਵੇ ॥ "ਵਾਹਿਗੁਰੂ ਜੀ ਸਹਾਇ" ਇਹ ਅੱਠ ਅਖੱਰ ਨੌਚੰਦੇ ਐਤਵਾਰ

ਨੂੰ ਲਿਖਕੇ ਗਲ ਮੇਂ ਅਥਵਾ ਸਿਰ ਬੰਨੋ ॥ ਐਸਾ ਕਰਨੇ ਸੇ ਸੁਰਤ ਟਿਕਾਣੇ ਆਵੇਗੀ ॥ ਭੂਤ ਕਾ, ਜਨਾਇਤ ਕਾ ਸਾਇਆ ਸਭ ਜਾਵੈਗਾ ॥

ਸਿਖੀ ਸਾਬਤ ਰਖਣੀ ॥ ਭਾਈ ਰਹਣੀ ਹੀ ਭਲੀ ਹੈ, ਭੇਖ ਕੁਛ ਭਲਾ ਨਹੀਂ ॥ ਗੁਰੂ ਨੂੰ ਸਿਦਕ, ਸਿੱਖੀ ਪਿਆਰੀ ਹੈ॥ ਗੁਰੂ ਕੇ,ਕੁਛ ਭੇਟ ਕੇ,ਧਨ ਕੇ,ਲੋਭੀ ਨਹੀਂ॥ਜੋ ਧਨਦੇ ਲੋਭ ਤੇ, ਕੁਰਹਤੀਨੂੰ ਬਖਸ਼ੇਗਾ,ਸੋ ਸਿਖ ਗੁਰਾਂਕਾ ਚੋਰਹੈ॥ਉਸ ਦੀ ਸਿੱਖੀ ਗੁਰੂ ਕੇ ਹਜੂਰ ਨਾ ਭਾਵੈਗੀ ॥ ਤਾਂ ਸਿਖ ਮਥਾ ਟੇਕ ਕੇ ਘਰ ਨੂੰ ਗਿਆ ॥ ਗੁਰੂ ਕੇ ਬਚਨ ਤੇ ਜਿਉਂ ਕੀਤਾ, ਤਿਵੈਂ ਬਣ ਗਈ॥

ਏਕ ਬੇਰ ਗੁਰੂ ਜੀ ਉਸਦੇ ਘਰ ਗਏ ਥੇ ਜੁੰਮਣ ਖੋੜੇ ॥ ਤਾਂ ਸਿਖਣੀ, ਮੱਥਾ ਆਣਿ ਟੇਕਿਆ ਅਤੇ ਬੋਲ ਕੇ ਸੁਣਾਇਆ॥ ਗੁਰੂ ਜੀ, ਮੈਂ ਮੁਸਲਮਾਨ ਦੇ ਵਸ ਕਰ ਛੱਡੀ ਸਾਂ ॥ ਹੁਣ ਪਛ-ਤਾਵਨੀ ਹਾਂ ॥ ਬਚਨ ਕੀਤਾ, ਸਿਖਣੀਏ, ਅੰਗ,ਸੰਗ ਬਗੈਰ ਪਾਪ ਨਹੀਂ ਲਗਤਾ ॥

ਚਾਰ ਮਮਿਆਂ ਦਾ ਵਿਸਾਹ ਨ ਕਰੀਏ:-

(੧) ਮੁਸਲਮਾਨ (੨) ਮਤਰੇਈ (੩) ਮੱਖੀ ਮਾਯਾ(੪) ਮਨ ਦਾ ॥ਪੁਛਣ ਲਗੇ, ਸਿਖਣੀਏ, ਸਿਦਕ ਅਪਣਾ ਸੁਣਾਇ ॥ ਤਾਂ ਬੋਲੀ, ਗੁਰੂ ਕੀ ਟਹਿਲ ਅਤੇ ਸਿਖਾਂ ਦੀ ਟਹਿਲ ਕਰਨੀ ਹਾਂ ॥ ਆਪਣੇ ਹੱਥੀਂ ਟਹਿਲ ਕਰਣੀ ਅਤੇ ਪ੍ਰਤੀਤ ਕਰਣੀ ॥ ਮੇਰੀ ਓਟ, ਆਸਰਾ, ਗੁਰੂ ਜੀ ਤੁਸੀਂ ਹੀ ਹੋ, ਬਖਸ਼ ਲੈਣਾ ॥

ਸਣੇ ਸਿਖ, ਸਿਖਣੀ ਟਹਿਲ ਬਹੁਤ ਕੀਤੀ ਅਤੇ ਭੇਟ ਦੇਇਕੇ ਮਥਾ ਟੇਕਿਆ॥ਗੁਰੂ ਜੀ ਖੁਸ਼ੀ ਕੀਤੀ ਅਤੇ ਬਚਨਕੀਤਾ

ਸਿਖਣੀਏ, ਤੇਰੇ ਬੇਟਾ ਹੋਵੇਗਾ ॥

ਪਰ ਤੂੰ ਸਤਵੇਂ ਜਨਮ ਗੁਰੂ ਜੀ ਕੇ ਸਿਖ ਸੰਗਤ ਸਿੰਘ ਕੀ ਮਹਲ ਬਸਕੇ ਅਰਥਾਤ ਘਰ ਵਾਲੀ ਬਣ ਕੇ ਉਧਰੇਂਗੀ ॥

ਸਾਖੀ ਨਾਵੀਂ ਪੂਰੀ ਹੋਈ ॥ ੯ ॥ ਬੋਲੋ ਵਾਹਿਗੁਰੂਜੀ॥

—o—



## ਸਾਖੀ ਦਸਵੀਂ



ਏਕ ਬੇਰ ਗੁਰੂ ਜੀ ਕੇ ਹਜ਼ੂਰ ਰਾਗੀਆਂ ਨੇ ਕੀਰਤਨ ਕੀਤਾ ਅਤੇ ਵੈਰਾਗ ਕਰ ਗੋਪੀਚੰਦ ਦੀ ਵਾਰ ਗਾਵੀ॥ਪ੍ਰੀਤ ਕਰਿ ਖਾਲਸਾ ਖੁਸ਼ੀ ਹੋਇਆ ॥ ਸਵੇਰ ਕਾ ਸਮਾ ਥਾ,ਸ਼ਬਦ, ਸਾਜ ਕੰਠ, ਪ੍ਰੇਮ ਏਕ ਹੋ ਗਏ ॥ਏਕਾਂਗੀ (ਇਕ+ਅੰਗੀ,ਸਿਰਫ ਗੁਰੂ ਜੀ ਕੀ ਬਾਣੀ ਸੇ ਪ੍ਰੀਤ ਰਖਣੇ ਵਾਲਾ) ਸਿਖ ਥਾ ॥ ਗੁਰੂ ਜੀ ਕੀ ਬਾਣੀ ਬਿਨਾ ਪ੍ਰਤੀਤ ਨਹੀਂ ਥਾ ਕਰਦਾ ॥ ਸੋ ਉਠ ਭਲਕੇ ਦਿਵਾਨ ਵਿਚ ਆਇਕੇ ਬੋਲਿਆ ॥ ਗੁਰੂ ਜੀ,ਮੇਰੀ ਪੁਕਾਰ ਹੈ॥ ਗੁਰੂ ਕੇ ਸਿਖ ਰਾਗੀ ਬੇ ਸਿਦਕੀ ਹੋ ਗਏ ਹੈਨ ॥ ਗੁਰੂ ਕੀ ਬਾਣੀ ਛੱਡਕੇ ਗੋਪੀ ਚੰਦ ਦਾ ਝਗੜਾ ਆਰੰਭ ਬੈਠੇ ਅੰਮ੍ਰਿਤ ਵੇਲੇ । ਗੁਰੂ ਜੀ ਕੇ ਸ਼ਬਦ ਬਾਝਹੁ ਹੋਰ ਕੱਚੀ ਬਾਣੀ ॥ ਇਨ੍ਹਾਂ ਸਿੱਖਾਂ ਜਾਣ ਬੂਝ ਬਾਣੀ ਛਡਿ ਕੇ ਕੀਰਤਨ ਵੇਲੇ ਕਿਉਂ ਹੋਰ ਪੜ੍ਹਿਆ ॥ ਤਾਂ ਬਚਨ ਹੋਇਆ, ਭਾਈ ਸਾਂਈ ਲੋਕਾ, ਸਿੱਖਾਂ ਵਿਚ ਅਤੇ ਗੁਰੂ ਵਿੱਚ ਭੇਦ ਨਹੀਂ ॥ ਸਿਖ, ਸੇਵਕ, ਭਗਤਿ, ਸਭਿ ਨਾਮ ਬੈਰਾਗ, ਸਾਸ ਸਾਸ ਸਮਾਲਦੇ ਹਨ ਕਰਤਾਰ ਨੂੰ ॥

ਅਤੇ ਸਿੱਖਾ, ਸਿੱਖੀ ਦੂਰਿ ਹੈ ॥ ਧੰਨ ਗੋਪੀ ਚੰਦ, ਜਿਨ੧੪੦੦ ਚੌਦਾਂ ਸੌ ਰਾਣੀ ਅਤੇ ਰਾਜ ਦਾ ਮੋਹ ਤਿਣਕੇ ਕੀ ਨਿਆਈਂ ਤੋੜ ਸਟਿਆ ॥ ਤਪ ਕਰਿ ਸਿਧ ਹੂਆ, ਗੋਰਖ ਨਾਥ ਕੇ ਚਰਨੀ ਲਗੁ ਉਧਰਿਆ ॥

ਤੁਸੀ ਸਭ ਸਿਖ ਹਜੂਰ ਬੈਠਦੇ ਹੋ ਅਰ ਮਨ ਘਰਿ ਦੀਆਂ ਕਾਣੀਆਂ, ਕਸੋਹਣੀਆਂ, ਬੁਰਹਤਣੀਆਂ ਸਿਖਣੀਆਂ ਦੇ ਵਿਚ ਹੈਗਾ ॥ ਕੁਛ ਗੁਰੂ ਕੇ ਘਰੋਂ ਹੱਥ ਲਗੇ ਤਾਂ ਲੈ ਕਰ ਘਰ ਜਾਈਏ ॥ ਤੁਸੀ ਕਿਕਰ ਗੋਪੀ ਚੰਦ ਦੀ ਰੀਸ ਕਰਦੇ ਹੋ ॥ ਗੁਰੂ ਸਭ ਕਾ ਸਾਂਝਾ ਹੈ ਵੈਰਾਗ ਵਾਲਿਆਂ ਦਾ ॥ ਜਿਸ ਬਾਣੀ ਨਾਲ ਬੈਰਾਗ ਅੰਤੇ ਸ਼ਾਂਤਿ, ਗਿਆਨ ਪ੍ਰਾਪਤ ਹੋਵੈ, ਸੋ ਬਾਣੀ ਗੁਰੂ ਕੀ ਬਾਣੀ ਸਮਾਨ ਹੈ ॥

( ੧ ) ਬੇਦ ਕਾ ਭੀ ਬਿਅਰਥ ਤਿਆਗਣਾ ॥ ਅਰਥਾਤ ਭਾਂਵੇਂ ਵੇਦ ਕਾ ਭੀ ਕੋਈ ਬਚਨ ਹੋਂ,ਜੋ ਉਸ ਤੋਂ ਕੋਈ ਅਰਥ ਨਹੀਂ ਨਿਕਲਦਾ ਅਰ ਲਾਭ ਦਾਇਕ ਕੋਈ ਬਾਤ ਪ੍ਰਾਪਤ ਨਹੀਂ ਹੋਤੀ ਤਦ ਉਸ ਕੋ ਭੀ ਤਿਆਗ ਦੇਣਾ ਚਾਹੀਏ ॥

( ੨ ) ਦੇਵਤਾ ਕੀ ਬਾਣੀਆਂ ਰਖ ਛੋਡੀਐ ॥ ਅਰਥਾਤ ਇਸ੍ਹੀ ਤਰ੍ਹਾਂ ਜੋ ਦੇਵਤੋਂ ਕੀ ਬਾਣੀ ਭੀ ਹੈ ਤੋ ਉਸ ਕੋ ਭੀ ਏਕ ਪਾਸੇ ਰਖ ਦੋ ॥

( ੩ ) ਸਾਰ ਵਾਲਾ ਵਾਕ ਬਾਲਕ ਕਾ ਭੀ ਮੰਨਣਾ ॥ ਅਰਥਾਤ ਸ੍ਰੇਸਟ ਬਚਨ ਬਾਲਕ ਕਾ ਭੀ ਹੋ, ਤੋ ਉਸ ਕੋ ਮਾਨਨਾ ਚਾਹੀਏ ॥

ਸਾਖੀ ਦਸਮੀ ਪੂਰੀ ਹੋਈ ॥ ੧੦ ॥ ਬੋਲੋ ਵਾਹਿਗੁਰੂ ਜੀ ॥

## ਸਾਖੀ ਯਾਰਵੀਂ



ਨੋਟ—ਏਸ ਸਾਖੀਵਿਚ ਪਹਿਲਾਂ ਦਾਸ ਔਖੇ ਪਦ ਪਦਾਰਥ ਅਤੇ ਉਨਹਾਂ ਦੇ ਅਰਥ ਖੋਲ ਕੇ ਲਿਖਦਾ ਹੈ ॥ ਪਾਠਕਾਂ ਨੂੰ ਸਾਖੀ ਪੜ੍ਹਦਿਆਂ ਸੌਖ ਹੋਵੇਗਾ ਅਤੇ ਸਾਖੀ ਦਾ ਪੂਰਨ ਭਾਵ ਉਨ੍ਹਾਂ ਤੇ ਖੁਲ ਜਾਵੇਗਾ ॥ ਸਦੀਵ ਭਾਂਵੇ ਥੋੜਾ ਪਾਠ ਕਰੋ ਪਰ ਸਮਝਨ ਦੀ ਕਰੋ ਕਿ ਸਤਿਗੁਰੂ ਜੀ ਦਾ ਕੀਹ ਫੁਰਮਾਨ ਹੈ ਫੇਰ ਸਮਝ ਕੇ ਮਨ ਤੇ ਵਸਾਓ, ਬੇੜਾ ਪਾਰ ਹੈ ॥ ਸਤਿਗੁਰੂ ਜੀ ਦਾ ਹੁਕਮ ਭੀ ਗੁਰ ਬਾਣੀ ਵਿਚ ਇਉਂ ਹੈ:—

"ਪੜ੍ਹ, ਬੂਝ, ਮਨ ਵਸਾਵਣਿਆਂ"

{ ਸ਼ਬਦ ਦੀ ਭਾਵਨਾ ਵਾਲਾ=ਜਿਸ ਕੋ ਗੁਰ ਬਾਣੀ ਪਰ ਨਾਜ਼ ਹੈ, ਜੋ ਗੁਰਬਾਣੀ ਕੋ ਹੀ ਅਪਨਾ ਲਕਸ਼ ਸਮਝੈਤਾ ਹੈ ॥ ਸ਼ਬਦ ਕਾ ਆਸ਼ਕ (ਪ੍ਰੇਮੀ) ॥ ਜੋ ਸ਼ਬਦ ਕੋ ਹੀ ਅਪਨਾ ਜੀਵਨ ਆਧਾਰ ਸਮਝਤਾ ਹੈ ॥ }

{ ਗੁਰੂ ਕੀ ਭਾਵਨੀ ਕਰਕੇ=ਗੁਰੂ ਜੀ ਕੇ ਸਾਥ ਪ੍ਰੇਮ ਕਰਕੇ। }

{ ਨਿਸਚੇ ਕਰਨਾ=ਯਕੀਨ ਕਰਨਾ। }

{ ਭੁਗਤ=ਜੋ ਨਾਮ ਦਾ ਭੋਜਨ ਖਾਵੇਗਾ ਅਰਥਾਤ ਨਾਮ ਜਪੇਗਾ। }

{ ਮਾਰਗ ਭੇਦ ਬਤਾਇ=ਜਿਸ ਪੁਰਸ਼ ਨੂੰ ਪੂਰੇ ਰਹਿ-
ਬਰ ਸੇ ਰਾਸਤੇ ਕਾ ਪਤਾ ਮਿਲ ਜਾਵੈ ਅਰ ਉਹ
ਚਲਦਾ ਜਾਵੈ ਤਦ ਉਹ ਇਕ ਨ ਇਕਦਿਨ ਅਵਸ਼
ਹੀ ਪੂਰਨਤਾ ਕੋ ਪ੍ਰਾਪਤ ਹੋਗਾ (ਚਾਹੇ ਏਸ ਜਨਮ
ਵਿਚ ਅਤੇ ਚਾਹੋ ਦੂਸਰੇ ਜਨਮ ਵਿਚ, ਹਰ ਇਕ
ਦੇ ਸੰਸਕਾਰ ਨਾਲ ਰਹਿੰਦੇ ਹਨ)॥
ਅਰਥਾਤ—ਜਿਸ ਕੋ ਪੂਰਨ ਗੁਰੂ ਮਿਲ ਜਾਵੇ ਅਰ
ਵੁਹ ਉਸਕੋ ਅਕਾਲਪੁਰਖ ਕੇ ਮਿਲਾਪ ਕਾਤਰੀਕਾ
ਬਤਲਾ ਦੇਵੇ ਅਰ ਉਹ ਜਗਜਾਸੂ ਨਾਮ ਕੀ
ਕਮਾਈ ਕਰਨੀ ਸ਼ੁਰੂ ਕਰ ਦੇਵੇ ਅਤੇ ਪ੍ਰਹੇਜ ਅਤੇ
ਰਹਨੀ ਕੀ ਤਰਫ ਭੀ ਖਿਆਲ ਰਖੇ, ਤਦ ਬੜ੍ਹਤੇ
ਬੜ੍ਹਤੇ ਦਰਜਾਤ ਹਾਸਲ ਕਰਤੇ ਕਰਤੇ ਇਕ ਦਿਨ
ਅਪਨੇ ਘਰ (ਨਿਜ ਅਸਥਾਨ, ਸਤਿ ਲੋਕ) ਪਹੁੰਚ
ਜਾਵੇਗਾ ਅਰ ਉਸ ਦੀ ਜੋਤ (ਆਤਮਾ) ਜੋਤੀ ਮੇਂ
(ਪ੍ਰਮ ਆਤਮਾ) ਮੇਂ ਅਭੇਦ ਹੋ ਜਾਵੇਗੀ ॥ }

ਏਕ ਬੇਰ ਗੁਰੂ ਜੀ ਕੀ ਅਗਾੜੀ ਦੀਵਾਨ ਵਿਚ ਇਕ ਸਿਖ ਸ਼ਬਦ ਕੀ ਭਾਵਨਾ ਵਾਲਾ ਬੋਲਿਆ॥ ਗੁਰੂ ਜੀ, ਸਚੇ ਪਾਤਿਸ਼ਾਹ, ਮੇਰੀ ਫਰਿਆਦ ਹੈ ਰਾਗੀਆਂ ਸਿੱਖਾਂ ਪਰ॥ ਪਾਤਿਸ਼ਾਹ, ਪ੍ਰਭਾਤ ਮੈਂ ਸੁਖਮਨੀ ਪੜ੍ਹਦਾ ਥਾ, ਇਕ ਅਸ਼ਟ-ਪਦੀ ਰਹਿੰਦੀ ਸੀ॥

ਮੈਂ ਕਹਿ ਰਹਿਆ, ਭੋਗ ਪਾਇ ਲੇਵਾਂ ਤੇ ਤੁਸੀਂ ਪਿਛੋਂ ਕੀਰਤਨ ਕਰਨਾ॥ ਮੇਰੇ ਕਹਿੰਦਿਆਂ ਹੀ ਸ਼ਬਦ ਲਗੇ ਪੜ੍ਹਨ॥ ਮੈਨੂੰ ਭੋਗ ਨ ਪਾਵਣ ਦਿੱਤਾ॥ ਤਾਂ ਮੈਂ ਕਹਿਆ, ਹਜੂਰ ਪਾਸ

ਰਿਆਦ ਕਰਕੇ ਤਨਖਾਹੀਆ ਕਰਾਂਗਾ॥ਸਚੇਪਾਤਿਸ਼ਾਹ, ਮੇਰਾ ਨਆਇ ਕਰਣਾ ॥ ਤਾਂ ਗੁਰੂ ਜੀ ਹਸ ਕਰ ਬੋਲੇ, ਭਾਈ ਸਿਖਾ ਉਨ੍ਹਾਂ ਰਾਗੀਆਂ ਨੂੰ ਤਨਖਾਹ ਨਹੀਂ ॥

"ਹਰ ਜਸ ਸੁਣਤੇ ਬਾਤ ਚਲਾਵੈ। ਵੁਹ ਤਨਖਾਹੀਆ ਭਾ ਕਹਾਵੈ" ਬਾਤ ਕਰਨੇ ਵਾਲਾ ਤਨਖਾਹੀਆ ਜ਼ਰੂਰ ਹੈ, ਪਰੰਤੂ ਗੁਰੂ ਕਾ ਸ਼ਬਦ ਪੜ੍ਹਣੇ ਵਾਲਾ ਤਨਖਾਹੀਆ ਨਹੀ ਹੈ ॥ ਸਰੀ ਬਾਤ ਇਹ ਹੈ ਭਾਈ ਸਿਖਾ, ਕਿ ਤੂੰ ਸੰਗਤ ਨੂੰ ਚਬੀਣੀ ਦਾਣੇ ਭੁੰਨੇ ਹੋਏ) ਛਕਾਵੰਦਾ ਥਾ ਅਤੇ ਰਾਗੀ ਲਗੇ ਪ੍ਰਸ਼ਾਦਿ ਕਾਵਣ ॥ ਇਨ੍ਹਾਂ ਨੂੰ ਗੁਰੂ ਕੀ ਖੁਸ਼ੀ ਹੂਈ ॥

"ਕਲ ਜੁਗ ਕੀਰਤਨ ਨਾਮ ਆਧਾਰ"

ਭਾਈ ਜੋ ਕੋਈ, ਗੁਰੂ ਕੀ "ਭਾਵਨੀ" ਕਰਕੇ, ਸ਼ਬਦ ਰਤਨ ਪੜ੍ਹੈਗਾ,ਸੋ ਸੰਸਾਰ ਤੇ ਮੁਕਤ ਹੋਵੇਗਾ ਅਤੇ ਗੁਰੂ ਨਾਲ ਬਣ ਆਵੈਗੀ ॥

"ਬੰਧਨ ਤੂਟੈਂਗੇ ਗੁਰ ਪ੍ਰਸਾਦਿ"

ਸੰਗਤ ਸਭ 'ਨਿਸਚੈ' ਤਰੀ ਗੁਰ ਕੀ ਸ਼ਰਣੀ ਆਇ ॥
ਈਹਾ'ਭੁਗਤ'ਆਗੇ 'ਮੁਕਤ',ਮਾਰਗ ਭੇਦ ਬਤਾਇ ॥੧੧॥

ਸਾਖੀ ਪੂਰੀ ਹੋਈ ॥ ਬੋਲੋ ਵਾਹਿਗੁਰੂ ਜੀ ॥



# ਸਾਖੀ ਬਾਰਵੀਂ

ਇਕ ਦਿਨ ਇਕ ਸਿਖ ਓਅੰਕਾਰ ਪੜ੍ਹਦਾ ਸੀ॥ ਉਸ ਤੁਕ ਪੜ੍ਹੀ, "ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰ ਸੂਰਾ" ॥ ਗੁਰੂ ਕੇ (ਗੁਰੂ ਜੀ) ਸੁਣਿ ਕਰਿ ਬੋਲੇ, ਏਸ ਸਿਖ ਨੋ ਮਾਰੋ ਲਾਠੀ ਠੇ ਪਕੜਿ ਲਿਆਵੋ ॥ ਤਾਂ ਪਕੜਿ ਆਣਿਆ ॥ ਤਾਂ ਗੁਰੂ ਜੀ ਬੋਲੇ, ਦੂਰ ਬੈਠਾਇ ਛੋਡੋ ॥ ਤਾਂ ਸਿੱਖਾਂ ਅਰਦਾਸ ਕੀਤੀ, ਜੀ ਸਚੇ ਪਾਤਿਸ਼ਾਹ, ਏਸ ਸਿਖ ਨੂੰ ਗੁਰੂ ਜੀ ਕਿਉਂ ਮਰਵਾਇਆ ॥ ਗੁਰੂ ਜੀ ਕਹਿਆ ਹੈ, ਜੋ ਮੇਰੀ ਬਾਣੀ ਦੀ ਇਕ ਤੁਕ ਭੀ ਪੜੇਗਾ,,ਸੋਉਧਰੇਗਾ॥ਇਸ ਸਿਖ ਨੇ ਓਅੰਕਾਰ ਪੜ੍ਹਿਆ ਅਤੇ ਮਾਰ ਖਾਈ, ਤਾਂ ਉਧਾਰ ਕੈਸੇ ਹੋਵੇਗਾ ॥ ਤਾਂ ਹਸ ਕਰ ਬੋਲੇ, ਭਾਈ ਬਾਣੀ ਖੋਜ ਕੇ (ਸਮਝ ਕਰ) ਨਹੀਂ ਪੜ੍ਹੀ ॥ ਤਾਂ ਬਚਨ ਹੋਇਆ, ਤੁਕ ਇਉਂ ਪੜੋ, "ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ" ॥ ਭਾਈ, ਇਸ ਕਾ ਅਰਥ, ਕਰਤੇ ਕੀ ਮਿਤ ਵਡਿਆਈ ਕਰਤਾ ਹੀ ਜਾਣਦਾ ਹੈ, ਅਥਵਾ ਗੁਰੂ ਸੂਰਾ ਸੁਚੇਤ ਹੋਵੈ ਤਾਂ ਜਾਣਦੇ ਹੈਨ ॥ ਹੋਰ ਜੀਆ ਸੰਸਾਰੀ ਸੁਣ ਸੁਣ ਕੇ ਜਾਣਦੇ ਹੈਨ ॥ ਨਹੀਂ ਤਾਂ ਅੰਧੇਰ ਹੋ ਜਾਂਦਾ ਹੈ, ਜੇ ਗੁਰੂ ਕੇ ਨ ਜਾਣਦੇ ॥ ਇਨ ਸਿੱਖ ਕੱਕੇ ਅਖਰ ਨੂੰ ਇਕ ਲਗ ਪੜ੍ਹੀ, ਉਸ ਕਾ ਅਰਥ ਕਰਤੇ ਕੀ ਵਡਿਆਈ ਕਰਤਾ ਹੀ ਜਾਣੈ

ਗੁਰੂ ਸੂਰਾ ਕਿਆ ਜਾਣੈ ਇਹ ਅਰਥ ਹੋਇਆ ॥ ਤਬ ਗੁਰੂ ਕੀ ਸ਼ਰਣ ਕਿਉਂ ਜਾਣਾ ਹੈ ॥ ਭਾਈ ਸਿਖੋ, ਸੁਧ ਬਾਣੀ ਪੜ੍ਹੇਗਾ, ਸੋ ਨਿਹਾਲ ਹੋਵੈਗਾ ॥ ਜੇ ਕਸੁਧ ਹੋਵੈ, ਤਾਂ ਫੇਰ ਸੁਧ ਕਰ ਪੜ੍ਹਨੀ ॥ ਵਿਗੜੀ ਵਸਤ ਤਾਂ ਘਰਿ ਦੀ ਸਵਾਹ ਲੈਂਦਾ ਹੈ ਅਤੇ ਬਾਣੀ ਨਹੀਂ ਸੁਧ ਕਰ ਪੜ੍ਹਦਾ ॥

ਤਾਂ ਭਾਵਨਾ ਬਿਹੀਨ ਏਹੀ ਕਹਿੰਦੇ ਹਨ ॥ ਆਪ ਨੇ ਤੁਕ ਪੜ੍ਹੀ ਅਕਾਲ ਉਸਤਤਿ ਕੀ, "ਭਾਵਨਾ ਬਿਹੀਨ ਜਕ ਜਾਰੇਈ ਮਰਤ ਹੈ' ਬਿਹੀਨ=ਬਗੈਰ, ਜਕ=ਹਠ ਤੇ, ਜਾਰੇਈ ਮਰਤ=ਸੜ ਮਰਨ ॥

ਭਾਈ ਸਿੱਖਾ, ਸਿਖੀ ਪੰਜ ਤਰ੍ਹਾਂ ਦੀ ਹੈ:—

(੧) ਧੰਧੇ ਦੀ ਸਿੱਖੀ (੨) ਦੇਖਾ ਦੇਖੀ ਦੀ ਸਿਖੀ (੩) ਹਿਰਸੀ ਸਿੱਖੀ (੪) ਸਿਦਕੀ ਸਿਖੀ (੫) ਭਾਵ ਦੀ ਸਿਖੀ ॥

( ੧ ) ਧੰਧੇ ਦੀ ਸਿੱਖੀ—ਲੋਕ ਕਹੈਂ ਨਾਹੀ ਕਿ ਨਿਗੁਰਾ ਹੈ ॥

( ੨ ) ਦੇਖਾ ਦੇਖੀ ਦੀ ਸਿੱਖੀ—ਭਾਈ ਚਾਰੇ ਨਾਲ ਰਲਣ ਦੀ ਦੇਖਾ ਦੇਖੀ ਸਿੱਖੀ ਅਖਾਉਂਦੀ ਹੈ ॥

( ੩ ) ਹਿਰਸੀ ਸਿੱਖੀ—ਇਕ ਸਿਖ ਹੋਇਆ ਕੋਈ, ਉਸ ਦੇ ਘਰਿ ਪਦਾਰਥ ਹੋ ਗਿਆ ਬਹੁਤ ਸਾ, ਧਨ, ਦੁਧ, ਪੁਤ੍ਰ, ਪਤ ਆਦਕ, ਦੇਖ ਕੇ ਚਾਹ ਵਾਲਾ ਹੋਇਆ, ਹੋਰ ਭੀ ਲੋਭ ਕਰ ਪਦਾਰਥ ਦੇ ਸਿਖ ਹੋਇ ਗਿਆ ॥ ਪਦਾਰਥਾਂ ਦੀ ਲੋੜ ਰਹੀ, ਗੁਰੂ ਨਾਲ ਸ਼ਬਦ ਦਾ ਪਰਚਾ ਨ ਲੱਗਾ ॥ ਹਿਰਸੀ ਬਹੁਤੇ, ਜੋ ਕਰਣ ਸੋ ਕਰਣਾ ॥ ਅਪਣੀ ਸੋਝੀ ਅਤੇ ਰਹਤ ਨ ਸਿੱਖੀ, ਨ ਸੰਗਤ ਵਿਚ ਬੈਠਣਾ ਹੀ ਆਯਾ ॥ ਗੁਰੂ ਜੀ ਦਾ ਭੇਦ

ਨਾ ਜਾਨਿਆ, ਹਿਰਸ ਵਿਚ ਹੀ ਗਲਤਾਨ ਰਹਿਆ ॥

(੪ ਅਤੇ ੫):- ਸਿਦਕ ਤੇ ਭਾਵ ਦੀ ਸਿਖੀ:-

ਸਤਿਗੁਰ ਪੂਰਣ ਜਿਨ ਸਾਲਾਹਿਆ, ਤਿਨ ਕੀ ਪੂਰੀ ਆਸ ॥
ਨਾਨਕ ਜਪੀਐ ਨਾਮ ਨਿਤ, ਸਿਮਰੋ ਸਾਸ ਗਿਰਾਸ ॥
ਸਾਖੀ ਪੂਰੀ ਹੋਈ ॥ ੧੨ ॥ ਬੋਲੋ ਵਾਹਿਗੁਰੂ ਜੀ ॥

—o—



## ਸਾਖੀ ਤੇਰਵੀਂ



ਤਾਂ ਪੀਛੈ ਪੁਛਿਆ ਸੰਗਤ ਗੁਰੂ ਕੀ ॥ ਜੀ ਪਾਤਿਸ਼ਾਹ, ਪਾਹੁਲ ਕਾ ਭੇਟ ਗੁਣ ਕਹੀਏ ॥ ਗੁਰੂ ਜੀ ਬੋਲਕੇ ਖਿਆਤ (ਹਾਲ, ਬਿਆਨ) ਸੁਣਾਇਆ ॥ ਭਾਈ ਇਕ ਮੰਤਰ ਹੈ, ਦੂਜਾ ਜੰਤਰ ਹੈ ਅਰ ਤੀਜਾ ਤੰਤਰ ਹੈ ॥

ਮੰਤਰ-ਸਤਿ ਨਾਮ ॥ਜੰਤ੍ਰ-ਵਾਹਿਗੁਰੂ ਅਖਰਾ ਕਾਂ ਜੋੜ ॥ ਤੰਤ੍ਰ-ਜਲ, ਮਿਸ਼ਟਾਨ, ਲੋਹ ਸ਼ਸਤ੍ਰ ॥ ਜਲ ਵਰਣ ਦੇਵਤਾ ਦੀਆ, ਸ੍ਰੀ ਮਿਸ਼ਟਾਨ ਇੰਦ੍ਰ ਦੇਵਤਾ ਨੇ ਦੀਆ, ਲੋਹਾ ਜਮ ਰਾਜ ਨੇ ਦੀਆ ॥

ਨੋਟ-ਅੰਮ੍ਰਿਤ ਤਯਾਰ ਕਰਨੇ ਵਕਤ ਜਲ ਵਿਚ ਮਿਠਾ ਪਾ ਕੇ ਬਾਣੀ ਪੜ੍ਹੀ ਜਾਂਦੀ ਹੈ ਅਤੇ ਖੰਡਾ ਮਿਠੇ ਜਲ ਵਿਚ ਫੇਰੀ ਜਾਂਦੇ ਹਨ, ਜਦ ਤਕ ਕਿ ਪੰਜ ਬਾਣੀਆਂ ਨ ਪੜ੍ਹੀਆਂ ਜਾਣ ॥ ਸਤਿਗੁਰੂ ਜੀ ਇਸ ਦਾ ਤਾਤਪਰਜ ਅਗੇ ਦਸਦੇ ਹਨ:-

ਤਾਂ ਸ਼ਾਂਤ ਕੀ ਅਵਧਿ (ਉਮਰ) ਹੋਵੈ ਸਿਖ ਨੂੰ, ਭੋਗਣ ਚਾਹੇ ਮਿਸ਼ਟਾਨ ਤੇ, ਮੀਠੇ ਸੇ ਮੁਰਾਦ ਸ਼ਾਂਤੀ ਰਸ ਦੀ ਹੈ ॥ ਸ਼ਸਤ੍ਰ (ਖੰਡਾ) ਕੀਤਾ, ਕਿ ਜੁਧ ਮਾਂਝ ਤੇਜ ਸੂਰਮਾ ਹੋਵੈਗਾ ॥

ਮਹਾਰਾਜ ਜੀ ਨੇ ਸੋਚਾ ਕਿ ਚਰਨਾ ਕੀ ਪਾਹੁਲ ਤੋ ਸੇਵਾ ਕੀ ਪ੍ਰੀਤ ਹੁੰਦੀ ਸੀ, ਪਰੰਤੂ ਹਮਾਰੀ ਇੱਛਾ ਜੁਧ ਕੀ ਹੈ ਇਸ ਲੀਏ ਖੰਡੇ ਕੇ ਅੰਮ੍ਰਿਤ ਕੀ ਸਖਤ ਜਰੂਰਤ ਹੈ ॥ ਤਬ ਖੰਡਾ ਧਾਰ ਪਾਹੁਲ ਛਾਪ (ਇਸ ਲੀਏ ਹੀ ਖੰਡੇ ਕੇ ਅੰਮ੍ਰਿਤ ਕੀ ਮੁਹਰ) ਲਗਾ ਦਿਤੀ ॥

ਦੇਵੀ (ਸ਼ਕਤੀ) ਕਾ ਧਿਆਨ, ਸ਼ਕਤ ਕਾ ਧਿਆਨ ਕਰੋ ॥

ਦਸ ਸ੍ਵੈਯੋਂ ਕਾ ਅਰਥ ਫਲ ਪ੍ਰੇਮ ਕੇ ਤੀਰ ਮਾਰਨੇ ਅਰ ਦੂਖੋਂ ਸੇ ਰਹਿਤ ਹੋਣਾ ਹੈ ॥

ਅਨੰਦ ਜੀ ਕੇ ਪਾਠ ਸੇ ਸ਼ਾਂਤਿ ਹੋਇਗੀ ॥

ਜਪ ਪਉੜੀ ਮੋਖ ਹੇਤ ॥

ਜਪ, ਜਾਪ ਸੇ ਮੋਖ, ਮੁਕਤ ਕਾ ਦਰਜਾ ॥

ਖੰਡੇ ਕੀ ਪਾਹੁਲ ਅਰਥਾਤ ਅੰਮ੍ਰਿਤ ਛਕਣੇ ਸੇ ਚਾਰ ਪਦਾਰਥੋਂ ਕੀ ਪ੍ਰਾਪਤੀ ਹੋਇਗੀ:-

(੧) ਧਰਮ (੨) ਅਰਥ (੩) ਕਾਮ ਅਰ (੪) ਮੋਖ ॥

ਪਾਹੁਲ ਦੋਨੋ ਇਨਾ ਤਿਰੀਆ ਕੇਸ ॥

ਅਰਥ--ਪਾਹੁਲ ਬਿਨਾ ਦੋਨੋ ਤਿਰੀਆ ਕੇਸ ਅਰਥਾਤ ਖੰਡੇ ਕੇ ਅੰਮ੍ਰਿਤ ਕੇ ਬਗੈਰ ਦੋਨੋ ਮਰਦ ਅਤੇ ਔਰਤ ਕੇ ਸਿਰ ਪਰ ਕੇਸ ਏਕ ਭੇਖ ਹੀ ਹੈ ॥ ਇਸਤ੍ਰੀ ਨੇ ਕੁਦਰਤੀ ਤੌਰ ਪਰ ਕੇਸ਼ ਰਖੇ ਅਰ ਸਿਖ ਕੇ ਸੀਸ ਪਰ ਕੇਸ ਸਿੱਖੀ ਕਾ ਨਸ਼ਾਨ ਹੋਗਾ ॥ ਪਰੰਤੂ ਅੰਮ੍ਰਿਤ

ਕੇ ਬਗੈਰ ਦੋਨੋ ਹੀ ਬੇ ਨਸ਼ਾਨ ਹੈਂ ॥ ਗੁਰ ਫੁਰਮਾਨ:-

ਧਰੇ ਕੇਸ ਪਾਹੁਲ ਬਿਨਾ,ਭੇਖੀ ਮੂੜਾ ਸਿਖ ॥
ਮੇਰਾ ਦਰਸ਼ਨ ਨਾਹਿ ਤਿਸ,ਪਾਪੀ ਤਿਆਗੇ ਭਿਖ ॥
(ਰਹਿਤ ਨਾਮਾ ਗੁਰੂ ਗੋਬਿੰਦ ਸਿੰਘ ਜੀ)

ਅੰਮ੍ਰਿਤ ਪੇ ਬਗੈਰ ਸਿਰ ਪਰ ਕੇਸ ਰਖਣੇ ਏਕ ਕਿਸਮ ਦੀ ਧੋਖਾ ਬਾਜੀ ਹੀ ਹੈ ॥

ਸੁਣੋ ਭਾਈ ਸਿਖੋ, ਮਾਤਾ ਹਮਾਰੀ ਗੂਜਰੀ ਜੀ ॥ ਤਾਂ ਸਿੱਖਾਂ ਪੁਛਿਆ, ਗੁਰੂ ਜੀ, ਦੇਵੀ ਕੀ ਸ਼ਕਤ ਅਥਵਾ ਗੁਰੂ ਕੀ ਸ਼ਕਤ ॥ ਬਚਨ ਹੋਇਆ, (ਪ੍ਰਸਾਦਿ) ਖੁਸ਼ੀ ਹੀ ਬਣਾਂਦੀ ਹੈ ॥ ਅਰਥ-ਪ੍ਰਸੰਨਤਾ ਹੀ ਸੇ ਕ੍ਰਿਪਾ ਦ੍ਰਿਸਟੀ ਹੋਤੀ ਹੈ ॥ ਜਦ ਕੋਈ ਖੁਸ਼ ਹੁੰਦਾ ਹੈ, ਬਖਸ਼ਸ਼ ਦੇ ਦਰਵਾਜੇ ਖੋਲ ਦੇਂਦਾ ਹੈ।

ਬਖਸ਼ਸ਼ ਦਾ ਵੇਰਵਾ ਅਗੇ ਲਿਖਦੇ ਹਨ:-

ਗੁਹਜ ਕਹਣਾ ਬਣਦਾ ਨਾਹੀ ॥ ਪਰ ਜੇ ਗੁਰੂ ਨੌ ਸ਼ਰਧਾਵਾਨ (ਸ਼ਰਧਾ ਵਾਲਾ) ਸਿਖ ਪੁਛੇ ਤਾਂ ਸਦਾ ਹੀ ਕਹਣਾ ਬਣਦਾ ਹੈ ॥ ਸੁਣੋ ਭਾਈ ਸੰਗਤੋ, ਗੁਰੂ ਕੇ ਘਰਿ ਵਿਚ ਏਕਤਾ ਹੈ ॥ ਗੁਰੂ ਕੀ ਸੰਗਤ ਯਿਹ ਮਤ ਖਿਆਲ ਕਰੇ ਕਿ ਆਗੇ ਜੋ ਬਿਆਨ ਸ਼ਕਤੀ ਕਾ ਹੈ, ਵੁਹ ਏਕ ਕੀ ਆਰਾਧਨਾ ਸੇ ਗਿਰਾਨਾ ਹੈ ॥ ਐਸਾ ਕਦਾਚਿਤ ਭਾਵ ਨਹੀਂ ॥ ਗੁਰੂ ਘਰ ਮੇਂ ਸਦਾ ਏਕ ਨਾਮੁ ਕਾ ਹੀ ਉਪਦੇਸ਼ ਹੈ॥ਪੂਜਾ,ਅਰਾਧਨ,ਸਿਮਰਣ ਕੇਵਲ ਏਕ ਅਕਾਲ ਪੁਰਖ ਕਾ ਹੀ ਹੈ ॥

ਭੂਲ ਕਰ ਭੇਦ, ਭਰਮ, ਨਹੀ ਕਰਣਾ ॥

ਗਲਤੀ ਮਤ ਖਾਣਾ ਅਰ ਭਰਮ ਕਰਕੇ ਫਰਕ ਨਹੀਂ

ਸਮਝਨਾ; ਕਿ ਜਦ 'ਏਕੋ ਜਪ, ਏਕੋ ਸਾਲਾਹ' ਕਾ ਹੁਕਮ ਹੈ ਤੋ ਯਿਹ ਦੂਸਰੀ ਸ਼ਕਤੀ ਕੋ ਕਿਉਂ ਸਾਮਣੇ ਰਖਾ ਗਿਆ ਹੈ, ਔਰ ਇਸ ਕੇ ਤਜ਼ਕਰੇ ਕਾ (ਬਿਆਨ ਕਾ) ਕਿਆ ਪ੍ਰਯੋਜਨ ਹੈ ॥ ਪ੍ਰੇਮੀ ਜਨੋ, ਏਹ ਸਤਿਜੁਗ ਕੀ ਕਥਾ ਹੈ ਅਰ ਪੁਰਾਣੇ ਸੰਸਕਾਰ ਕਾ ਵਰਨਣ ਹੈ ॥ ਬੰਦਗੀ ਕੇ ਪ੍ਰਤਾਪ ਨੇ ਮੇਰੇ ਸਤਿਜੁਗ ਕੇ ਸੰਸਕਾਰੋਂ ਕੋ ਯਹਾਂ ਖੜਾ ਕੀਆ ਹੈ ਅਰ ਉਹ ਸਭ ਖਾਲਸਾ ਪੰਥ ਕੀ ਬੁਨਯਾਦ ਮੇਂ ਅਬ ਮੇਰੇ ਸਹਾਇਕ ਹੋ ਰਹੇ ਹੈਂ ॥ ਮੇਰੀ ਪਿਛਲੀ ਬੰਦਗੀ ਇਸ ਵਕਤ ਮੇਰੀ ਮਦਦਗਾਰ ਹੋਗੀ ਅਰ ਖਾਲਸਾ ਪੰਥ ਕਾ ਅਰੂਜ (ਪ੍ਰਗਟਤਾਈ) ਇਸ ਸ਼ਾਨ ਸੇ ਹੋਗੀ ਕਿ ਸਾਰੇ ਸੰਸਾਰ ਮੇਂ ਏਕ ਧਾਂਕ ਪੜ ਜਾਵੇਗੀ ॥

ਹੁਣ ਸਤਿ ਜੁਗ ਕੀ ਕਥਾ ਸੁਣੀਏ:—

ਗੁਰੂ ਕਿਆਂ ਏਕ ਜਾਮਾ ਪਹਿਰਿਆ ਸੀ ॥ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸਤਿਜੁਗ ਮੇਂ ਏਕ ਵੇਰ ਅਵਤਾਰ ਲੀਆ ਥਾ ॥ ਤਾਂ ਉਸ ਵੇਲੇ ਤਪ ਕਰਨੇ ਵਾਸਤੇ ਬਿੰਧੀਯਾ ਚਲ ਅਰੂਣ (ਪਹਾੜ) ਕੇ ਮਾਂਝ ਥੇ ॥ ਅਰਥਾਤ ਬਿੰਧੀਯਾ ਚਲ ਪ੍ਰਬਤ ਪਰ ਆਪ ਨੇ ਤਪ ਕਾ ਅਰੰਭ ਕੀਆ ॥ ਨੇਹਿ ਐਸੀ ਹੋਈ, ਕਿ ਜਦ ਰਾਕਸ਼ੋਂ ਨੇ ਦੇਵਤੋਂ ਕੋ ਸਵਰਗ ਲੋਕ (ਦੇਵ ਲੋਕ) ਸੇ ਨਿਕਾਲ ਦੀਯਾ ਅਰ ਸਵਰਗ ਲੋਕ ਮੇ ਅਪਨੀ ਖੁਸ਼ੀ ਅਰ ਹਕੂਮਤ ਕੇ ਬਾਜੇ ਬਜਾਏ, ਤਬ ਇੰਦਰ ਦੇਵਤਾ ਭਾਗ ਕਰ ਕੈਲਾਸ਼ ਪ੍ਰਬਤ ਪਰ ਗਿਆ, (ਜਿਸ ਕਾ ਬਿਆਨ ਚੰਡੀ ਕੀ ਵਾਰ ਮੇਂ ਦਰਜ ਹੈ) ਅਰ ਉਸਨੇ ਸ਼ਕਤੀ ਕੀ ਮਦੱਦ ਚਾਹੀ ॥ ਦੇਵੀ, ਚੰਡਕਾ, ਭਗੌਤੀ ਨੇ ਦਰਦ ਭਰੀ ਕਹਾਣੀ ਸੁਣੀ ਅਤੇ ਉਨ੍ਹਾਂ ਨੂੰ ਹੌਸਲਾ ਦਿੱਤਾ ਅਤੇ ਕਹਿਆ ਕਿ ਤੁਸੀ ਅਪਨੇ ਅਪਨੇ ਅਸਥਾਨਾ

ਪਰ ਜਾਉ ॥ ਹੁਣ ਮੇਰੀ ਜ਼ਿੰਮੇਵਾਰੀ ਅਤੇ ਮੇਰਾ ਕੰਮ ਹੈ ਕਿ ਦੈਂਤੋਂ ਕੋ ਸੁਰਗ ਲੋਕ ਸੇ ਨਿਕਾਲੂੰ ਅਰ ਤੁਹਾਨੂੰ ਮੁੜ ਤੁਹਾਡਾ ਰਾਜ ਵਾਪਸ ਦਲਵਾਊਂ ॥ ਦੇਖੀਏ ਦਸਮ ਪਾਤਿਸ਼ਾਹ ਗੁਰ ਸਿਖੋਂ ਕੋ ਏਕ ਪਰਦੇ ਕੀ ਬਾਤ ਸਤਿਜੁਗ ਦੇ ਵੇਲੇ ਦੀ ਸੁਣਾ ਰਹੇ ਹੈਂ ॥

ਉਸ ਮਨੰਤ੍ਰ ਵਿਚ (ਦੇਵਤੋਂ ਕਾ ਬਚਨ ਮਾਨਨੇ ਪਰ) ਊਹਾ ਬਿੰਧੀਆ ਚਲ ਵਿਚ ਉਮਾ ਤਪ ਕਰਣੇ ਗਈ ਥੀ॥ਬ੍ਰਹਮਾ ਕੇ ਕਹੇ ਤੇ ਦੇਵਤੇ ਉਸਤਤ ਕਰਕੇ ਲੈ ਗਏ ਥੇ ॥ ਦੈਂਤ (ਦਾਨਵ ਰਾਕਸ਼) ਅਜੀਤ ਥੇ, ਕਿਸੇ ਸੇ ਭੀ ਜੀਤੇ ਨ ਗਏ, ਅਰ ਉਨ੍ਹਾਂ ਨੇ ਤ੍ਰਿਲੋਕੀ ਕਾ ਰਾਜ ਲੇ ਲੀਆ ਥਾ ॥ ਬਹੁਤ ਬਰਸ ਭਵਾਨੀ (ਸ਼ਕਤੀ ਮਾਤਾ) ਜੁਧ ਕਰਦੀ ਕਰਦੀ ਥਕ ਰਹੀ ॥ ਰਕਤ ਬੀਜ ਕੇ ਮਾਰਣੇ ਕਾ ਜਤਨ ਕੀਆ, ਪਰ ਅਸੁਰ (ਰਾਕਸ਼) ਰਕਤ ਸੇ ਬਧਦੇ ਹੀ ਜਾਵੈਂ ॥ ਨਾਵੇਂ ਅੰਕ ਉਪਰਿ ਸੌ ਬਿੰਦੀ ਕੀ ਗਿਣਤੀ ਅਰਥਾਤ ਨੌਂ ਕੇ ਆਗੇ ਸੌ ਸਿਫਰ ਕੋ ਬੜਹਾਉ ॥ ਅਬ ਇਸ ਕੀ ਗਿਣਤੀ ਕਰੋ ॥ ਯਿਹ ਗਿਣਤੀ ਮਹਾਂ ਸੰਖ ਸੇ ਭੀ ਜੋ ਕਿ ਗਿਣਤੀ ਦੀ ਹਦ ਹੈ, ਕਈ ਗੁਣਾ ਆਗੇ ਬੜ੍ਹ ਜਾਂਦੀ ਹੈ ॥ ਤਾਤਪਰਜ ਇਹ ਹੋਯਾ, ਕਿ ਰਾਕਸ਼ ਅਨ ਗਿਣਤ ਵਧ ਗਏ ਅਰ ਕਿਸੀ ਸੇ ਭੀ ਥਾਮੇਂ ਨਾ ਜਾਵੈਂ ਅਰ ਉਨ੍ਹਾਂ ਨੇ ਦੁਨੀਆਂ ਮੇਂ ਇਤਨੀ ਸ਼ੋਰਸ਼ ਬਰ ਪਾ ਕੀ, ਕਿ ਏਕ ਪਰਲੋ ਲਾ ਦੀ ॥ ਹੁਣ ਇਨਹਾਂ ਨੂੰ ਜਿਤਣਾ ਇਕ ਆਸਾਨ ਬਾਤ ਨ ਥੀ (ਰਖੀਸ੍ਵਰੋਂ ਨੇ ਇਤਨੀ ਗਿਣਤੀ ਦਾ ਅੰਦਾਜਾ ਲਗਾਯਾ ਹੈ) ॥ ਇਤਨੇ ਰਕਤ ਸੇ ਜਨਮੇ ਅਤੇ ਮਾਰੇ ॥ ਤਬ ਰਕਤ ਕਾ ਪਾਣੀ ਪ੍ਰਮਾਣ ਪ੍ਰਲੈ ਹੂਈ ਥੀ ॥ ਸ੍ਰਿਸ਼ਟੀ ਸੁੰਨ ਹੂਈ (ਡੂਬ ਗਈ) ਜੈਸੇ ਪੱਥਰ ਜਲ

ਮਹਿ ਰਹਿੰਦੇ ਹਨ।

ਤਾਂ ਦੇਵੀ ਦੇ ਗਣ (ਨੌਕਰ-ਫੌਜ) ਭਾਗ ਗਏ ਅਰ ਮੈਦਾਨ ਖਾਲੀ ਹੂਆ ॥ ਕਈ ਲੜ ਕੇ ਮਰੇ ਅਰ ਕਈ ਅਨ ਲੜੇ ਭਾਗੇ ॥ ਤਾਂ ਸ਼ਕਤੀ (ਦੇਵੀ) ਅੰਤਰ ਧਿਆਨ ਹੋਇਕੈ ਬਿੰਧੀਆਚਲ ਪਹਾੜ ਪਰ ਮੂਰਤ ਬਣ ਗਈ (ਪੱਥਰ ਕੀ ਮੂਰਤੀ ਬੇ ਜਾਨ) ॥

ਅਸੁਰ ਲਗੇ ਤਪਣ (ਕ੍ਰੋਧਵੰਤ ਹੂਏ) ॥ ਤਬ ਊਹਾਂ ਤਪੱਸੀ ਪਾਸ ਜਾਇਕੇ ਸੁਬੈਲ ਦੈਂਤ, ਬੈਲ ਦੈਂਤ (ਬਹੁਤ ਬਲ ਵਾਲੇ ਰਾਕਸ਼) ਲਗੇ ਕਹਣ ਹਾਇ ! ਹਾਇ ! ਨਾਰ ਕੌਣ ਲੈ ਗਏ ॥ ਤਾਂ ਤਪਸ੍ਵੀ ਬੋਲਿਆ, ਅਰੇ ਬਕਬਾਦ ਨ ਕਰੋ ॥ ਸ਼ਕਤ ਸਦਾ ਹੀ ਪੂਰਨ ਹੈ ॥ਇਹ ਸੁਣ ਕਰ ਮਤਵਾਲੇ ਉਖੜ ਮਨਮੁਖ (ਅਹੰਕਾਰੀ, ਨਾਸ ਹੋਣੇ ਵਾਲੇ ਮਨਮੁਖ) ਮਾਰ ਮਾਰ ਕਰਿ ਤਪਸ੍ਵੀ ਮੁੰਡ ਨੂੰ ਮਾਰਨ ਦੌੜੇ (ਤਪਸ੍ਵੀ ਕੋ ਕਤਲ ਕਰਣੇ ਨੂੰ ਦੌੜੇ)॥ ਤਾਂ ਤਪਸ੍ਵੀ ਵਿਚਾਰਿਆ, ਕਿ ਮੇਰਾ ਅਤੇ ਮੇਰੇ ਚੇਲੇ ਦਾ ਧਰਮ ਜੁਧ ਦਾ ਨਹੀਂ ॥ ਹਮ ਬ੍ਰਹਮਣ ਬ੍ਰਹਮ ਪਰਾਯਣ ਹਾਂ ॥ ਤਾਂ ਮ੍ਰਿਗ ਸ਼ੇਰ ਕੀ ਛਾਲਾ ਸੀ, ਉਸ ਸੇ ਏਕ ਅਹੰਕਾਰੀ ਅਤੇ ਤੇਜ ਪੁੰਜ ਪੁਰਖ ਨਿਕਾਸ ਕੇ ਜੁਧ ਕੀਤਾ ॥ ਦਸ ਲਾਖ ਪੰਜ ਹਜਾਰ ਬਰਸ (੧੦, ੦੫੦੦੦) ਸਾਲ ॥ ਤਾਂ ਦੇਖ ਉਠੀ ਮੂਰਤਿ ਕੋ ਕਰ (ਫਿਰ ਪੱਥਰ ਹੀ ਸੇ ਪ੍ਰਗਟ ਹੂਈ ਅਤੇ ਅਸੁਰ ਖਪਾਏ) ॥ ਉਸ ਪੁਰਖ ਨੂੰ ਕਹਿਆ, ਕਿ ਹੇ ਤਪਸ੍ਵੀ ਕੇ ਤਪ, ਤੁਧ ਮੇਰੀ ਸਹਾਇਤਾ ਕਰੀ ਹੈ ॥ ਮੈਂ ਭੀ ਏਕ ਬੇਰ ਤੁਮਾਰੀ ਬੁਲਾਈ ਆਵਾਂਗੀ ॥ ਮਾਂਗ ਵਰ, ਪ੍ਰਸੰਨ ਹੂਈ ਹਾਂ ॥ ਤੇਰਾ ਬਪ ਏਹੀ ਰਹੂ, ਦੁਸ਼ਟ ਦਮਨ ਨਾਮ ਤੇਰਾ ਹੂਆ॥ ਇਹ ਸਭ ਸੰਗਤ

ਤੇਰੀ ਹੂਈ, ਤੂੰ ਮੇਰਾ ਹੀ ਸਰੂਪ ਰੱਖੀਂ ॥ ਤਾਂ ਪੁਰਖ ਬੋਲਿਆ, ਨਾਮ ਸਿੰਘ, ਕੇਸ ਖੁਲੇ ॥ ਕਿਟਤਾਂਗੇ ਬਿਨਾ ਸ਼ਸਤ੍ਰ ਕਾ ਤੇਜ (੧) ਬਗੈਰ ਟੂਟਨੇ ਕੇ ਸ਼ਸਤ੍ਰ ਕਾ ਤੇਜ (੨) ਯਹੀ ਫੌਜ ਕਲ-ਜੁਗ ਮੇਂ ਪੰਥ ਬਨਾਨੇ ਵੇਲੇ ਮੇਰੇ ਸਾਥ ਹੋ ॥

ਅਰ ਬਚਨ ਪਦਵੀ, ਭੋਗ, ਮੋਖ ਮਿਲੈ, ਅਸੁਰ ਜੁਧ ਜਬ ਹੋ ॥ ਮਹਾਰਾਜ ਜੀ ਨੇ ਸ਼ਕਤੀ ਕੇ ਕਹਣੇ ਪਰ ਉਤਲੇ ਵਰ ਮੰਗੇ ॥

ਤਾਂ ਦੇਵੀ ਬੋਲੀ, ਚਉਥੇ ਜੁਗ ਕਾ ਪਹਿਲਾ ਪਹਿਰਾ ਹੋਵੇਗਾ ॥ ਤਬ ਰੁਦ੍ਰ ਸ਼ੰਕ੍ਰ ਨਾਮ (ਸ਼ਿਵ ਜੀ ਕੇ ਉਪਾਸ਼ਕ ਮੁਸਲ ਮਾਨ) ਹੋਇ ਉਤਰੇਂਗੇ ॥ ਬਿਸ਼ਨ ਭਾਣਜਾ ਹੋਇ ਉਤਰੈਂਗੇ ਅਰਥਾਤ ਮੁਸਲਮਾਨੋ ਕਾ ਰਾਜ ਹੋਗਾ ॥ ਉਸ ਵੇਲੇ ਮੈਂ ਭੀ ਤੁਮਾਰੀ ਬੁਲਾਈ ਤੁਮਾਰੇ ਬੀਚ (ਸ਼ਬਦ ਪ੍ਰਕਾਸ਼ ਕਰਿ) ਆਵਾਂਗੀ ॥

ਇਕ ਮੇਰਾ (ਵਸਤ੍ਰ ਪਵਿੱਤ੍ਰ) (ਆਂਖ ਅੰਜਨ) (ਕੁਟੰਬ ਮੋਹਨੀ) ਕਰਣਾ ॥ ਅਪਨੇ ਮੋਹਨੀ ਰੂਪ ਪੰਥ ਮੇਂ ਏਕ ਮੇਰੀ ਨਸ਼ਾਨੀ ਕਾਲੇ ਪਵਿਤ੍ਰ ਬਸਤ੍ਰ ਕੀ ਰਖਨੀ ॥ ਇਸ ਕਾ ਯਹੀ ਅਰਥ ਹੈ ਜੋ ਗੁਰੂ ਨਾਨਕ ਸਾਹਿਬ ਜੀ ਕਾ ਫੁਰਮਾਨ ਮਕੇ ਸ਼ਰੀਫ ਮੇਂ ਕਾਜ਼ੀ ਰੁਕਨ ਦੀਨ ਜੀ ਕੋ ਕਹਾ ਗਿਆ ਥਾ ਅਰ ਜਿਸ ਕੇ ਬਾਰੇ ਮੇਂ ਉਨਕਾ ਬਚਨ ਇਸ ਪ੍ਰਕਾਰ ਥਾ:-

( ੧ ) ਕਲਜੁਗ ਹੋਸੀ ਕਾਲਾ ਬਾਨਾ ॥
ਨਾਮ ਖਾਲਸਾ ਸਰਬ ਸਮਾਨਾ ॥
( ੨ ) ਫੌਜ ਫਿਰੇ ਅਕਾਲ ਦੀ, ਮਕੜੀ ਚੀਉਂਟੀ ਜੋਏ ॥
ਨੀਲਾ ਬਸਤ੍ਰ ਪਹਨ ਕੇ, ਔਰ ਨ ਦੀਸੈ ਕੋਏ ॥

ਅਰਥਾਤ ਇਹ ਕਾਲਾ ਬਾਣਾ ਭੀ ਉਸ ਸ਼ਕਤੀ ਕੀ

ਫੌਜ ਕਾ ਹੀ ਸਮਝਣਾ ॥ ਐਸੀ ਕਹਿਕੇ ਪ੍ਰੇਮ ਸਾਥ "ਕਰ" (ਹਥ) ਲਗੀ ਚਾਟਣੇ, ਅਤੇ ਖੁਸ਼ੀ ਹੋਈ ॥

ਏਕ ਚੂੜੀ—ਕੜਾ

ਏਕ ਪਰਾਂਦਾ—ਕੇਸੋਂ ਕਾ ਨਿਸ਼ਾਨ

ਏਕ ਕਰਦ—ਏਕ ਕ੍ਰਿਪਾਨ

ਇਹ ਮਹਾਰਾਜ ਜੀ ਨੂੰ ਭੇਂਟ ਦਈ ਤੇ ਬੋਲੀ, ਸਿੰਘ ਕੀ ਖਾਲ ਤੇ ਖਾਲਸਾ, ਤੇਜ ਸਿੰਘ (ਸ਼ੇਰ) ਕਾ ਅਗਾੜੀ ॥ ਪੀਛੇ ਪਛਤਾਵਾ ਉਨਮਾਦ ਵਸਤ ਕਾ (ਖਰ ਮਸਤੀ ਕਾਂ ਪਛਤਾਵਾ ਦੈਂਤੋਂ ਕੋ ਰਹੇਗਾ) ॥

ਇਹ ਤੇਰੇ ਪੰਥ ਕੋ ਦੇਵਾਂਗੀ ॥ ਕਸ਼ਟ ਦੇਹ ਕਾ ਕਹਿ ਕਰਿ ਗਈ ( ਆਪ ਕੀ ਦਿਹ ਕੋ ਕਸ਼ਟ ਪ੍ਰਉਪਕਾਰ ਵਾਸਤੇ ਹੋਵੇਗਾ ) ॥

ਉਹ ਪੁਰਖ, ਤਪੱਸ੍ਰੀ (ਪਿਤਾ) ਪਾਸ ਆਇਆ ॥ ਤਾਂ ਤਪੱਸ੍ਰੀ ਕਹਿਆ, ਪੁੱਤ੍ਰ, ਮੈਂ ਤੇਰਾ ਪਿਤਾ ਹੀ ਰਹਾਂਗਾ ॥ਬਾਲਕ ਹੁੰਦੇ ਕਾ ਤੇਰਾ ਜੁਧ ਨ ਦੇਖਾਂਗਾ ॥ ਦੇਵੀ (ਸ਼ਕਤ ਮਾਤਾ) ਦਾ ਵਰ ਜੋ ਤੈਂ ਪਾਇਆ ਹੈ, ਮੇਰੀ ਰਖਿਆ ਕਰਨ ਲਈ ॥ ਜਾਵੋ, ਤਪ ਕਰੋ ਗੋਦਾਵਰੀ ਕੇ ਤਟ ਪਰ ॥

ਗੋਭੀ ਕੀ ਨਿਆਂਈ ਮੇਰੇ ਤੇ ਉਪਜਾ ਹੈ, ਇਸ ਲਈ ਤੇਰਾ ਨਾਮ ਮੈਂ ਗੋਵਿੰਦ ਰਖਿਆ ਹੈ ॥ ਸਿੰਘ ਦੀ ਪਦਵੀ ਦੇਵੀ ਜੀ ਨੇ ਆਪ ਕੋ ਦੇ ਛੋਡੀ ਹੈ ॥

ਤਾਂ ਪ੍ਰਣਾਮ ਡੰਡੌਤ ਕਰਕੇ ਪੁਰਖ ਗਇਆ, ਨਦੀ ਗੋਦਾਵਰੀ ਕੇ ਤਟ ਪਰ ਤਪ ਅਰੰਭਿਆ, ਸਮਾਧ ਲਗਾਈ ॥ ਐਸੀ ਮਾਇਆ ਭਈ, ਸਮਾਧ ਹੀ ਰਹੀ ॥ ਭੀਤਰ ਤੇ ਕਲਸ

ਵ੍ਯਾਪੱਤਰਗਾ ਨਿਕਸਜਨਮੀ ॥

ਭਾਗਣ ਮਾਤਾ ! (ਮਾਤਾ ਭਾਗਾਂ ਵਾਲੀ ਹੈ,ਤੇਰਾ ਬਹਾ-ਦਰ ਘੂਰਮ ਸਮਾਧੀ ਉਹ ਤਪਸ੍ਰੀ ਹੂਆ ॥)ਮਾਤਾ, ਪਿਤਾ ਹੂਏ॥ ਬਾਲਕ ਹੀ ਥਾ, ਤਾਂ ਤਿਆਗ ਦੇਹ ਸੁਰ ਪੁਰ ਗਏ ॥ ਉਹ ਪੁਰਖ ਦੁਸ਼ਟ ਦਮਨ, ਮੈਂ ਗੋਬਿੰਦ ਸਿੰਘ ਹੂਆ ਹੂੰ ॥ ਗਣ ਸਭ ਤਪਸ੍ਰੀ ਕੇ ਹੂਏ ਥੇ,ਸੋ ਖਾਲਸਾ ਸੰਗਤ ਹੂਈ ॥ ਦੇਵੀ ਕੀ ਸ਼ਕਤ ਵਰ ਕੀ ਥੀ, ਸੋ ਗੁਰੂ ਕੀ ਸ਼ਕਤ ਤਪ ਕੀ ਥੀ (ਵਰ ਸ਼ਕਤੀ ਸੇ ਹੂਆ ਅਰ ਤਪ ਸ਼ਕਤੀ ਸੇ ਗੁਰੂ ਪਦਵੀ ਪ੍ਰਾਪਤ ਹੂਈ) ॥ ਸੋ ਬਿਧ ਪਿਛਲੀ ਐਸੀ ਹੀ ਥੀ ॥

ਭਾਈ ਬੁਢੇ ਕੇ ਬੋਲੇ (ਅਰਥਾਤ ਬਾਬਾ ਰਾਮ ਕੰਵਰਜੀ) ਭਾਈ ਲਿਖਾਰੀਆ, ਲਿਖ ਇਹ ਵਾਕ ਗੁਰੂ ਕਾ, ਸੁਣ ਕੇ ਕਹਿਆ ਹੈ, ਅਗੰਮ ਗੁਰੂ ਜੀ ਕੀ ਅਕੱਥ ਕਹਾਣੀ ॥ ਏਹੋ ਕਹਿਕੇ ਗੁਰੂ ਜੀ ਉਠ ਚੱਲੇ ॥ ਮਹਲ ਊਪਰ ਚੜ੍ਹੇ ॥ ਤਾਂ ਮੈਂ ਪਿਛਾੜੀ ਗਇਆ ॥ ਤਾਂ ਗੁਰੂ ਜੀ ਖੁਸ਼ੀ ਹੋ ਬੋਲੇ,ਬੁਢਿਆ,ਬੁਢਾ ਹੋਵੀਂ ॥ ਤੇਰਾ ਘਰ ਪਾਰ, ਸਾਡਾ ਘਰ ਉਰਾਰ ॥ ਸਾਡਾ ਘਰ ਪਾਰ, ਤੇਰਾ ਘਰ ਉਰਾਰ ॥

ਅਰਥਾਤ—ਜਦ ਆਪ ਪ੍ਰਲੋਕ ਮੇਂ ਥੇ, ਅਸੀ ਇਸ ਲੋਕ ਮੇਂ ਥੇ ॥ ਅਬ ਆਪ ਇਸ ਲੋਕ ਵਿਚ ਬਹੁਤ ਚਿਰ ਸਾਡੇ ਪਿਛੋਂ ਰਹੋਗੇ ਅਤੇ ਅਸੀ ਪ੍ਰਲੋਕ ਜਾਵਾਂਗੇ ॥

ਤੀਨ ਬੇਰ ਕਹਿਆ ਤੇ ਦੇਖਿਆ ॥ ਢਾਲ, ਕਟਾਰੀ ਤੇ ਕਰਦ ਬਖਸ਼ੀ ॥

ਸਾਖੀ ਪੂਰੀ ਹੋਈ ॥੧੩॥ ਬੋਲੋ ਭਾਈ ਵਾਹਿਗੁਰੂ ॥



## ਸਾਖੀ ਚੌਧਵੀਂ

ਏਕ ਬੇਰ ਗੁਰੂ ਜੀ ਦਰੀਆਉ ਕੇ ਕਿਨਾਰੇ ਬੈਠੇ ਥੇ ਅਤੇ ਸਾਧ ਸਿਖ ਭੀ ਥੇ ॥ ਗੁਰੂ ਜੀ ਬੋਲੈਂ ਨਾਹੀਂ ॥ ਏਕ ਚਵਰੀ ਦਾਰ (ਸਿਰ ਪਰ ਚੌਰੀ ਕਰਨੇ ਵਾਲਾ) ਹੋਸ਼ਨਾਕ ਸਿੰਘ ਥਾ ਨੇੜੇ, ਸਭ ਸਿੰਘ ਦੂਰ ਥੇ, ਪਾਸ ਯਹੀ ਏਕ ਥਾ ॥ ਭਾਣਾ ਕੀਹ ਵਰਤਾਇਆ, ਜੋ ਸੰਗਤ ਨੂੰ ਪੱਥਰ ਚਲਾਏ ਅਰ ਕਹਣੇ ਲਗੇ:-

"ਨਾ ਸੋਇਆ, ਨਾ ਜਾਗਿਆ, ਨਾ ਕੁਛ ਕਰੀ ਪੁਕਾਰ ॥
ਬੂਡੇ ਨਰ ਨਾਰੀ ਜੁਵਤ, ਦਾਬੈ, ਅਸੁਰ ਕੁਆਰ ॥"

ਅਰਥ—ਨਾ ਤੋ ਦੁਨੀਆਂ ਕੀ ਤਰਫ ਸੇ ਸੋਯਾ ਅਰ ਨਾ ਹੀ ਨਾਮ ਕੀ ਤਰਫ ਜਾਗਾ ॥ ਅਰ ਨਾ ਹੀ ਸਤਿਗੁਰੂ ਕੇ ਆਗੇ, ਮੁਰਸ਼ਦ ਕੇ ਕਦਮੋਂ ਮੇਂ ਫਰਯਾਦ ਕੀ ॥ ਇਸਤ੍ਰੀ ਪੁਰਸ਼ ਦੋਨੋ ਕਾਮ ਨਦੀ ਮੇਂ ਡੂਬ ਗਏ ਅਰ ਸ਼ੈਤਾਨੀ ਕਾਮੋਂ ਸੇ ਦਬ ਗਏ ॥

ਖਾਲਸਾ ਜੀ, ਹੁਣ ਅੰਧੇਰ ਨਹੀ ਰਹਣਾ, ਜੋ ਬੇਗਾਨੀ ਇਸਤ੍ਰੀ ਸੇ ਭੋਗ ਕਰੇਗਾ, ਦਰਗਾਹ ਮੇਂ ਥੰਮ ਤਪਾ ਕਰ ਉਨ ਸਭ ਕੋ ਇਸ ਕੈ ਸਾਥ ਲਗਾਯਾ ਜਾਵੇਗਾ ॥ ਸਤਿਗੁਰੂ ਨਾਨਕ ਜੀ ਨੇ ਭੀ ਮਕੇ ਕੀ ਗੋਸ਼ਟ ਮੇਂ ਹਾਜੀ ਰੁਕਨ ਦੀਨ ਸਾਹਿਬ

ਨੇ ਕਹਾ ਹੈ ਕਿ "ਰਵਨ ਪ੍ਰਾਣੀਆਂ ਔਰਤਾਂ ਤਪਤ ਥੰਮ ਗਲ ਲਾਹੇਂ ॥" ਗੁਰ ਪ੍ਰਮਾਨ-"ਪਰ ਤਨ ਪਰ ਧਨ ਪਰਹਰੇ । ਤਾਂਕੇ ਨਿਕਟ ਵਸੇ ਨਰ ਹਰੇ" ॥

ਤਾਂ ਸੰਗਤਿ ਤੋ ਭਾਗ ਗਈ ਥੀ, ਪਰ ਚੌਰੀਦਾਰ ਹੋਸ਼-ਨਾਕ ਸਿੰਘ ਨਾ ਭਗਿਆ ॥ ਤੀਨ ਪਹਰ ਇਸੀ ਤਰ੍ਹਾਂ ਹੂਈ ॥ ਸੰਧਿਆ ਸਮੇਂ ਹੋਸ਼ ਕਰਿ ਸੰਭਲ ਬੋਲੇ॥ ਤਾਂ ਸਿਰੰਦੀ ਹੋਸ਼-ਨਾਕ ਸਿੰਘ ਬੇਨਤੀ ਕਰੀ,ਜੀ ਬਚਨ ਕਰੀਏ (ਕਿਆ ਦਾਸ ਕੁਛ ਬੇਨਤੀ ਕਰ ਸਕਦਾ ਹੈ ॥)ਤਾਂ ਉਸ ਨੇ ਬੇਨਤੀ ਕਰੀ, ਕਿ ਸਚੇ ਪਾਤਿਸ਼ਾਹ ਜੀ, ਇਹ ਕਿਸ ਤਰ੍ਹਾਂ ਭਾਣਾ ਹੈ ਅਰ ਇਸ ਤੁਕ ਦਾ ਕੀਹ ਅਰਥ ਹੈ ॥

"ਤਨ, ਮਨ, ਧਨ ਅਰਪੌਂ ਤਿਸੈ, ਪ੍ਰਭੂ ਮਿਲਾਵੈ ਮੋਹਿ" ॥ ਸੋ ਗੁਰੂ ਤੇ ਪਾਇਆ, ਪਰ ਜੀ ਹਮ ਵਣਜਾਰੇ ਹੈਂ, ਕੁਛ ਤੁਕ ਕਾ ਅਰਥ ਜਾਹਰ ਹੋਵੈ ॥ ਬਚਨ ਹੋਇਆ, ਭਾਈ, ਸੰਗਤ ਦੀ ਭਾਵਨਾ ਦੂਰ ਹੋ ਗਈ ਹੈ ॥ ਵੇਮੁਖ ਸੰਗਤ ਸਿੱਖਾਂ ਦੇ ਘਰਿ ਫੇਰ ਜਨਮੇਗੀ ॥ ਦੁਖ ਪਹੁੰਚੇਗਾ, ਤਾਂ ਜਾਣਨਗੇ, ਜੋ ਗੁਰੂ ਸਤਿ ਕਹਿਆ ਥਾ ॥ ਭਾਈ, ਦੇਵੀ ਕਾ ਜੁਧ ਹੂਆ ਥਾ, ਭਾਗ ਕੇ ਅਸੁਰਾਂ ਜਾਇ ਕਹਿਆ ਅਪਨੇ ਗੁਰੂ ਨੂੰ ॥ ਭਾਰਗ ਮੋਢੀ ਗੁਰੂ ਥਾ ਅਸੁਰਾਂ ਕਾ ॥ ਉਨ ਕਹਿਆ, ਡਰੋ ਨਹੀਂ, ਤਪ ਕਰਿ ਰਾਜ ਰਖ ਦਿਖਾਵਾਂਗਾ ॥ ਤਾਂ ਤਪ ਕੇ ਤਿਆਗ ਕਰਦਿਆਂ ਦੁਆਪੁਰ ਜੁਗ ਬੀਤਿਆ, ਤਾਂ ਅਸੁਰ ਤੁਰਕ ਸੰਗ ਆ ਹੂਏ, ਲਗੇ ਧਰਮ ਕਰਣ, ਤਪ, ਜਗ ਆਦਿਕ ॥

ਤਾਂ ਦੇਵਤਿਆਂ ਦਾ ਧਰਮ ਭੀ ਖੁਸ ਗਇਆ ਤਪ, ਜਗ

ਆਦਿਕ ॥ ਤਾਂ ਦੇਵਤੇ ਬ੍ਰਹਮਾ ਪਾਸ ਜਾਇਕੇ ਪੁਕਾਰੇ ਅਰ ਵਿਸ਼ਨ ਸੇ ਭੀ ਬੇਨਤੀ ਕੀ, ਕਿ ਰਖ ਲੇਵੋ, ਅਸੁਰਾਂ ਕਾ ਸੁਭ ਕਰਮ ਛੁਡਾਵੋ ॥ ਤਾਂ ਵਿਸ਼ਨ ਨੇ ਦੇਵਤੇ ਵਿਦਾ ਕੀਤੇ, ਤਸੱਲੀ ਦੀ, ਕਿ ਖਾਤਰ ਜਮਾ ਰਖੋ ॥

ਤਾਂ ਪੀਛੇ ਬੋਧ ਅਵਤਾਰ ਹੋਇਆ, ਅਪਵਿੱਤਰ ਮੂਰਤ, ਵੇਦ ਤੇ ਵਾਹਰਾ ਭੇਖ ॥ ਬੇਦ, ਜਗ ਕਰਮ ਕੀ ਨਿੰਦਾ ਕਰਤੇ ਕਰਤੇ ਉਨ ਅਸੁਰੋਂ ਕੋ ਜਾਇਕੇ ਦੂਸ਼ਨ ਦੀਆ, ਬਚਨ ਰਮ-ਣੀਕ ਮੋਹਨੀ ਕਰ ਵਸ ਕਰ ਲੀਆ ॥ ਐਸੇ ਮੀਠੇ ਬਚਨ ਬੋਲੇ ਕਿ ਸਭ ਕਾ ਹਿਰਦਾ ਭਾਉ, ਭਗਤੀ ਅਰ ਸ੍ਰੇਸ਼ਟ ਕਰਮੋਂ ਸੇ ਫੇਰ ਦੀਆ ਅਰ ਅਪਨੀ ਤਰਫ ਲਗਾ ਲੀਆ ਅਤੇ ਤਮਾਮ ਧਰਮ ਕਰਮ ਕੋ ਉਨ ਸੇ ਛੀਨ ਲੀਆ ॥ ਸਰਬ ਧਰਮ ਛੁਡਾਇ ਦਿਖਾਇਆ ॥ ਧਰਮ ਕਾ ਜੋਰ ਅਤੇ ਦੌਰ ਦੂਰ ਹੋਯਾ ॥ ਤਾਂ ਦੇਵਤੇ ਦੇਖ ਕੇ ਲਗੇ ਮਾਰਣ॥ਭਾਗ ਕੇ ਬ੍ਰਹਮਣਗੁਰੂ, ਤਿਰੀਆ ਦੇਸ ਜਾਇ ਛਪਿਆ, ਤਿਨ੍ਹਾਂ ਨੂੰ ਪੁਰਖ ਦੁਰਲਭ ਥਾ ॥ ਤਾਂ ਦੋਇ ਰਾਣੀਆਂ ਥੀਆਂ, ਤਿਨ ਕੋ ਗਰਭ ਦੀਆ (ਹੂਆ) ॥ ਜਦ ਪਿਛੇ ਨੂੰ ਆਵਣ ਲੱਗਾ, ਉਨ੍ਹਾਂ ਪੁਛਿਆ, ਕੈਸੇ ਪਲੇਂਗੇ, ਬਾਲਕੋਂ ਕਾ ਨਾਮ ਅਤੇ ਦੇਸ ਅਪਨਾ ਦਿਖਾਈਏ ਅਰਥਾਤ ਬਾਲਕੋਂ ਕਾ ਕਿਆ ਨਾਮ ਰਖੇਂ ਅਰ ਆਪ ਕਾ ਕੌਣਸਾ ਦੇਸ ਹੈ॥ ਕਹਾਂ ਲੜਕੇ ਜਾਵੇਂ ਅਰ ਕੌਨਸਾ ਨਾਮ, ਠਾਮ ਕਹੈਂ ॥ ਬੋਲਿਆ ਰਿਖ, ਈਸ਼ਰ ਤੇ ਈਸਾ ਹੋਇਗਾ, ਮੂਸੇ ਕਾ ਬੀਜ ਮੂਸਾ ਹੋਏਗਾ ਏਨ੍ਹਾਂ ਕੋ ਸਰਬ ਸ਼ਕਤ ਦਈ ॥ਅਰੇ ਹਮਾਰਾ ਦੇਸ਼ ਮੰਨੂੰ ਕਾ ਦੇਸ਼ ਹੈ ॥ ਉਸ ਦੇਸ਼ ਇਨ੍ਹਾਂ ਕੀ ਸੰਤਾਨ ਪਹੁੰਚੇਗੀ ॥ ਪੁਰਖ ਆਰ-ਬਲਾ ਰਾਜ ਭੋਗੇਂਗੇ ॥ ੧੦੦ (ਸੌ) ਸਾਲ ਤਕ ਹਮਾਰੇ ਦੇਸ਼

ਮੇਂ ਇਨਕਾ ਰਾਜ ਹੋਗਾ ॥ ਇਸ ਲੀਏ ਅੰਗਰੇਜੋਂ ਕਾ ਰਾਜ ੧੦੦ ਸਾਲ ਤਕ ਯਹਾਂ ਰਹਾ ਅਰ ਮਹਾਂ ਪੁਰਸ਼ੋਂ ਕੇ ਕਥਨ ਅਨੁਸਾਰ ਰਹਨਾ ਚਾਹੀਏ ਥਾ ॥ਫਿਰ ਕਰ ਆਏ ਥੇ,ਤਾਂ ਫਰੰਗੀ ਫਰਾਂਸੀਸੀ ਕਹਾਂਵੇਂਗੇ ॥

ਸਾਖੀ ਪੂਰੀ ਹੋਈ ॥ ੧੪ ॥

—o—

## ਸਾਖੀ ਪੰਦ੍ਰਵੀਂ

ਮੂਲ —ਕਲਜੁਗ ਬੀਤੇ ਪੰਜ ਹਜ਼ਾਰ ॥
ਤਾਂ ਲਗ ਸੰਖਿਆ ਕਹੀ ਸਵਾਰ ॥

ਅਰਥ—ਕਲਜੁਗ ਕੇ ੫੦੦੦ ਸਾਲ ਕੇ ਗੁਜਰਨੇ ਕੋ ਲਗ ਭਗ ਤਕ ਬੜੀ ਉਮਦਗੀ ਸੇ ਕੁਛ ਗਿਨਤੀ ਕਾ ਬਿਆਂ ਹੈ ॥

ਮੂਲ —ਬੇਦ ਕਹਾਂ, ਸਿੱਖਨ ਸਮਝਾਊਂ ॥
ਮੇਰਾ ਪੰਥ ਖਿਰਨ ਨਹਿ ਜਾਊਂ ॥

ਅਰਥ—ਮੈਂ ਸੋਚ ਅਤੇ ਬੀਚਾਰ ਕੀ ਬਾਤੇਂ ਕਹ ਕਰ ਸਿਖੋਂ ਕੋ ਸਮਝਾਤਾ ਹੂੰ, ਤਾਂ ਕਿ ਮੇਰਾ ਪੰਥ ਰੁੜ ਨ ਜਾਵੈ (ਨਾਸ਼ ਕੋ ਪ੍ਰਾਪਤ ਨ ਹੋ ਜਾਵੇ) ॥

ਮੂਲ —ਅਰਦਾਸੀ, ਸੁਨ ਬਾਤ ਬਿਸਾਲ ॥
ਪਟਲ ਨਗਰ ਜੀਤੇ ਭੁਨਸਾਰ ॥

ਅਰਥ–ਐ ਬੇਨਤੀ ਕਰਨੇ ਵਾਲੇ ਮਹਾਂ ਪੁਰਸ਼(ਬਾਬਾ ਰਾਮ ਕੌਰ ਜੀ) ਸੁੰਦਰ ਬਚਨ ਕੋ ਸੁਣੋ ॥ਪਟਿਆਲਾ ਸ਼ਹਰ ਸੁਬਹ (ਸਵੇਰ) ਹੋਤੇ ਹੀ ਫਤਹ ਹੋ ਜਾਵੇਗਾ ॥

ਨੋਟ–ਪਟਿਆਲੇ ਹੀ ਸੇ ਸਭ ਬਾਤ ਉਠੇਗੀ, ਪਟਿਆਲੇ ਸੇ ਹੀ ਸ਼ਕਸਤ ਹੋਗੀ ਅਰ ਯਹਾਂ ਹੀ ਸੇ ਫਿਰ ਬਰਤਰੀ (ਅਰੂਜ) ਹਾਸਲ ਹੋਗਾ ॥

ਮੂਲ –ਮੋਨ ਫਰੰਗੀਆਂ ਕੇ ਗੁਰੰਡ ॥

ਮਿਲੇ ਪਰਸਪਰ ਉਭੈ ਨਰਿੰਦ ॥

ਅਰਥ–ਅੰਗਰੇਜ, ਫਰੰਗੀਯੋਂ ਕੇ ਗਰੋਹ ਕੇ ਗਰੋਹ (ਜੱਥੇ) ਪਟਿਆਲੇ ਕੋ ਫਤਹਿ ਕਰੇਂਗੇ ਅਰ ਦੋਨੋ ਰਾਜੇ ਨਾਭਾ ਅਤੇ ਪਟਿਆਲਾ ਕੇ ਉਨ ਕੋ ਮਿਲੇਂਗੇ ॥

ਮੂਲ –ਮੋਰੋ ਸਬਲ ਨ੍ਰਿਬਲ ਭਏ ਤੇਈ ॥

ਮੋਰੋ ਨ੍ਰਿਬਲ ਸਬਲ ਤੇ ਹੋਈ ॥

ਅਰਥ–ਮੇਰੇ ਬਲਵਾਨ ਸਿੰਘ ਨਿਰਬਲ (ਕਮਜ਼ੋਰ)ਹੋ ਜਾਵੇਂਗੇ; ਅਤੇ ਵੁਹ ਰਾਜੇ ਨਿਰਬਲ ਹੋਤੇ ਹੂਏ ਅੰਗਰੇਜੋਂ ਕੀ ਸ਼ਰਨ ਜਾਣੇ ਸੇ ਬਲ ਕੋ ਸਾਥ (ਸ਼ਰੋਮਨੀ) ਹੋ ਜਾਵੇਂਗੇ ॥

ਮੂਲ –ਕਿਛ ਸ਼ਾਸਤ੍ਰ ਜੋ ਤਹ ਕਹਿ ਦੀਨੋ ॥

ਤਾਂ ਮੈਂ ਅਨੁਭਵ ਮਮ ਇਹ ਚੀਨੋ ॥

ਟੀਕਾ –ਯਹਾਂ ਕੁਛ ਸ਼ਾਸਤ੍ਰ ਵਾਕ ਹੋਂਗੇ, ਜੋ ਮੈਂ ਆਪ ਕੋ ਬਿਆਨ ਕਰੂੰਗਾ ॥ ਅਰ ਕੁਛ ਵੁਹ ਬਚਨ ਹੋਂਗੇ, ਜੋ ਮੁਝੇ ਖੁਦ ਅਨਭਵ ਹੂਏ ਹੈਂ ॥ (ਬਖਸ਼ਸ਼ ਸੇ ਮੁਝ ਪਰ ਆਸ਼ਕਾਰਾ ਹੂਏ ਹੈਂ)

ਮੂਲ —ਜਾਂ ਲਗ ਰਹਤ ਖਾਲਸਾ ਨਿਆਰਾ ॥
ਤਾਂ ਲਗ ਤੇਜ ਦੀਓ ਮੁਹਿ ਸਾਰਾ ॥

ਅਰਥ—ਜਬ ਤਕ ਖਾਲਸਾ ਮਾਯਾ ਕੇ ਜਾਲ ਮੇਂ ਨਹੀਂ ਆਵੇਗਾ ਅਤੇ ਕਨਾਰਾ ਕਸ਼ੀ ਇਖਤੀਆਰ ਕਰੇਗਾ, ਤਬ ਤਕ ਤੇਜ ਪ੍ਰਤਾਪ ਵਾਲਾ ਹੋਗਾ ਔਰ ਸਭ ਚੜ੍ਹਦੀ ਕਲਾ ਮੇਂ ਰਹੇਗਾ ॥ (ਪਰੰਤੂ ਖਾਲਸਾ ਐਸੇ ਇਸ਼ਰਤ ਮੇਂ ਫੰਸ ਜਾਵੇਗਾ, ਜਿਸ ਕਾ ਵਰਨਨ ਆਗੇ ਹੈ ॥)

ਮੂਲ —ਮੋਹ ਪਾਸ; ਨਾਰੀ, ਸੁਤ, ਬੰਧੀਏ ।
ਗਾਇਨ ਹਾਂਕਤ ਗੋਕਲ ਧੀਏ ॥

ਅਰਥ—ਖਾਲਸਾ ਏਕ ਤੋ ਇਸਤ੍ਰੀ,ਲੜਕੇ ਕੀ ਮੁਹੱਬਤ(ਪਿਆਰ) ਕੀ ਫਾਹੀ ਮੇਂ ਫੰਸ ਜਾਵੇਗਾ ॥(ਪਾਸ ਕਾ ਅਰਥ ਫਾਹੀ ਹੈ) ॥ ਦੂਜੇ ਇਸ ਦਿਹ ਰੂਪੀ ਗੋਕਲ ਕੀ ਗਾਈਆਂ (ਇੰਦ੍ਰੀਯੋਂ) ਕੋ ਹਾਂਕੇਗਾ ਅਰਥਾਤ ਵਿਸ਼ੇ ਵਿਕਾਰੋਂ ਕਾ ਗੁਲਾਮ ਹੋਗਾ ॥

ਮਲ —ਧੀ ਭੈਣ ਕਾ ਪੈਸਾ ਖਾਵੈਂ ॥
ਬੈਠ ਦੁਲੀਚੇ ਨਿਆਉ ਕਮਾਵੈਂ ॥

ਅਰਥ—ਲੜਕੀਓਂ ਅਰ ਭੈਣੋ ਕੋ ਬੇਚੇਂਗੇ ਅਰ ਰੰਗ ਰਾਗ ਮੇਂ ਫੰਸ ਕਰ ਇਨਸਾਫ ਵਾਲੇ ਕਹਲਾਵੇਂਗੇ ॥

ਮੂਲ —ਵਾਚੈਂ ਵੇਦ, ਬਾਣੀ ਗੁਰ ਛੋਡੇ ॥
ਬਿਪਰ ਧਰਮ ਕਰ ਜੀਵੇਂ ਮੋਡੇ ॥

ਅਰਥ—ਪੁਰਾਣੀ ਰਸਮੋਂ ਕੋ ਗ੍ਰਹਿਣ ਕਰੇਂਗੇ ਅਰ ਗੁਰੂ ਕੀ ਬਾਣੀ ਕੋ ਤਿਆਗ ਦੇਂਗੇ ॥ ਉਨਕੀ ਜਿੰਦਗੀ ਔਰ ਉਨ ਕੇ ਕੰਧੋਂ ਪਰ ਬ੍ਰਹਿਮਣੋ ਕਾ ਧਰਮ ਹੋਗਾ ॥

ਮੂਲ –ਨਾਰ ਮਲੇਛੀ ਘਰਿ ਮਹਿ ਆਨੈ ॥
ਵੇਸਿਆ ਰਮਣ ਨ ਕਬੂ ਖਿਸਾਨੈ ॥

ਅਰਥ–ਮਲੇਛੋਂ ਕੀ ਇਸਤ੍ਰੀਯੋਂ ਸੇ ਬਿਬਚਾਰ ਕਰੇਂਗੇ ਅਰ ਕੰਜਰੀਯੋਂ ਸੇ ਬਦ ਫਿਹਲੀ ਕਰੇਂਗੇ॥

ਮੂਲ –ਢੂੰਢੈਂ ਪੀਰ,ਗੁਰੂ ਰਹੇ ਦੂਰ ॥
ਨਾਰੀ ਨਿਆਇ ਕਰੇ ਭਰਪੂਰ ॥

ਅਰਥ–ਮੁਸਲਮਾਨੀ ਪੀਰੋਂ ਕੇ ਪਾਸ ਜਾਵੇਂਗੇ ਅਰ ਗੁਰੂ ਕਾ ਤਿਆਗ ਕਰੈਂਗੇ ॥ ਯਿਹ ਬਾਤ ਪਰਤਖਸ਼ ਹੋਗੀ ਕਿ ਇਸਤ੍ਰੀਯੋਂ ਕਾ ਜੋਰ ਮਨੁਸ਼ੋਂ ਕੇ ਊਪਰ ਬਹੁਤ ਹੋਗਾ ॥

ਮੂਲ –ਸੁਨ ਗੁਰ ਸਿਖ ਪੰਜ ਸੈ ਦੂਣ ॥
ਸਿਖ ਸ਼ਹੀਦਣ ਮੇਰੇ ਤੂਣ ॥

ਅਰਥ–ਪੰਜ ਸੌ ਸਿਖ,ਤੁਰਯਾ ਪਦ ਕੀ ਪ੍ਰਾਪਤੀ ਕਰਕੇ ਪਹਾੜ ਮੇਂ, ਸਤਿਗੁਰੂ ਜੀ ਕੀ ਉਡੀਕ ਮੇਂ ਰਹੇਂਗਾ ਅਰ ਯਹੀ ਸ਼ਹੀਦ ਸਿਖ ਮੇਰੇ ਬਲ ਵਾਲੇ ਹੋਣਗੇ ॥ (ਸ਼ਹੀਦਾਂ ਦਾ ਹਾਲ ੨੪ ਸਾਖੀ ਵਿਚ ਪੜ੍ਹੋ) ॥

ਨੋਟ–ਇਸ ਸਾਖੀ ਦੇ ਅਖੀਰ ਤੇ ਦਾਸ ਉਨ੍ਹਾਂ ੫੦੦ ਸਿੱਖਾਂਦਾ ਕੁਛ ਹਾਲ ਲਿਖੇਗਾ ਜੋਕਿ ਦਾਸਨੇ ਸੰਤ ਜੁਆਲਾਸਿੰਘ ਜੀ ਸਿਧ ਪੁਰਸ਼ ਕੋਲੋਂ ਕੰਡੋ ਘਾਟ ਸੁਣਿਆਂ ਸੀ, ਜਦ ਕਿ ਦਾਸ ਸੋਲਨ (ਸ਼ਿਮਲਾ) ਪੰਜਾਬ ਯੂਨੀਵਰਸਿਟੀ ਵਿਚ ਨੌਕਰ ਸੀ ॥ ਸੁਣਿਆਂ ਹੈ ਕਿ ਸੰਤ ਜਵਾਲਾ ਸਿੰਘ ਜੀ ਅਜ ਕਲ ਹੁਸ਼ਿਆਰ ਪੁਰ ਹਨ ॥

ਮੂਲ–ਸਭੀ ਸਿਖਣੀ ਬ੍ਰਿਤਨ ਚਾਹੇ ॥

ਭੂਪਤਿ ਨਾਰੀ ਮੁਨਕਰ ਰਾਹੇ ॥

ਅਰਥ—ਸਰਬ ਸਿਖੱਣੀਆਂ ਵਿਸ਼ੇ ਦੀ ਚੋਗ ਚੁਗੇਂਗੀ, ਅਰ ਰਾਜੋਂ ਕੀ ਰਾਨੀਆਂ ਗੁਰੂ ਕੇ ਰਾਸਤੇ ਸੇ ਬੇਮੁਖ ਹੋਵੇਂਗੀ ॥

ਮੂਲ —ਗੰਗਾ ਰਹੇਗੀ ਬਰਸ ਉਨਾਠ ॥

ਤਬ ਹਉਂ ਕੂਪ ਦਿਖਲਾਊਂ ਆਠ ॥

ਅਰਥ—ਗੰਗਾ ਤੀਨ ਹੈ:—

(੧) ਮੰਦਾਕਨੀ,ਸਵਰਗ ਮੇਂ ॥

(੨) ਜਾਨਵੀ, ਪਾਤਾਲ ਮੇਂ (ਜਾਨਵੀ ਰਿਸ਼ੀ ਕੀ, ਸ੍ਰੀ ਰਾਮ ਚੰਦ ਜੀ ਕੇ ਬੰਸ ਸੇ)

(੩) ਭਾਗੀਰਥੀ, ਮਾਤ ਲੋਕ ਮੇਂ (ਮ੍ਰਿਤ ਮੰਡਲ ਮੇਂ) ॥

ਗੰਗਾ ਦ੍ਰਿਸ਼ਟ ਕੂਟ ਹੈ ॥ ਗੰਗਾ ਦਾ ਪਦ ਜਿਥੇ ਭੀ ਸੌ ਸਾਖੀ ਵਿਚ ਆਵੇਗਾ,ਉਸਦੀ ਗਿਨਤੀ ੩ ਲਈ ਜਾਵੇਗੀ ॥ ਕੁਲ ਗਿਨਤੀ ਹੋਈ=੩+੫੯+੮=੭੦ ਦਸਮ ਪਾਤਿਸ਼ਾਹ ਦਾ ਸਣਦੇਹ ਜਾਣੇਦਾ ਸੰਮਤ=੧੭੬੫ ਬਿਕਰਮੀ ਏਸ ਵਿਚ ੭੦ ਹੋਰ ਜਮਾ ਕੀਤੇ ਕੁਲ ਹੋਏ=੧੭੬੫+੭੦=੧੮੩੫ ਬਿਕਰਮੀ,ਇਹ ਉਸ ਵਕਤ ਦੀ ਬਾਤ ਹੈ, ਜਦ ਅਹਿਮਦਸ਼ਾਹ ਅਬਦਾਲੀ ਦੇ ਪੋਤੇ ਜ਼ਮਾਨ ਸ਼ਾਹ ਨੇ ਇਧਰ ਪੰਜਾਬ ਉਤੇ ਹਮਲਾ ਕੀਤਾ ਅਤੇ ਹੇਠਲੀ ਉਤੇ ਕੀਤੀ ॥ ਪੰਜਾਬ ਉਤੇ ਇਹ ਕੂਪ (ਕ੍ਰੋਪੀ) ਹੋਈ ॥

"ਸ਼ਾਮਤੇ ਅਹਮਾਲੇ ਮਾ ਸੂਰਤੇ ਨਾਦਰ ਗਰਿਫਤ" ਸਾਡੇ ਬੁਰੇ ਕੰਮ ਹੀ ਨਾਦਰ, ਅਹਿਮਦ ਸ਼ਾਹ ਅਬਦਾਲੀ ਅਤੇ ਜ਼ਮਾਨ ਸ਼ਾਹ ਦੀ ਮੂਰਤ ਬਣ ਕੇ ਸਾਡੇ ਸਾਮਣੇਂ ਆ ਗਏ ਅਤੇ

ਪੰਜਾਬ ਕੁਚਲਿਆ ਗਿਆ ॥

ਮੂਲ –ਸਿਖ ਸ਼ਹੀਦ ਭੂਮ ਧਰ ਜਨਮਾ।
ਕਿਲਕ ਪੁਰੀ ਲਗ ਰਾਜ ਨ ਭਰਮਾ ॥

ਅਰਥ–ਸ਼ਹੀਦ ਸਿਖ ਧਰਤੀ ਪਰ ਜਨਮ ਲੇਂਗੇ ਅਤੇ ਕਲਕਤੇ ਤਕ ਰਾਜ ਕਰੇਂਗੇ, ਇਸ ਮੇਂ ਕੋਈ ਸੰਦੇਹ (ਸ਼ਕ) ਵਾਲੀ ਬਾਤ ਨਹੀਂ ਹੈ।

ਨੋਟ–ਸੌ ਸਾਖੀ ਦੀ ੮੨ ਸਾਖੀ ਮੇਂ ਭੀ ਇਸ ਦਾ ਹਵਾਲਾ ਹੈ ਜੋ ਕਿ ਦੂਜੇ ਹਿਸੇ ਵਿਚ ਛਪ ਕੇ ਗੁਰੂ ਸੰਗਤ ਅਤੇ ਪਬਲਕ ਦੀ ਭੇਟ ਹੋਵੇਗੀ ॥ ਗੁਰੂ ਕਲਗੀ ਧਰ ਜੀ ਦਾ ਫੁਰਮਾਨ ਹੈ:–

"ਰਾਜ ਠਹਰਾਊਂ ਊਨੀ ਪੂਰ॥ਕਿਲਕਪੁਰੀ ਬਜਾਊਂ ਤੂਰ॥"

ਮੂਲ –ਐਸੀ ਬਾਤ ਤਬੈ ਬਣ ਆਈ ॥
ਜਗ ਕੇ ਭੀਤਰ ਤੇਜ ਜਲਾਈ ॥

ਅਰਥ–ਐਸੀ ਬਾਤ ਉਸ ਵਕਤ ਪ੍ਰਗਟ ਹੋਗੀ ਅਰ ਉਹ ਸਮਾ ਉਸ ਵਕਤ ਆਵੇਗਾ, ਜਦ ਦੁਨੀਆਂ ਮੇਂ ਨਾਮ ਕਾ ਜਾਪ ਸੁਫਨੇ ਮਾਤ੍ਰ ਹੋਗਾ, ਅਤੇ ਮਾਯਾ ਕਾ ਅਤੀ ਜੋਰ ਹੋਗਾ ॥

ਮੂਲ –ਸਿੰਘ ਬੋਖ ਹੋਏ ਸੈਨਾ ਸਾਥੀ ॥
ਦਲੀਪ ਸਿੰਘ ਗੁਜ ਪੋਲੈ ਹਾਥੀ ॥

ਅਰਥ–ਸਿੰਘੋਂ ਮੇਂ ਏਕ ਫੌਜ ਕਾ ਸਰਦਾਰ ਹੋਗਾ ॥ ਇਸ ਤਰ੍ਹਾਂ ਕਾ, ਜੈਸੇ ਬ੍ਰਿਛ ਕੀ ਜੜ ਹੋਤੀ ਹੈ ॥ ਦਰਖਤ ਜੜ ਕੇ ਸਹਾਰੇ ਫਲਤਾ ਫੂਲਤਾ ਅਰ ਕਾਇਮ ਰਹਤਾ ਹੈ ॥ ਖਾਲਸਾ ਉਨ ਕੇ ਆਸਰੇ ਫਲੇ ਫੂਲੇਗਾ ॥

ਸਵਾਲ–ਉਹ ਕੌਣ ਹੋਗਾ ?

ਉਤ੍ਰ–ਦਲੀਪ ਸਿੰਘ, ਜਿਸਕੀ ਗਰਜ ਸ਼ੇਰ ਕੇ ਸਮਾਨ ਹੋਗੀ ਅਰ ਵੁਹ ਹਾਥੀ ਪਰ ਸਵਾਰ ਹੋਗਾ ॥

ਨੋਟ–ਮਤ ਖਿਆਲ ਕਰੋ ਕਿ ਯਿਹ ਦਲੀਪ ਸਿੰਘ ਸ਼ੇਰੇ ਪੰਜਾਬ ਮਹਾਰਾਜਾ ਰੰਜੀਤ ਸਿੰਘ ਕਾ ਪੁਤ੍ਰ ਹੋ ਚੁਕਾ ਹੈ, ਜਿਸ ਕੋ ਅੰਗ੍ਰੇਜ ੧੮੪੯ ਈਸਵੀ ਦੇ ਬਹਦ ਵਲਾਇਤ ਲੈ ਗਏ ਥੇ॥ ਇਹ ਉਹ ਦਲੀਪ ਜੀ ਹੋਣਗੇ, ਜਿਸ ਨੇ ਕਿਸੇ ਵਕਤ ਦਿਲੀ ਵਸਾਈ ਸੀ ॥ ਉਹ ਫਿਰ ਪ੍ਰਗਟ ਹੋਣਗੇ ਅਰ ਉਨ ਕੇ ਆਗ-ਮਨ ਵਲ ਹੀ ਮਹਾਰਾਜ ਜੀ ਕਾ ਇਸ਼ਾਰਾ ਹੈ ॥

ਅਗੇ ਸਤਿਗੁਰੂ ਕਲਗੀ ਧਰ ਜੀ ਮਹਾਰਾਜ, ਫਰੰਗੀਆਂ ਦੇ ਬਾਰੇ ਵਿਚ ਹੋਰ ਫੁਰਮਾਨ ਕਰਦੇ ਹਨ:–

ਮੂਲ –ਪ੍ਰਿਥਮ ਫਰੰਗੀ ਲੁਦ ਪੁਰ ਮਧ ।
ਭੋਗੇਂ ਰਾਜ, ਤੇਜ ਭਏ ਦਧ ॥

ਅਰਥ–ਮਹਾਰਾਜਾ ਰੰਜੀਤ ਸਿੰਘ ਜੀ ਨੇ ਸਤਲੁਜ ਪਾਰ ਸਿਰ-ਹਿੰਦ ਥੀ ਸਿਖ ਰਜਾਸਤੋਂ ਪਰ ਭੀ ਤਸੱਲਤ ਜਮਾਣਾ ਚਾਹਾ ਅਰ ਦਰਯਾਇ ਸਤਲੁਜ ਪਾਰ ਕਰਕੇ ਲੁਧਿ-ਆਨੇ ਪਰ ਭੀ ਕਬਜ਼ਾ ਕਰ ਲੀਤਾ ॥ ਪਰੰਤੂ ਲਾਰਡ ਮਿੰਟੂ, ਮਹਾਰਾਜ ਸਾਹਿਬ ਕੀ ਇਸ ਪੇਸ਼ ਕਦਮੀ ਨੂੰ ਅੰਗ੍ਰੇਜ਼ੀ ਮੁਫਾਦ ਦੇ ਖਿਲਾਫ ਸਮਝਦਾ ਸੀ ॥ ਇਸ ਲਈ ਉਸ ਨੇ ਸਰਚਾਰਲਸ ਮਿਟਕਾਫ ਨੂੰ ਸ੍ਰੀ ਅੰਮ੍ਰਿਤ ਸਰ ਭੇਜ ਕਰ ਮਹਾਰਾਜ ਜੀਕੇ ਸਾਥ ਏਕ ਐਹਦਨਾਮਾ ਕੀਤਾ, ਜਿਸ ਨੂੰ ਅਹਦਨਾਮਾ ਅੰਮ੍ਰਿਤਸਰ ਕਹਿੰਦੇ ਹਨ ॥ (ਹਵਾਲਾ ਗੋਲਡਨ ਤਾਰੀਖ ਹਿੰਦ) ॥ ਇਸ

ਐਹਦਨਾਮੇ ਵਿਚ ਇਹ ਕਰਾਰ ਪਾਯਾ ਕਿ ਸਤਿਲੁਜ ਤੋਂ ਪਾਰ ਅੰਗ੍ਰੇਜ ਦੀ ਹਕੂਮਤ ਰਹੇ ਅਤੇ ਸਤਲੁਜ ਤੋਂ ਉਰਾਰ ਮਹਾਰਾਜਾ ਰਣਜੀਤ ਸਿੰਘ ਸਾਹਿਬ ਦੀ ॥

ਹੁਣ ਅਰਥ ਲੀਜੀਏ:-

ਪਹਿਲੇ ਫਰੰਗੀ ਲੁਧਿਆਨੇ ਮੇਂ ਰਾਜ ਸਾਜ ਚਲਾਏਂਗੇ ਦੂਸਰੇ ਬੰਨੇ ਸਿਖਾਂ ਦੀ ਹਕੂਮਤ ਹੋਵੇਗੀ ॥ ਪਰੰਤੂ ਕੁਛ ਸਮੇਂ ਉਪਰੰਤ ਖਾਲਸੇ ਕੇ ਰਾਜ ਕੋ ਜ਼ਵਾਲ ਆਣਾ ਸ਼ੁਰੂ ਹੋਗਾ।

ਮੂਲ -ਚਿੰਤਾ ਬਧੀ ਸਗਲ ਕੇ ਬੀਚ ॥

ਸਭੀ ਪੁਕਾਰੈਂ ਸਤਿਗੁਰ, ਮੀਚ ॥

ਅਰਥ-ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਜੋ ਕਿ ੧੮੩੯ ਈਸਵੀ ਮੁਤਾਬਕ ੧੮੯੬ ਬਿਕਰਮੀ ਮੇਂ ਹੂਈ ਅਰ ਜਦ ਸਿਖਾਂ ਦੀ ਹਕੂਮਤ ਥੱਲੇ ਥੱਲੇ ਜਾਣ ਲਗੀ ਅਤੇ ਫਰੰਗੀ ਨੇ ਆਪਣੇਂ ਜੋਰ ਨੂੰ ਵਧੌਣਾ ਚਾਹਿਆ ਅਤੇ ਖਾਲਸੇ ਨਾਲ ਲੜਾਈਆਂ ਦਾ ਅਰੰਭ ਹੋਇਆ, ਤਦ ਪ੍ਰੇਸ਼ਾਨੀ ਅਤੇ ਉਦਾਸੀ ਸਾਰਿਆਂ ਦੇ ਵਿਚ ਵਧ ਗਈ, ਕਿਉਂਕਿ ਖਾਲਸੇ ਦੀ ਮੌਤ ਅਤੇ ਤਬਾਹੀ ਸਾਮਣੇ ਨਜਰ ਔਣ ਲਗੀ, ਤਦ ਸਾਰੇ ਹੀ ਸਤਿਗੁਰੂ ਜੀ ਕਾ ਨਾਮ ਲੇਕਰ ਪੁਕਾਰਨੇ ਲਗੇ ॥

ਮੂਲ -ਖੂਬ ਨਾਰ ਧਨ ਉਡ ਉਡ ਲੇਇ।

ਤਬੇ ਖਾਲਸਾ ਬਹੁ ਦੁਖ ਹੋਇ ॥

ਅਰਥ-ਇਸਤ੍ਰੀ ਅਰ ਧਨ ਦੇ ਪਿਛੇ ਸਿੰਘ ਪੈਣਗੇ ਅਤੇ ਗੁਰਮਤਿ ਤੋਂ ਸਖਣੇ ਹੋ ਜਾਣਗੇ, ਇਸ ਦਾ ਫਲ ਖਾਲਸੇ ਨੂੰ ਦੁਖ

ਦੀ ਪ੍ਰਾਪਤੀ ਹੋਗੀ ॥ ਪਰੰਤੂ ਕੁਛ ਸਮੇਂ ਦੇ ਉਪਰੰਤ ਜਿਸ ਨੂੰ ਸਦੀਆਂ ਲਗ ਜਾਣ (ਜਿਸ ਦਾ ਬਿਆਨ ਸੌ ਸਾਖੀ ਦੀ ੫੧ ਸਾਖੀ ਵਿਚ ਹੈ)ਖਾਲਸੇ ਦਾ ਦੌਰ ਦੌਰਾ ਫਿਰ ਲਿਖਿਆ ਹੈ॥ ਅਗਲੀ ਪੰਗਤੀ ਵਿਚ ਦੇਖੀਏ-

ਮੂਲ -ਮਦ ਖਾਲਸੇ ਚਮਕੇ ਦੀਪ ॥
ਦਲੀਪ ਸਿੰਘ ਰਾਜਨ ਸਿਰ ਰੀਪ ॥

ਅਰਥ-ਖਾਲਸੇ ਕਾ ਅਰੂਜ (ਸ਼ਾਨ) ਦੀਪੋਂ ਮੇਂ ਚਮਕੇਗਾ, ਅਰ ਦਲੀਪ ਸਿੰਘ ਦਾ ਸਭ ਰਾਜੋਂ ਕੇ ਸਿਰ ਪਰ ਅੰਕਸ ਹੋਗਾ ॥

ਨੋਟ-ਅਗੇ ਗੁਰੂ ਕਲਗੀਧਰ ਜੀ ਸ਼ਾਸਤ੍ਰੋਂ ਕਾ ਹਵਾਲਾ ਦੇ ਰਹੇ ਹੈਂ:-

ਮੂਲ -ਪ੍ਰਿਥਮੇਂ ਭਾਖੂ ਭਵਿਖਤ ਪਰਬ।
ਜੈਸੇ ਕਹਿਓ ਬਿਆਸ ਰਿਖ ਸਰਬ ॥

ਅਰਥ-ਪਹਿਲੇ ਮੈਂ ਆਇੰਦਾ ਔਣ ਵਾਲੇ ਜਮਾਨੇ ਦਾ ਉਹ ਹਿਸਾ ਬਿਆਨ ਕਰਾਂਗਾ, ਜੈਸੇ ਸ੍ਰੀ ਬਿਆਸ ਜੀ ਨੇ ਸਰਬ ਰਿਖੀਯੋਂ ਕੋ ਸੁਣਾਯਾ ਹੈ ॥

ਮੂਲ -ਅਕਬਰ ਬ੍ਰਹਮ ਚਾਰੀ ਬਪ ਧਾਰਾ ॥
ਧਰਮ ਆਪਣਾ ਖੂਬ ਸਵਾਰਾ ॥

ਅਰਥ-ਅਕਬਰ (ਬ੍ਰਹਮਚਾਰੀ) ਨੇਂ ਜਨਮ ਲੀਆ।। ਅਰ ਆਪਣੇ ਸਮੇ ਅਪਨੀ ਬਾਦਸ਼ਾਹੀ ਨੂੰ ਧਰਮ ਕੇ ਸਾਥ ਅੱਛੀ ਤਰ੍ਹਾਂ ਨਿਬਾਹਿਆ ਅਤੇ ਸੋਹਣੀ ਹਕੂਮਤ ਕੀਤੀ॥

ਮੂਲ -ਜਹਾਂਗੀਰ ਸੁਤ ਸ਼ਾਹਿ ਜਹਾਨਾ ॥
ਤਾਂ ਘਰ ਮੌਨ ਆਇ ਰਹੇ ਗੁਲਾਮਾ ॥

ਅਰਥ–ਬਾਦਸ਼ਾਹ ਜਹਾਂਗੀਰ ਦਾ ਲੜਕਾ ਸ਼ਾਹ ਜਹਾਨ ਹੂਆ ਉਸ ਕੇ ਘਰ ਫਰੰਗੀ (ਮੌਨ ਦਾ ਅਰਥ ਹੈ) ਆਕੇ ਨੌਕਰ ਹੋਏ ॥ ਉਸ ਦੀ ਬਾਦਸ਼ਾਹੀ ਵਿਚ ਅੰਗਰੇਜ਼ੋਂ ਨੇ ਸੌਦਾਗਰੀ ਕੀ ਅਰ ਪਰਜਾ ਵਾਂਗਰ ਅਬਾਦ ਹੂਏ ॥

ਨੋਟ:– ੧੬੧੫ ਈਸਵੀ ਵਿਚ ਸਰ ਟਾਮਸ ਰੌ, ਬਾਦਸ਼ਾਹ ਇੰਗਲਿਸਤਾਨ ਜੇਮਸ ਅਵੱਲ ਦਾ ਸਫੀਰ ਬਣ ਕੇ ਬਾਦਸ਼ਾਹ ਜਹਾਂਗੀਰ ਦੇ ਦਰਬਾਰ ਮੇਂ ਆਯਾ ਤੀਨ ਸਾਲ ਦੇ ਲਗ ਭਗ ਏਥੇ ਰਿਹਾ ॥ ਉਸ ਨੇ ਈਸਟ ਇੰਡੀਆ ਕੰਪਨੀ ਲਈ ਬਹੁਤ ਸਾਰੇ ਤਜਾਰਤੀ ਹਕੂਕ ਹਾਸਲ ਕੀਤੇ ॥ ਸੰਨ ੧੬੫੧ ਈਸਵੀ ਵਿਚ ਇਕ ਡਾਕਟਰ ਬਾਟਨ, ਬਾਦਸ਼ਾਹ ਸ਼ਾਹਿਜਹਾਨ ਦੇ ਦਰ-ਬਾਰ ਵਿਚ ਆਯਾ, ਜਿਸਨੇ ਬਾਦਸ਼ਾਹ ਦੀ ਲੜਕੀ ਦਾ ਇਲਾਜ ਕੀਤਾ ॥ ਉਹ ਲੜਕੀ ਰਾਜੀ ਹੋ ਗਈ ॥ ਏਸ ਸਿਲੇ ਵਿਚ (ਏਸ ਦੇ ਬਦਲੇ) ਸ਼ਾਹਿ ਜਹਾਨ ਨੇ ਡਾਕਟਰ ਸਾਹਿਬ ਦੀ ਫੁਰਮਾਇਸ਼ ਤੇ ਅੰਗਰੇਜਾਂ ਨੂੰ ਹਿੰਦ ਵਿਚ ਕੋਠੀਆਂ ਖੋਲਣੇ ਅਰ ਤਜਾਰਤ ਕਰਨੇ ਦੀ ਇਜਾਜ਼ਤ ਦੇ ਦਿੱਤੀ॥ਫਿਰ ਉਨ੍ਹਾਂ ਨੇ ਬੰਬਈ,ਸੂਰ ਅਰ ਮਦਰਾਸ ਕੋਠੀਆਂ ਖੋਲ ਲਈਆਂ ॥ ਕਲਕਤੇ ਵਿਚ ਉਹ ਪਹਿਲੇ ਹੀ ਕੰਮ ਕਰ ਰਹੇ ਸਨ ॥ ਜਦ ਇਨ੍ਹਾਂ ਦੀ ਬੁਨਿਆਦ ਕਾਇਮ ਹੋ ਗਈ, ਤਦ ਅੰਗ੍ਰੇਜ਼ਾਂ ਨੇ ਅਪਨੇ ਪੈਰ ਜਮਾਨੇ ਸ਼ੁਰੂ ਕਰ ਦਿਤੇ ॥

ਮੂਲ–ਵਾ ਕਾ ਤੇਜ ਪਸਰ ਰਿਹੋ ਦਿਨ ਦਿਨ ॥
ਸਭ ਹੀ ਜਾਨੇ ਜਗਤ ਜਨ ਮਨ ਮਨ ॥

ਅਰਥ–ਅੰਗ੍ਰੇਜ਼ੋਂ ਕਾ ਤੇਜ ਦਿਨ ਬਦਿਨ ਵਧਣਾ ਸ਼ੁਰੂ ਹੋਗਿਆ॥
ਸਾਰੇ ਜਹਾਨ ਵਿਚ ਇਹ ਬਾਤ ਉਘੀ ਹੈ ॥

ਮੂਲ –ਤਬੇ ਨੌਰੰਗਾ ਬੰਚਕ ਤਿਆਗੀ ॥
ਮੀਰਾਂ ਸ਼ਾਹਿ ਕੀ ਸੇਵਾ, ਜਾਗੀ ॥

ਅਰਥ–ਤਬ ਔਰੰਗਜੇਬ ਤਿਆਗੀ ਪਰੰਤੂ ਠਗ, ਏਕ ਫਕੀਰ ਮੀਰਾਂ ਸ਼ਾਹ ਕੀ ਸੇਵਾ ਮੇਂ ਤਤਪਰ ਹੂਆ ਅਰ ਉਨਕੀ ਸੇਵਾ ਸੇ ਉਸਕੋ ਕਮਾਲ ਹਾਸਲ ਹੂਆ ਅਰ ਸੂਖਸ਼ਮ ਮੰਡਲੋਂ ਮੇਂ ਉਸ ਕੀ ਰਸਾਈ ਹੋਣੇ ਲਗੀ ॥ਰਿਧ ਸਿਧ ਪ੍ਰਗਟ ਹੋਣੇ ਲਗੀ॥ ਪਰ ਉਹ ਏਸ ਬਰਕਤ ਨੂੰ ਸਹਾਰ ਨ ਸਕਿਆ, ਪਚਾ ਨ ਸਕਿਆ ॥ ਇਕ ਪਾਸੇ ਹਕੂਮਤ ਦਾ ਨਸ਼ਾ ਅਰ ਦੂਜੇਪਾਸੇ ਫਕੀਰ ਦੀ ਰਹਿਮਤ॥ ਇਨਾਂ ਸਾਰੀਆਂਬਾਤਾਂ ਨੂੰ ਉਹ ਜਰਨ ਸਕਿਆ ਅਰ ਆਪੇ ਸੇ ਬਾਹਰ ਹੋ ਗਿਆ ॥

ਮੂਲ –ਜਾਂ ਧਨ, ਵਸਤ, ਹੀਏ ਮੈਂ ਜਾਨੀ ॥
ਤਊ ਨ ਛੂਟੀ ਬਾਤ ਪੁਰਾਨੀ ॥

ਅਰਥ–ਜਦ ਧਨ (ਬਾਦਸ਼ਾਹੀ) ਅਰ ਵਸਤ (ਕਰਾਮਾਤ)ਅਪਨੇ ਵਜੂਦ ਵਿਚ ਦੇਖੀ; ਤਦ ਬਾਦਸ਼ਾਹਾਂ ਵਾਲੀ ਆਦਤ ਨੇ ਉਭਾਰ ਮਾਰਿਆ ਅਰ ਜੁਲਮ ਅਤੇ ਜਬਰ ਤੇ ਤੁਲ ਗਿਆ ॥ ਏਥੋਂ ਤਕ ਕਿ ਅਪਨੇ ਮੁਰਾਦ ਭਾਈ ਨੂੰ ਰਾਜ ਦੀ ਖਾਤਰ ਦਿੱਲੀ ਵਿਚ ਮਰਵਾਯਾ ॥ ਦੂਸਰੇ ਭਾਈ ਦਾਰਾ ਨੂੰ ਬੱਕਰੇ ਵਾਂਗਰ ਜ਼ਬਹ ਕਰਵਾਯਾ ॥ ਅਪਨੇ ਪਿਤਾ ਸ਼ਾਹਿ ਜਹਾਨ ਨੂੰ ਕੈਦ ਕਰ ਲਿਆ ਅਰ ਸਭ ਦੇ ਰਾਜ ਦੇ ਦਰਜੇ ਨੂੰ ਖਤਮ ਕੀਤਾ ॥

ਮੂਲ –ਮਦ ਭਰ ਰਾਜ ਕਰਤ ਇਹ ਸ਼ਾਹੂ ॥
ਹਮ ਸੋਂ ਵੈਰ ਵਧਿਓ ਸ਼ਾਹ ਜਾਊ ॥

ਅਰਥ–ਬਾਦਸ਼ਾਹਨੇ ਅਹੰਕਾਰ ਨਾਲ ਰਾਜ ਕਰਨਾ ਆਰੰਭਿਆ ਅਰ ਸਾਡੇ ਨਾਲ ਭੀ ਔਰੰਗਜੇਬ ਦਾ ਵੈਰ ਵਧਦਾ ਹੀ ਗਿਆ ॥

ਮੂਲ –ਕਰੇਗਾ ਜੋਰ ਖਾਲਸਾ ਬ੍ਰਹਮ ॥
ਹਿੰਦਨ ਮਾਰ, ਮੁਸਲੀ ਚਹੈ ਧਰਮ ॥

ਅਰਥ–ਯਿਹ ਈਸ੍ਰਰ ਰੂਪ ਖਾਲਸੇ ਕੇ ਸਾਥ ਜੋਰ ਕਰੇਗਾ ॥ ਹਿੰਦੂਉਂ ਕੋ ਮਾਰੇਗਾ ਯਾ ਉਨ ਕੋ ਮੁਸਲਮਾਨ ਬਨਾਇਗਾ ॥

ਨੋਟ–ਗੁਰੂ ਕਲਗੀਧਰ ਸਾਹਿਬ ਜੀ, ਬਗੈਰ ਪਖਸ਼ ਕੇ ਔਰੰਗਜੇਬ ਕੀ ਕਰਾਮਾਤ ਕੋ ਆਗੇ ਬਿਆਨ ਕਰਤੇ ਹੈਂ:–

ਮੂਲ –ਦਿਵਸ ਬੰਦਗੀ ਮਕੈ ਜਾਵੈ ॥
ਮਾਂਗੇ ਇਹ, ਮੁਹ ਨੂਰ ਸਲਾਹੇ ॥

ਅਰਥ–ਇਕ ਦਿਨ ਮਰਾਕਬੇ ਮੇਂ (ਬੰਦਗੀ ਮੇਂ ਬੈਠਾ ਹੂਆ) ਸੂਖਸ਼ਮ ਸਰੀਰ ਮੇਂ ਮਕੇ ਚਲਾ ਗਿਆ ॥ ਵਹਾਂ ਪਰ ਦੂਆ ਕੀ (ਮੰਗ ਮੰਗੀ), ਕਿ ਮੈਨੂੰ ਸਾਰੀ ਦੁਨੀਆਂ ਸਰਾਹੇ (ਮੇਰੀ ਉਸਤਤ ਕਰੇ) ॥

ਮੂਲ –ਹੂਈ ਆਵਾਜ, ਰਾਤ ਕੋ ਐਸੀ ॥
ਸਭ ਸਿਰ ਬਲੀ ਏਕ ਬਿਨ ਵੈਸੀ ॥

ਅਰਥ–ਰਾਤ ਕੋ ਐਸਾ ਇਸ਼ਾਰਾ ਹੋਯਾ, ਕਿ ਇਕ ਗੁਰੂਗੋਬਿੰਦ ਸਿੰਘ ਜੀ ਕੇ ਸਵਾਇ ਸਭ ਪਰ ਬਲ ਵਾਲਾ ਹੋਗਾ ।

ਮੂਲ –ਉਠਤ ਸਵੇਰ ਖਾਬ ਭਈ ਸਾਚੀ ॥

ਹਿੰਦੂ ਕਰੋਂ ਮਲੇਛੀ ਡਾਚੀ ॥

ਅਰਥ–ਸਵੇਰ ਸਾਰ ਉਠ ਕਰ ਕਹਣੇ ਲਗਾ ਕਿ ਮੈਨੂੰ ਰਾਤ ਨੂੰ ਬੁਸ਼ਾਰਤ ਹੋਈ ਹੈ ॥ (ਇਲਹਾਮ, ਅੰਤ੍ਰਯਾਮਤਾ) ॥ ਸਚੇ(ਸਚੇ ਖ਼ੁਦਾ)ਨੇ ਮੁਝੇ ਹੁਕਮ ਦੀਆ,ਹੈ ਕਿ ਹਿੰਦੂਉਂ ਕੋ ਅਪਨੇ ਬਲ ਕੇ ਸਾਥ ਮੁਸਲਮਾਨ ਬਨਾਓ ॥ ਹੁਣ ਮੈਂ ਆਰਾਮ ਨਾ ਲੂੰਗਾ ॥

ਮੂਲ –ਏਕ ਕਹੂੰ ਦੂਜਾਨਹੀ ਰਹੈ॥ਐਸਾ ਹੁਕਮ ਸੈਨਾਪਤਿ ਕਰੈ

ਅਰਥ–ਫੌਜੋਂ ਕੇ ਅਫਸਰ ਨੇ ਬਾਦਸ਼ਾਹ ਕਾ ਹੁਕਮ ਸੁਣਾਇਆ ਕਿ ਆਪ ਕੋ ਖ਼ੁਦਾਈ ਹੁਕਮ ਹੂਆ ਹੈ ਕਿ ਏਕ ਕਰੋ, ਦੂਜਾ ਮਜ਼ਹਬ ਨ ਰਹਣੇ ਦੋ ॥

ਮੂਲ –ਭੂਮ ਮਾਹਿ ਜਹਿ ਫੇਰ ਢੰਢੋਰਾ ॥
ਕਰਾਮਾਤ ਕੋ ਲੀਨ ਨਿਹੋਰਾ ॥

ਅਰਥ–ਤਮਾਮ ਦੁਨੀਆ ਮੇਂ, ਜਗਹ ਬ ਜਗਹ ਮੁਨਾਦੀ ਕਰਵਾਈ, ਕਿ ਕਰਾਮਾਤ ਮੁਝੇ ਪ੍ਰਾਪਤ ਹੋ ਗਈ ਹੈ, ਹੁਣ ਕਿਸ ਦੀ ਖ਼ੁਸ਼ਾਮਦ ਹੈ ॥

ਮੂਲ –ਕਰੇਗਾ ਜੁਧ ਹਮ ਸੋ ਨਿਤ ਭਾਰੀ ॥
ਹਰਿ ਕੀ ਕਰਨੀ ਨਾਹਿ ਬਿਚਾਰੀ ॥

ਅਰਥ–ਗੁਰੂ ਜੀ ਵਰਨਨ ਕਰਦੇ ਹਨ, ਕਿ ਸਾਡੇ ਨਾਲ ਭੀ ਹਮੇਸ਼ ਹੀ ਫਸਾਦ ਜਮਾਈ ਰਖੇਗਾ, ਈਸ਼ਵਰ ਕੀ ਮਖਲੂਕਾਤ ਅਰ ਮਹਾਰਾਜ ਦੀ ਦਿੱਤੀ ਹੋਈ ਤਾਕਤ ਦਾ ਖਿਆਲ ਨਹੀਂ ਕਰੇਗਾ ॥

ਮੂਲ –ਸਭ ਰਾਜਨ ਸੋ ਹੇਤ ਬਨਾਈ ॥
ਹਮ ਪਰ ਜੋਰ ਕਰੇ ਨਰ ਸਾਂਈ ॥

ਅਰਥ—ਸਾਰੇ ਪਹਾੜੀ ਰਾਜੋਂ ਕੋ ਅਪਨੀ ਮਦਦ ਪਰ ਲੇਗਾ ਅਰ ਸਾਈਂ (ਰਬ ਦਾ ਬੰਦਾ) ਸਾਡੇ ਨਾਲ ਜੋਰ ਆਜ਼ਮਾਇਗਾ ॥

ਮੂਲ —ਗੁਰ ਪ੍ਰਸਾਦਿ ਮਜ਼ਬ ਜੋ ਧਾਰਾ ॥
ਮਾਰੈਂਗੇ ਸਭ ਜੁਧ ਮਝਾਰਾ ॥

ਅਰਥ—ਅਕਾਲ ਪੁਰਖ ਕੇ ਹੁਕਮ ਸੇ ਜੋ ਇਹ ਪੰਥ ਰਚਾਗਿਆ ਹੈ, ਤਮਾਮ ਕਾ ਖਾਤਮਾ ਲੜਾਈ ਮੇਂ ਕਰੇਂਗੇ,॥

ਮੂਲ—ਤੁਰਕ ਜੀਵ ਤੇਜ ਬਿਨ ਜੀਵੈਂ ॥
ਕਿਰਤ ਕਮਾਹਿ ਰਾਜ ਨ ਥੀਵੈਂ ॥

ਅਰਥ--ਤੁਰਕੋਂ ਕੀ ਹਸਤੀ ਰਹੇਗੀ ਪਰੰਤੂ ਹਕੂਮਤ ਦੇ ਬਗੈਰ॥ ਰੋਜ਼ੀ ਰੋਜ਼ਗਾਰ ਕਰੇਂਗੇ ਪਰ ਹਕੂਮਤ ਨਹੀਂ ਰਹੇਗੀ, ਰਾਜ ਸਾਜ਼ ਸੇ ਖਾਲੀ ਹੋਣਗੇ ॥

ਨੋਟ—ਇਸ ਸਾਖੀ ਮੇਂ ਕਲਜੁਗ ਪੰਜ ਹਜ਼ਾਰ ਸੇ ਲੇ ਕਰ ਕਲਜੁਗ ਕੇ ਅੰਤ ਤਕ ਬਹੁਤ ਕੁਛ ਕਹਾ ਗਿਆ ਹੈ ॥ਕਈ ਪਹਿਲੂਓਂ ਕਾ ਬਿਆਨ ਹੈ ਐਥੇ ਪ੍ਰਸ਼ਨ ਨਹੀਂ, ਪਰੰਤੂ ਉਨ੍ਹਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਕਿਸੇ ਸਵਾਲ ਦਾ ਜਵਾਬ ਹੈ ॥ ਇਸ ਤੋਂ ਅਗੇ ਜੋ ਪ੍ਰਕਰਣ ਸ਼ੁਰੂ ਹੋ ਰਿਹਾ ਹੈ, ਮਾਲੂਮ ਹੁੰਦਾ ਹੈ, ਕਿ ਗੁਰੂ ਸੰਗਤ ਨੇ ਅਗਲੇ ਸਮੇਂ ਵਿਚ ਸਿਖਾਂ ਦੀ ਹਾਲਤ ਅਤੇ ਆਪ ਦੀ ਸਹਾਇਤਾ ਦਾ ਬਚਨ ਪੁਛਿਆ ਹੈ ॥ ਕਈ ਪ੍ਰੇਮੀਆਂ ਨੇ ਜੋ ਦਰਸ਼ਨ ਦੇ ਭੋਰੇ ਸਨ, ਇਹ ਭੀ ਮੰਗ ਕੀਤੀ ਹੈ ਕਿ ਆਪ ਜੀ ਦਾ ਆਗਮਨ ਕਦ ਹੋਵੇਗਾ ਅਰ ਆਪ ਦੀ ਜੋਤ ਕਿਥੇ ਕਿਥੇ ਰਹੇਗੀ ॥

ਦਾਸ ਕਿਸੇ ਦਾ ਪਖਸ਼ ਨਹੀ ਲੈ ਰਿਹਾ ਅਤੇ ਨਾ ਹੀ ਅਪਨੇ ਵਲੋਂ ਕੁਛ ਲਿਖ ਰਿਹਾ ਹੈ ॥ ਦਾਸ ਤੇ ਜੋ ਭੇਦ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਕ੍ਰਿਪਾ ਨਾਲ ਖੁਲੇ ਹਨ, ਉਸ ਦੇ ਵਰਨਨ ਕਰਨ ਦਾ ਅਜੇ ਹੁਕਮ ਨਹੀਂ ॥ ਸਿਰਫ ਗੁਰ ਸੰਗਤ ਦੀ ਦ੍ਰਿਸ਼ਟੀ ਗੋਚਰ ਇਤਨੀ ਹੀ ਬੇਨਤੀ ਕਰਨੀ ਚਾਹੁੰਦਾ ਹਾਂ, ਕਿ ਜਿਸ ਤਰ੍ਹਾਂ ਅਠਵੇਂ ਪਾਤਿਸ਼ਾਹ ਜੀ ਨੇ ਦਿਲੀ ਜਾਂਦੇ ਵਕਤ ਰਸਤੇ ਵਿਚ ਇਕ ਝੀਵਰ (ਮਹਿਰੇ ) ਗੂੰਗੇ ਤੇ ਬੋਲੇ ਦੇ ਸਿਰ ਤੇ ਛੜੀ ਰਖ ਕੇ ਸ੍ਰੀ ਗੀਤਾ ਜੀ ਦੇ ਅਰਥ ਇਕ ਵਿਦਵਾਨ ਅਹੰਕਾਰੀ ਪੰਡਤ ਨੂੰ ਸੁਣਾਏ ਸਨ, ਉਸੇ ਪਰਕਾਰ ਦੀ ਬਖਸ਼ਸ਼ ਇਸ ਸੌ ਸਾਖੀ ਦੇ ਲਿਖਣ ਵਿਚ ਇਸ ਕੀਟ ਤੇ ਹੋਈ ਹੈ ॥ ਦਾਸ ਨੂੰ ਗੁਰ ਸੰਗਤ ਅਪਨੇ ਦਰ ਦਾ ਕੂਕਰ ਅਤੇ ਅਧਮ ਸੇਵਕ ਹੀ ਰੱਖੇ ॥ ਹੁਣ ਆਪਨੇ ਮਨ ਦੀਆਂ ਬਿਰਤੀਆਂ ਸਾਖੀ ਵਲ ਜੋੜੋ ॥

ਸ੍ਰੀ ਗੁਰੂ ਕਲਗੀਧਰ ਜੀ, ਸ੍ਰੀ ਅਨੰਦ ਪੁਰ ਸਾਹਿਬ ਬੈਠੇ ਦੀਵਾਨ ਵਿਚ ਬਾਬਾ ਰਾਮ ਕੰਵਰ ਨੂੰ ਨਮਿਤ ਕਾਰਨ ਰਖ ਕੇ ਸਰਬ ਸੰਗਤ ਨੂੰ ਭਵਿੱਖਤ ਸੁਣਾ ਰਹੇ ਹਨ ॥ ਇਸ ਸਾਖੀ ਪੰਦਰਵੀਂ ਦੀਆਂ ਅਗਲੀਆਂ ਪੰਗਤੀਆਂ ਇਸ ਤਰ੍ਹਾਂ ਆਰੰਭ ਹੁੰਦੀਆਂ ਹਨ:—

ਮੂਲ — ਛੋਡ ਕਲੇਵਰ ਵਰਖ ਤ੍ਰੈ ਤਾਲੀ ॥
ਝਾੜ ਝਾੜ ਕੇ ਸਿੰਘ ਸਿੰਘਾਲੀ ॥
ਮਾਰਤ ਕੂਟਤ ਮਰੈ ਮਰਾਵੈਂ ॥
ਸੀਸ ਅੰਤ ਗਿਣਤੀ ਨਹੀਂ ਆਵੈਂ।
ਭੀਮ ਸਿੰਘ ਮਾਰੇਗਾ ਨਗਰ ॥

ਲੂਟੇ ਗਾਉਂ,ਪੁਰ,ਸਗਰੇ ਬਗਰ ॥
ਸੈ ਪੂਰਨ ਜਬ ਹੋਇ ਅਠਾਰਾਂ ॥
ਹਮ ਬਪ ਆਠ ਚਾਲੀਸਾ ਧਾਰਾਂ ॥

ਨੋਟ–ਕਈ ਸੌ ਸਾਖੀਆਂ ਵਿਚ ਦਾਸ ਨੇ ਆਠ ਦੀ ਥਾਂ ਆਨ ਪੜ੍ਹਿਆ ਹੈ ॥

ਕਲੇਵਰ=ਜਿਸਮ, ਬਦਨ, ਦੇਹ ਦਾ ਨਾਮ ਹੈ ਦੇਖੀਏ ਭਾਈ ਗੁਰਦਾਸ ਜੀ ਦੀ ਵਾਰ:–

ਗਣਕਾ ਪਾਪਨ ਦਾ ਪਾਪ ਕਲੇਵਰ ਧੋਤਾ ॥

ਅਰਥ–ਜਦ ਸਾਨੂੰ ਭਾਣਾ ਵਰਤਾਏ ੪੩ ਬਰਸ ਹੋ ਜਾਣਗੇ ॥

ਸਿਖ ਹਿਸਟਰੀ ਤੋਂ ਪਤਾ ਲਗਦਾ ਹੈ ਕਿ ਸ੍ਰੀ ਦਸਮੇਸ਼ ਜੀ ੧੭੬੫ਬਿਕਰਮੀ ਵਿਚ ਸਣਦੇਹ ਗਏ, ਇਸ ਵਿਚ ੪੩ ਜਮਾ ਕਰੋ (੧੭੬੫–੪੩=੧੮੦੮ ਬਿਕਰਮੀ ॥ ਇਸ ਵਕਤ ਤਕ ਕੀਹ ਹੋਵੇਗਾ ਕਿ ਸਿੰਘ ਝਾੜਾਂ, ਬੂਟੀਆਂ ਵਿਚ ਲੁਕ ਛਿਪ ਕੇ ਅਪਨਾ ਸਮਾਂ ਬਤੀਤ ਕਰਣਗੇ ॥ ਸਿੰਘਾਲੀ ਦਾ ਸ਼ਬਦ ਇਸ ਤਰਹ ਹੈ, ਸਿੰਘ ਆਲੀ, ਸਿੰਘੋਂ ਕਾ ਘਰ ਝਾੜਾਂ ਜੰਗਲਾਂ ਵਿਚ ਹੋਵੇਗਾ ॥ ਕਾਨੂੰਵਾਨ ਦੇ ਛੰਭ ਵਿਚ ਅਤੇ ਬੀਕਾਨੇਰ ਦੀ ਜੂਹ ਵਿਚ ਸਿੰਘਾਂ ਨੇ ਲੁਕ ਛਿਪ ਕੇ ਗੁਜਾਰਾ ਕੀਤਾ ॥

ਫੇਰ ਸਿੰਘ ਛਾਪੇ ਮਾਰਣਗੇ, ਕੁਟੱਣਗੇ, ਬਹੁਤ ਸਾਰਿਆਂ ਨੂੰ ਮਾਰਣਗੇ ਅਤੇ ਆਪ ਭੀ ਮਰਨਗੇ ॥ ਜੈਸਾ ਕਿ ਲਾਹੌਰ ਲਾਇ ਗਏ, ਕਤਲ ਕੀਤੇ ਗਏ, ਚਰਖੀਆਂ ਤੇ ਚੜੇ ॥ ਗੁਰਦਵਾਰਾ ਸ਼ਹੀਦ ਗੰਜ

ਲਾਹੌਰ ਇਸ ਦੀ ਸ਼ਾਹਿਦ ( ਗਵਾਹੀ ) ਹੈ ॥ ਇਤਨੇ ਸਿੰਘ ਸ਼ਹੀਦ ਹੋਣਗੇ ਕਿ ਅੰਤ ਨਹੀਂ ਆਵੇਗਾ, ਅਣ ਗਿਣਤ ਹੋਣਗੇ ॥ ਇਹ ਉਹ ਸਮਾਂ ਸੀ, ਜਦ ਕਿ ਸਿਖ ਦੇ ਇਕ ਇਕ ਸਿਰ ਦਾ ਮੁਲ ੪੦ ਰੁਪਯੇ ਹੁੰਦਾ ਸੀ ॥ ਹੁਣ ਬੀਰ ਬੰਦਾ ਬਹਾਦਰ ਵਲ ਭੀ ਇਸ਼ਾਰਾ ਹੈ, ਕਿ ਸਾਡੇ ਵਕਤ ਵਿਚ ਭੀ ਭੀਮ ਵਰਗਾ ਸਿੰਘ, ਨਗਰ, ਪਿੰਡ, ਪੁਰੀਆਂ ਅਤੇ ਸ਼ਹਿਰਾਂ ਨੂੰ ਲੁਟੇਗਾ ॥ ਸੰਮਤ ੧੯੦੮ ਬਿਕਰਮੀ ਤਕ ਇਹ ਕਾਰ ਰਹੇਗੀ ॥ ਸਾਡਾ ਆਗਮਨ ਫੇਰ ਕਦੋਂ ਹੋਵੇਗਾ—"ਹਮ ਬਪ ਆਨ ਚਾਲੀਸਾ ਧਾਰਾ" ਅਰਥਾਤ ੧੯੦੮+੮+੪੦= ੧੯੫੬ ਬਿਕਰਮੀ ਵਿਚ ॥ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ ਬਾਬੇ ਬਾਲਕ ਸਿੰਘ ਜੀ ਦਾ ਜਨਮ ੧੮੫੬ ਬਿਕਰਮੀ ਵਿਚ ਸ੍ਰੀ ਹਜਰੋ ਸਾਹਿਬ (ਜਿਲਾ ਕੈਂਬਲਪੁਰ) ਵਿਚ ਹੋਯਾ ॥

ਨੋਟ—ਦਾਸ ਨੇ ਅਜ ਤਕ ੧੬, ਸੌ ਸਾਖੀਆਂ ਪੜ੍ਹੀਆਂ ਹਨ, ਜਿਨਾਂ ਵਿਚੋਂ ੧੧ ਲਿਖਤ ਦੀਆਂ ਸਨ ਅਤੇ ਪੰਜ ਛਾਪੇ ਦੀਆਂ ॥ ਕਈ ਸਾਖੀਆਂ ਵਿਚ ਇਉਂ ਭੀ ਪੜ੍ਹਿਆ ਹੈ ਕਿ 'ਸੌ ਪੂਰਨ ਜਬ ਹੋਇ ਅਠਾਰਾਂ। ਹਮ ਬਪਆਨ ਚਾਲੀਸਾ ਧਾਰਾਂ' ਅਰਥਾਤ (੧੮੦੦-।-੪੦=੧੮੪੦ ਬਿਕਰਮੀ, ਅਸੀਂ ੧੮ ੪੦ ਦੇ ਉਪਰੰਤ ਆਵਾਂਗੇ ॥

ਹਿਜ਼ ਹੋਲੀ ਨੈਸ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ (ਭੈਣੀ ਸਾਹਿਬ, ਜਿਲਾ ਲੁਧਿਆਨਾ) ਦਾ ਕਥਨ ਹੈ ਕਿ ਸਤਿਗੁਰੂ ਬਾਬਾ ਬਾਲਕ ਸਿੰਘ ਜੀ ਦਾ ਜਨਮ ੧੮੪੧ ਬਿਕ-

ਰਮੀ ਵਿਚ ਹੋਯਾ ਹੈ ਅਤੇ ਉਨ੍ਹਾਂਨੂੰ ਹਜ਼ੂਰੋਸਾਹਿਬ ਤੋਂ ਲਿਖਿਆ ਹੋਯਾ ਭੀ ਮਿਲ ਗਿਆ ਹੈ ॥ ਪ੍ਰੇਮੀ ਜਨ ਵਿਚਾਰ ਕਰ ਲੈਣ ਕਿ ਕਿਹੜਾ ਸੰਮਤ ਠੀਕ ਹੈ,੧੯੫੬ ਯਾ ੧੯੪੧ਬਿਕਰਮੀ ॥

ਦਾਸ ਨੂੰ ਇਹ ਜਣਾਯਾ ਗਿਆਹੈ ਕਿ ਸਾਡਾ ਆਗਮਨ ਜ਼ਰੂਰ ਹੋਯਾਅਤੇ ਹੁਕਮਹੋਯਾ ਕਿ ਸੌਸਾਖੀ ਦੀ ਸਾਖੀ੬੫ਦੇਖਲੈ ਜਿਸ ਦਾ ਸਾਰਾ ਹਾਲ ਦਾਸ ਦੂਜੇ ਹਿਸੇ ਵਿਚ ਲਿਖੇਗਾ ॥

ਸੌ ਸਾਖੀ ਏਸ ਵੇਲੇ ਮੇਰੇ ਸਾਮਣੇਹੈ ਅਤੇ ਦਾਸ ੬੫ ਵੀਂ ਸਾਖੀ ਨੂੰ ਪੜ੍ਹ ਰਿਹਾ ਹੈ ॥ ਓਥੇ ਇਸ ਪ੍ਰਕਾਰ ਕਥਨ ਹੈ:–

"ਆਲਮ ਸਿੰਘ ਕਹਿਆ, ਦਰਸ਼ਨ ਭੀ ਹੋਵੈਗਾ ॥ ਬਚਨ ਹੋਇਆ, ਹਮ ਭੀ ਅੰਮ੍ਰਿਤਸਰ ਰਾਮ ਸਰ ਕੀ ਭਾਵਨੀ ਰਖਦੇ ਸਾਂ ॥ ਤਾਂ ਉਤਰੇਂਗੇ, ਗਿਆਰਵੀਂ ਵੇਰ ਆਪਣੀ ਖੇਤੀ ਖਾਲਸੇ ਨੂੰ ਸਮਾਲਣਾ ॥ ਕੋਈ ਨ ਜਾਣ ਸਕੇਗਾ, (ਗੁਪਤ ਜਾਮਾ ਹੋਵੇਗਾ) ਅਤੇ ਬਾਹਰਵਾਂ ਜਾਮਾ ਇਸ ਨੂੰ ਪ੍ਰਗਟ ਕਰੇਗਾ" ॥

ਦਾਸ ਖੋਜ ਦੇ ਬਾਦ, ਅਤੇ ਬਖਸ਼ਸ਼ ਹੋਣ ਦੇ ਉਪਰੰਤ ਇਹ ਸਭ ਕੁਛ ਪੰਥ ਦੀ ਭੇਟਾ ਕਰ ਰਿਹਾ ਹੈ ॥ ਇਸ ਤੇ ਟੀਕਾ ਟਿਪਣੀ ਦੀ ਲੋੜ ਨਹੀਂ ਅਤੇ ਜੋ ਕਰੇਗਾ, ਦਾਸ ਉਸ ਨੂੰ ਕੋਈ ਉਤਰ ਨਹੀਂ ਦੇਵੇਗਾ ॥ ਤੁਸੀ ਅਪਨੇ ਯਕੀਨ ਅਤੇ ਭਰੋਸੇ ਨੂੰ ਜਿਥੇ ਹੈ ਰਖੋ, ਪਰ ਸਚ ਦੀ ਖੋਜ ਕਰੋ ਅਤੇ ਮਹਾਰਾਜ ਜੀ ਦੇ ਚਰਨ ਕੰਵਲਾਂ ਵਿਚ ਸਦੀਵ ਹੀ ਬੇਨਤੀ ਕਰੋ ਕਿ ਅਸਲੀਅਤ ਨੂੰਸਾਡੇ ਤੇ ਖੋਲ ਦੇਉ ਅਤੇ ਝਗੜੇ ਝਾਂਝਿਆਂ ਤੋਂ ਸਾਨੂੰ ਹਥ ਦੇ ਕੇਰਖੋ ॥ ਜਦ ਦੋਨੋ ਹਿਸੇ ਟੀਕੇ ਵਾਲੇ ਆਪ ਪੜ੍ਹੋਗੇ ਤਾਂ ਬਹੁਤ ਕੁਛ ਚਾਨਣ ਆਪ ਨੂੰ ਹੋ ਜਾਵੇਗਾ ॥ ਜੋ ਬਖਸ਼ਸ਼ ਦਾਸ

ਤੇ ਹੋਈ ਹੈ, ਸਤਿਗੁਰੂ ਸਭ ਤੇ ਕਰੇ ॥ ਆਉ ਅਗੇ ਤੁਰੀਏ ॥

ਮੂਲ –ਜਵਨ ਕੰਧਾਰੀ ਆਵੈਂ ਜਾਹਿ ॥
ਜਾਂ ਬਿਧ ਦੇਸ ਉਜਰ ਸਭ ਜਾਇ ॥

ਅਰਥ–ਕੰਧਾਰ ਕੇ ਮੁਸਲਮਾਨ ਲੁਟੇਰੇ ਹਮਲੇ ਪਰ ਹਮਲਾ ਕਰੇਂਗੇ ॥ ਇਸ ਤਰੀਕੇ ਸੇ ਪੰਜਾਬ ਦੇਸ ਤਮਾਮ ਉਜੜ ਜਾਵੇਗਾ ॥

ਮੂਲ –ਤਬ ਉਨੀਸਾ ਬਰਸ ਉਨੀਸ ॥
ਨਗਰ ਬੀਚ, ਭੂਪਤ ਰੰਗ ਤੀਸ ॥

ਅਰਥ–ਮਹਾਰਾਜ ਦਲੀਪ ਸਿੰਘ ਕੀ ਗ੍ਰਿਫਤਾਰੀ ੧੮੪੯ ਈਸਵੀ ਮੁਤਾਬਕ ੧੯੦੬ ਬਿਕਰਮੀ ਵਿਚਹੋਈ ਅਰ ਖਾਲਸਾ ਰਾਜ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ। ਸੰਮਤ ੧੯੧੯ ਬਿਕ੍ਰਮੀ ਮੇਂ ਲਾਹੌਰ ਵਿਚ ਫਰੰਗੀ ਦੀ ਹਕੂਮਤ ਜ਼ੋਰੋਂ ਪਰ ਹੋਗੀ, ਜਿਸ ਦਾ ਥੋੜਾ ਵੇਰਵਾ ਮੁੜ ਦੋਬਾਰਾ ਅਗੇ ਦਿਤਾ ਗਿਆ ਹੈ ॥

ਮੂਲ –ਮਾਰ ਕੂਟ ਪੂਰਬ ਤੇ ਆਵੈ ॥
ਸੈਨ ਪਿਆਦੀ, ਈਸੇ ਆਵੈ ॥

ਅਰਥ–ਪੂਰਬ ਤੌਂ ਫੌਜ ਆਵੇਗੀ ॥ ਈਸੇ ਦੀ ਉਮਤ(ਅੰਗਰੇਜ਼) ਕੀ ਪੈਦਲ ਫੌਜ ਆਵੇਗੀ ॥

ਮੂਲ – ਮਿਲੇ ਖਾਲਸਾ ਆਪਨ ਫੂਟ ॥
ਨਰ ਨਾਰੀ ਘਰ ਸਗਰੇ ਟੂਟ ॥

ਅਰਥ–ਖਾਲਸੇ ਦੀ ਆਪਸ ਵਿਚ ਫੁਟ ਪੜ ਜਾਵੇਗੀ ਅਰ ਵੁਹ ਫਿਰੰਗੀਯੋਂ ਕੇ ਤਾਬੇਦਾਰ ਹੋ ਜਾਵੇਂਗੇ ॥ਨਰ ਨਾਰੀਯੋਂ ਮੇਂ ਨ ਇਤਫਾਕੀ ਬੜ੍ਹ ਜਾਵੇਗੀ ॥

ਮੂਲ –ਸ਼ਸਤ੍ਰ ਛੋਡਿ ਬਿਪ੍ਰਨ ਕੀ ਰੀਸ ॥
ਜਾਂ ਬਿਧ ਬਨੇ ਗਏ ਤੇ ਤ੍ਰੀਸ ॥

ਅਰਥ–ਖਾਲਸੇ ਕੋਲੋਂ ਹਥਯਾਰ ਖੋਹੇ ਜਾਵੇਂਗੇ, ਅਰ ਬ੍ਰਹਮਨੋ ਜੈਸੀ ਰੀਤੀ ਹੋ ਜਾਵੇਗੀ ॥ ਕਹਾਂ ਬਾਦਸ਼ਾਹਿ ਅਰ ਕਹਾਂ ਮੰਗਤੇ ॥

ਨੋਟ:--ਬਾਬਾ ਤੇਗਾ ਸਿੰਘ ਪੁਸਤਕ ਪੜ੍ਹੋ, ਜੋ ਕਿ ਮਾਸਟਰ ਤਾਰਾ ਸਿੰਘ ਜੀ ਕੀ ਰਚਤ ਹੈ ॥ ਉਸ ਵਿਚ ਲਿਖਾ ਹੈ ਕਿ ਗੁਜਰਾਤ ਦੀ ਜੰਗ ਪਿਛੋਂ ਜਿਹੜੀ ਕਿ ਅੰਗਰੇਜ਼ਾਂ ਅਤੇ ਸਿਖਾਂ ਵਿਚ ਹੋਈ, ਰਾਵਲ ਪਿੰਡੀ ਇਕ ਦਰਬਾਰ ਹੋਯਾ ॥ ਫਰੰਗੀਆਂ ਨੇ ਦੇਸ ਵਿਚ ਢੰਡੋਰਾ ਦੇ ਦਿਤਾ ਕਿ ਇਸ ਦਰਬਾਰ ਵਿਚ ਜੋ ਖਾਲਸਾ ਆਪਨੀ ਤਲਵਾਰ ਰਖ ਦੇਗਾ, ਉਸ ਦੀ ਜਾਨ ਬਖਸ਼ੀ ਕੀਤੀ ਜਾਵੇਗੀ,ਇਸ ਦੇ ਪਿਛੋਂ ਜਿਸ ਸਿਖ ਕੋਲ ਤਲ-ਵਾਰ ਹੋਵੇਗੀ, ਉਸ ਨੂੰ ਕਤਲ ਕਰ ਦਿਤਾ ਜਾਵੇਗਾ ॥ ਉਥੇ ਤਲਵਾਰਾਂ ਦੇ ਢੇਰਾਂ ਦੇ ਢੇਰ ਲੱਗ ਗਏ ਅਤੇ ਖਾਲਸੇ ਕੋਲੋਂ ਸ਼ਸਤ੍ਰ ਖੋਹੇ ਗਏ ਅਤੇ ਬਹਾਦਰ ਪੁਣੇ ਤੋਂ ਕਾਇਰਾਂ ਵਿਚ ਨਾਮ ਦਾਖਲ ਕੀਤਾ ਗਿਆ ॥

ਮੂਲ –ਸ਼ਤ ਬਰਸ ਕਾਹਿਲ ਮਮ ਪੰਥ ॥
ਮਰੈ ਲੁਗਾਈ ਧਰਮ ਵਿਪੰਥ ॥

ਅਰਥ–ਮੇਰਾ ਪੰਥ ੧੦੦ ਸਾਲ ਤਕ ਕਾਹਿਲੀ (ਸੁਸਤੀ)ਨਾਲ ਆਪਣਾ ਸਮਾ ਬਤੀਤ ਕਰੇਗਾ ॥ ਅਰ ਮੇਰੇ ਧਰਮ ਕੀ ਇਸਤ੍ਰੀਆਂ ਅਪਨੇ ਧਰਮ ਸੇ ਬੇਮੁਖ ਹੋ ਕਰ ਮਰੇਂਗੀ॥

ਮੂਲ –ਤਬ ਇਹ ਬਿਧ ਐਸੀ ਬਣਿ ਆਵੈ ॥
ਸਿੰਘ ਭੂਪਤਿ ਕੋ ਰਹਣ ਨਾ ਪਾਵੈ ॥

ਅਰਥ–ਤਬ ਗਿਰਤੇ ਗਿਰਤੇ ਏਥੋਂ ਤਕ ਨੌਬਤ ਪਹੁੰਚੇਗੀ, ਕਿ
ਕੋਈ ਭੀ ਖੁਦ ਮੁਖਤਾਰ ਸਿਖ ਰਾਜਾ ਨਹੀਂ ਹੋਗਾ ॥
(ਅਜ ਕਲ ਇਹ ਪ੍ਰਤਖਸ਼ ਬਾਤ ਹੈ)॥

ਮੂਲ –ਵਣਜਾਰਾ ਇਕ; ਮੇਰਾ ਸਿਖ ॥
ਧਰਮ ਹੇਤ ਫਿਰਤਾ ਵਿਸ ਮਿਖ ॥

ਅਰਥ–ਏਕ ਨਾਮ ਕਾ ਖ਼ਰੀਦਾਰ ਜੋ ਕਿ ਮੇਰਾ ਸਿਖ ਹੋਗਾ,
ਵੁਹ ਧਰਮ ਕੇ ਵਾਸਤੇ ਪੇਚੋ ਤਾਬ ਖਾਤਾ ਫਿਰੇਗਾ ਅਰ
ਵਿਸਮਾਦ ਬ੍ਰਿਤੀ (ਮਸਤਾਨੀ ਹਾਲਤ) ਮੇਂ ਹੋਗਾ ॥

ਮੂਲ –ਕਲਿ ਕਾ ਨਗਰ ਫੂਟ ਹੋਇ ਆਈ ॥
ਗ੍ਰਿਹਿ ਗ੍ਰਿਹਿ ਭੀਤਰ ਕਲਾ ਜਗਾਈ ॥

ਅਰਥ–ਨਗਰੋਂ ਮੇਂ ਲੜਾਈ ਫਸਾਦ ਹੋਗਾ ਅਰ ਪ੍ਰਜਾ ਵਿਚ
ਸਖਤ ਫੁਟ ਪੜ ਜਾਵੇਗੀ ॥ ਘਰ ਘਰ ਵਿਚ ਕਲ੍ਹਾ
ਮਾਈ ਲੜਾਈ ਅਰ ਫਸਾਦ ਕਰਵਾਏਗੀ ॥

ਮੂਲ –ਦ੍ਵਾਦਸ ਬਰਸ, ਕੁਛ ਜਾਨਾ ਨਾਹੀ ॥
ਦਿਲੀਪ ਸਿੰਘ ਜਨਮਤ ਭਇਆ ਸਾਈਂ ॥

ਅਰਥ–ਯਿਹ ਮਾਲੂਮ ਨਹੀਂ ਹੋ ਸਕੇਗਾ, ਜਦ ਕਿ ੨੦੧੨
ਬਿਕਰਮੀਕੇ ਅੰਦਰ ਅੰਦਰ ਹੀ ਦਲੀਪ ਸਿੰਘ ਦੋਬਾਰਾ
ਜਨਮ ਲੇਗਾ ਜੋ ਕਿ ਮੁਲਕੋਂ ਕਾ ਮਾਲਿਕ ਹੋਗਾ ॥

ਮੂਲ –ਗੁਪਤ ਪਖ ਮੈਂ ਭੀ ਤਬ ਕਰੋਂ ॥
ਏਕ ਵੀਸ ਵਰਖਨ ਲਗ ਲਰੋਂ ॥

ਅਰਥ–ਮੈਂ ਭੀ ਉਸ ਵਕਤ ਪੋਸ਼ੀਦਾ ਇਮਦਾਦ ਕਰੂੰਗਾ ਅਰ
੨੦੨੧ ਬਿਕਰਮੀ ਤਕ ਅੰਦਰ ਹੀ ਅੰਦਰ ਲੜਤਾ
ਜਾਊਂਗਾ (ਸਹਾਇਤਾ ਕਰਤਾ ਰਹੂੰਗਾ)॥

ਮੂਲ –ਫਿਰੈਂ ਫਿਰੰਗੀ, ਸਿੰਘਨ ਪੰਥ ॥
ਧਸੈ ਆਇ ਪਰਜਾ ਸਿਉ ਸੰਧ ॥

ਅਰਥ–ਫਰੰਗੀ ਕਾ ਰਾਜ ਨਾਸ਼ ਹੋਗਾ ਅਰ ਸਿੰਘ ਹਕੂਮਤ ਦਾ ਰਸਤਾ ਇਖਤੀਆਰ ਕਰੇਂਗੇ ॥

ਮੂਲ –ਸਭੇ ਨੀਤ ਕਰਤੇ ਸਤ ਸਾਤ ॥
ਬਰਸ ਬੀਤ ਜਾਵੈਂ ਦਸ ਸਾਤ ॥

ਅਰਥ–ਸਭ ਸੰਮਤ ੭-।-੭=੧੪ ਅਰਥਾਤ ੨੦੧੪ ਕਾ ਖਿਆਲ ਕਰੇਂਗੇ ਪਰੰਤੂ ੧੦-।-੭=੧੭ ਸੰਮਤ ਤਕ ਇੰਤਜ਼ਾਰ ਕਰਨਾ ਪੜੇਗਾ,ਜਦ ਕਿ ਮਰਦ ਕਾ ਚੇਲਾ ਪ੍ਰਗਟ ਹੋਗਾ ॥

ਮੂਲ –ਏਕ, ਮਲੇਛੀ ਬੰਧਨ, ਨਾਮਾ ॥
ਪ੍ਰਜਾ ਬਰਨ ਮੇਟੇ, ਸੁਖ ਧਾਮਾ ॥

ਅਰਥ–ਏਕ ਨਾਮ ਕੀ ਤਾਕਤ ਵਾਲਾ, ਮਲੇਛੀ ਬੰਧਨੋਂ ਸੇ ਅਜ਼ਾਦ ਕਰਾਵੇਗਾ ॥ ਸ਼ਿਕਰ ਵਰਨ ਪ੍ਰਜਾ ਕਾ ਖਾਤਮਾ ਹੋਗਾ ਅਰ ਸੁਖ ਕੇ ਧਾਮ ਮੇਂ ਬਿਸਰਾਮ ਕਰਵਾਏਗਾ, ਪ੍ਰਜਾ ਕੋ ਸੁਖ ਕੀ ਪ੍ਰਾਪਤੀ ਹੋਗੀ ॥

ਮੂਲ –ਗਊ, ਸਿੰਘ ਕਾ ਬਨੇ ਜਿਉ ਸੰਗਾ ॥
ਸਹੰਸ੍ਰ ਬਰਖ ਬੀਤੇ ਨਿਹਸੰਗਾ ॥

ਅਰਥ–ਗਊ ਅਤੇ ਸ਼ੇਰ ਦਾ ਐਸਾ ਇਕਠ ਬਣੇਗਾ ਕਿ ਇਕ ਘਾਟ ਸੇ ਪਾਣੀ ਪੀਏਂਗੇ ਅਰ ਏਕ ਕੋ ਦੂਸਰੇ ਕਾ ਰੰਚਕ ਮਾਤਰ ਭੀ ਭੈ ਨਹੀਂ ਹੋਗਾ ਅਰ ਬਗੈਰ ਸ਼ਕੋ ਸ਼ੁਬਹ ਕੇ ਹਜਾਰੋਂ ਸਾਲ ਗੁਜਰ ਜਾਵੇਂਗੇ ॥

ਮੂਲ –ਰਿਲ ਪੁਰ ਬੀਚ ਬਾਢੀ ਸੁਤ ਹੋਈ ॥

ਬਲੂਆ ਰਾਜ ਕਰੇਗਾ ਸੋਈ ॥

ਪਹਿਲਾ ਅਰਥ—ਅਰਾਈਂ ਪਿੰਡ ਵਾਲਿਆਂ ਦੀ ਜੋ ਕਿ ਸ੍ਰੀ ਭੈਣੀ ਸਾਹਿਬ (ਜਿਲਾ ਲੁਧਿਆਣੇ) ਦੇ ਨਜਦੀਕ ਹੀ ਹੈ, ਰਿਲ ਗੋਤ ਹੈ ॥ ਰਿਲ ਪੁਰੀ ਮੇਂ ਅਰਥਾਤ ਅਰਾਈਂ ਪਿੰਡ ਵਿਚ ਤ੍ਰਖਾਨ ਦਾ ਪੁਤ੍ਰ ਹੋਵੇਗਾ ॥

ਦੂਜਾ ਅਰਥ—ਰੋਹੇਲਿਆਂ (ਪਠਾਨਾਂ) ਕੀ ਪੁਰੀ, ਜਹਾਂ ਪਠਾਨੋ ਨੇ ਰਾਜ ਕੀਆ ਹੈ ਅਰਥਾਤ ਦਿਲੀ ਵਿਚ ਤ੍ਰਖਾਨ ਦਾ ਸਪੁਤ੍ਰ ਈਸ੍ਵਰੀ ਸ਼ਕਤੀ ਕੇ ਸਾਥ ਹਕੂਮਤ ਕਾ ਮਾਲਕ ਹੋਗਾ (ਬਲੂਆ=ਬਲ ਕੇ ਸਾਥ, ਈਸ੍ਵਰੀ ਤਾਕਤ ਕੇ ਸਾਥ ॥)

ਮੂਲ —ਦੇਸ ਪੰਜਾਬ, ਸੂਦ ਜੋ ਹੋਇਆ ॥
ਤਿਨ ਏਹ ਪੰਥ ਮਰਨ ਕਾ ਜੋਇਆ ॥

ਅਰਥ—ਪੰਜਾਬ ਦੇਸ਼ ਮੇਂ ਸ਼ੂਦਰ ਕੌਮ ਸੇ ਸ਼ੁਮਾਰ ਹੋਗਾ, ਵੁਹ ਮੇਰੇ ਮੁਰਦਾ ਪੰਥ ਮੇਂ ਜਾਨ ਡਾਲੇਗਾ ॥ ਅਰਥਾਤ ਨਯਾ ਪੰਥ ਸਜਾਇਗਾ ॥ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਕੰਮ ਕੀਤਾ ਅਤੇ ਦਸਵੇਂ ਪਾਤਸ਼ਾਹ ਦੇ ਹੁਕਮ ਤੇ ਫੁਲ ਚਾੜ੍ਹੇ ॥

ਮੂਲ —ਹਿੰਦਵੀ, ਉਤਰ, ਦਛਨ, ਪੂਰਬ ॥
ਦਿਲੀ ਸ਼ਾਹ ਪੁਰ, ਸਕਲਾ ਮੂਰਬ ॥

ਅਰਥ—ਹਿੰਦ, ਉਤ੍ਰ, ਦਖਸ਼ਨ, ਪੂਰਬ, ਦਿਲੀ ਜੋ ਬਾਦਸ਼ਾਹੋਂ ਕੀ ਰਾਜਧਾਨੀ ਹੈ ਅਰ ਸਾਰੇ ਇਲਾਕੋਂ ਮੇਂ ਉਸਕਾ ਤੇਜ ਪ੍ਰਤਾਪ ਬੜ੍ਹੇਗਾ ॥

ਮੂਲ —ਕੁਛੱਕ ਕਹੀ, ਬਹੁਤੀ ਰਹਿ ਗਈ ॥

ਕਥਾ ਕਰਤਾਰ ਬਿਸਤਰੀ ਰਹੀ ॥

ਪਹਿਲਾ ਅਰਥ–ਉਸ ਮਹਾਨ ਸ਼ਕਤੀ ਕੀ ਕਥਾ ਮੈਨੇ ਥੋੜੀ ਕਹੀ ਹੈ ॥ ਬਾਕੀ ਕਥਾ ਮੈਂ ਕਰਤਾਰ ਕੇ ਬਿਸਤਰੇ(ਸਚ ਖੰਡ) ਮੇਂ ਛੋੜੀ ਹੈ ॥ ਜਬ ਆਵੇਗਾ, ਅਪਨੇ ਸਾਥ ਲੇਤਾ ਆਵੇਗਾ ॥

ਦੂਜਾ ਅਰਥ–ਵਿਸਥਾਰ ਕੇ ਸਾਥ ਜੋ ਮੈਂ ਨੇ ਕਥਾ ਕਹਿਨੀ ਥੀ, ਵੁਹ ਮੁਝ ਸੇ ਰਹਿ ਗਈ ਹੈ ॥ ਯਹਾਂ ਮੈਂ ਨੇ ਥੋੜੀ ਕਥਾ ਕਹੀ ਹੈ ॥

ਨੋਟ–ਹੁਣ ਕਲਕੀ ਅਵਤਾਰ ਯਾ ਨਿਹ ਕਲੰਕ ਅਵ ਤਾਰ ਦਾ ਵਰਨਨ ਹੈ ਜੋ ਕਿ ਕਲਜੁਗ ਕੇ ਅੰਤ ਵਿਚ ਹੋਵੇਗਾ ॥

ਮੂਲ –ਮਲ ਕਸ਼ਮੀਰ ਦੁਖ ਦੇਇ ਜਬੈ ॥
ਬਿਪ੍ਰ, ਬਿਸ਼ਨ ਜਸ, ਸੁਤ ਹੋਇ ਤਬੈ ॥

ਅਰਥ–ਹਜਾਰੋਂ ਸਾਲੋਂ ਕੇ ਉਪਰੰਤ, ਜਬ ਕਸ਼ਮੀਰ ਮੇਂ ਫਿਰ ਦੁਖ ਕੇ ਬਾਦਲ ਨਮੂਦਾਰ ਹੋਣਗੇ, ਤਦ ਬ੍ਰਹਮਨ ਕਾ ਲੜਕਾ ਵਿਸ਼ਨੂ ਸਮਾਨ ਅਵਤਾਰ ਲੇਗਾ ॥

ਮੂਲ –ਕਲਕੀ, ਰੂਪ ਹਰੀ, ਅਵਤਾਰਾ ॥
ਸੰਭਲ ਮੰਦਰ ਬੀਚ ਉਜਾਰਾ ॥

ਅਰਥ–ਉਸ ਕਾ ਨਾਮ ਕਲਕੀ ਅਵਤਾਰ ਹੋਗਾ, ਅਤੇ ਉਹ ਹਰੀ ਕਾ ਰੂਪ ਹੋਗਾ ॥ ਉਸ ਕੀ ਪ੍ਰਗਟਤਾਈ ਸੰਭਲ ਮੰਦਰ (ਜਿਲਾ ਮੁਰਾਦਾਬਾਦ) ਹੋਗੀ ॥

ਮੂਲ –ਕਲਿ ਬੀਤਾ ਹਾਇਨ ਸਦ ਦਾਹ ॥
ਕਲਕੀ ਉਪਜ, ਸਵਾਰੇ ਰਾਹ ॥

{ ਕਲਿ ਹਾਇਨ=ਕਲਕਾ ਸੰਮਤ ਅਰਥਾਤ ਕੁਲਜੁਗ }
{ ਸਦ=ਹਮੇਸ਼ਾਂ। }
{ ਦਾਹ=ਸੜਨਾ। }
{ ਕਲਕੀ=ਕਲਕੀ ਅਵਤਾਰ। }
{ ਉਪਜ=ਪ੍ਰਗਟ ਹੋਣਾ। }
{ ਸਵਾਰੇ ਰਾਹ=ਧਰਮ ਕਾ ਰਾਸਤਾ ਚਲਾਇਗਾ। }

ਅਰਥ-ਕਲਜੁਗ ਮੇਂ ਜੋ ਸਦੀਵ ਹੀ ਕਲੇਸ਼ ਅਰ ਸੜਨ ਰਹਿੰਦੀਹੈ, ਵੁਹ ਦੂਰ ਹੋਗਾ, ਅਰ ਕਲਕੀ ਅਵਤਾਰ ਜਦ ਪ੍ਰਗਟ ਹੋਣਗੇ, ਆਪ ਧਰਮ ਕਾ ਰਾਸਤਾ ਸੰਵਾਰੇਂਗੇ।

ਨੋਟ-ਬਾਵੀ ਸੁਤ ਦੇ ਬਾਰੇ ਵਿਚ ਕੁਛ ਕਥਾ ਰਹਿ ਗਈ ਸੀ, ਸੰਗਤ ਦੇ ਪੁਛਨ ਤੇ ਉਸਦਾ ਫੇਰ ਕੁਛ ਵਰਨਨ ਹੈ ਅਰਥਾਤ ਇਕ ਪੰਗਤੀ ਹੈ ਜੋ ਕਿ ਸਾਰੀ ਅਗੇ ਲਿਖ ਰਿਹਾ ਹਾਂ॥ ਏਥੇ ਇਤਨਾ ਹੀ ਵਰਨਨ ਹੈ, "ਸਭੈ ਸੀਰਨੀ ਖਾਵੈ ਬਾਹਦ"॥

ਬਾਹਦ ਦਾ ਅਰਥ ਪਿਛੋਂ ਹੈ॥

ਸੰਗਤ ਨੇਂ ਹਥ ਜੋੜ ਕੇ ਪੁਛਿਆ ਕਿ ਜਦ ਬਾਵੀ ਸੁਤ ਬਦੇਸ ਜਾਵੇਗਾ, ਜੈਸਾ ਕਿ ਆਪ ਨੇ ਇਸ਼ਾਰੇਮਾਤ੍ਰ ਕਹਾ ਹੈ, ਤੋ ਉਸ ਦੇ ਪਿਛੋਂ ਕੈਸਾ ਵਰਤਾਰਾ ਵਰਤੇਗਾ॥ ਪੰਥ ਦਾ ਕੰਮ ਕੌਣ ਸੰਭਾਲੇਗਾ ਅਤੇ ਲੰਗਰ ਦੀ ਸੇਵਾ ਕੈਸੇ ਹੋਵੇਗੀ॥ ਇਸ ਪ੍ਰਸ਼ਨ ਦਾ ਉਤਰ ਇਉਂ ਹੈ॥

ਮੂਲ -ਜਾਂ ਬੁਧ ਸਿੰਘ ਗੁਰੂ ਕਾ ਸਿਖ॥
ਬਿਪ੍ਰ ਸਾਰ ਸੁਤ ਹੋਵੈ ਰਿਖ॥
ਮਾਨੈ ਗੁਰ ਕਉ ਕਰੈ ਪ੍ਰਸ਼ਾਦਿ॥
ਸਭੈ ਸੀਰਨੀ ਖਾਵੈਂ ਬਾਹਦ॥

ਅਰਥ–ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸ਼ੁਭ ਨਾਮ ਪਹਿਲੇ ਬਾਬਾ ਬੁਧ ਸਿੰਘ ਜੀ ਸੀ, ਜਦ ਕਿ ਮਹਾਰਾਜ ਜੀ ਸ੍ਰੀ ਭੈਣੀ ਸਾਹਿਬ ਥੇ ॥ ਜਦ ਆਪ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਕੀ ਲਿਖਤ ਅਨੁਸਾਰ **ਬਦੇਸ਼ ਗਏ ਤਾਂ ਉਨ੍ਹਾਂ** ਨੇ ਇਕ ਹੁਕਮ ਨਾਮੇਂ ਵਿਚ ਲਿਖ ਭੇਜਿਆ ਕਿ ਆਜ ਸੇ ਇਨਕਾ ਨਾਮ ਬਜਾਏ ਬੁਧ ਸਿੰਘ ਕੇ ਹਰੀ ਸਿੰਘ ਹੂਆ ॥ ਸੰਗਤ ਇਨ ਕੋ ਇਸ ਨਾਮ ਸੇ ਪੁਕਾਰੇ ॥

ਸਤਿਗੁਰੂ ਹਰੀ ਸਿੰਘ ਜੀ ਕੋ ਸਿਰਮੌਰ (ਸਿਰ ਤਾਜ ਜਾਨਨਾ) ॥ ਮੇਰੇ ਧਕੇ ਹੂਏ ਕੋ ਯਿਹ ਬਖਸ਼ ਸਕਤਾ ਹੈ ਪਰੰਤੂ ਇਸ ਕੇ ਧਕੇ ਹੂਏਂ ਕੋ ਮੈਂ ਭੀ ਨਹੀਂ ਬਖਸ਼ ਸਕਤਾ ॥ ਦਸਵੇਂ ਪਾਤਿਸ਼ਾਹ ਜੀ ਨੇ ਬਡ ਤੀਰਥ ਦੀ ਸਾਖੀਆਂ ਵਿਚ ਲਿਖਾ ਹੈ, ਕਿ ਪਿਆਰੇ ਨੰਦ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਬਾਢੀ ਸੁਤ) ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਇਨਕੇ ਅਨੁਜ (ਛੋਟੇ ਭਾਈ) ਏਕ ਹੀ ਸਰੂਪ ਹੋਣਗੇ ॥

"ਏਕ ਸਰੂਪ ਕੇ ਦੋਨੋ ਭਈਆ ॥ ਬਡੋ ਤੇਜ ਪ੍ਰਚੰਡ ਕਰੱਈਆ"

ਹੁਣ ਪੂਰੇ ਅਰਥ ਤੁਕ ਦੇ ਲੌ–

ਬੁਧ ਸਿੰਘ ਗੁਰੂ ਕਾ ਸਿਖ, ਸਾਰ ਸੁਤ ਬ੍ਰਹਮਨ ਕੀਕ੍ਰਿਯਾ ਵਾਲਾ ਹੋਗਾ॥ ਉਸੇ ਸਤਿਗੁਰੂ ਪਰ ਪੂਰਨ ਭਰੋਸਾ ਹੋਗਾ ਅਰ ਸਤਿਗੁਰੂ ਜੀ ਕੇ ਬਦੇਸ ਜਾਣੇ ਕੇ ਬਾਹਦ (ਪਿਛੋ) ਲੰਗਰ ਕੀ ਕਾਰ ਚਲਾਵੇਗਾ ਅਰ ਉਸ ਲੰਗਰ ਸੇ ਸਭ ਤ੍ਰਿਪਤ ਹੋਂਗੇ ॥

ਨੋਟ—ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ੧੯੧੮ ਬਿ:ਵਿਚ ਗੁਰੂ ਕਾ ਲੰਗਰ ਖੋਲ੍ਹਿਆ ਸੀ,ਜਿਹੜਾ ਕਿ ਹੁਣ ਤਕ ਚਲ ਰਿਹਾ ਹੈ ਅਤੇ ਜਿਸ ਨੂੰ ੯੬ ਸਾਲ ਹੋ ਗਏ ਹਨ ॥ ਉਹ ਲੋਹ ਜਿਸ ਤੇ ਪ੍ਰਸ਼ਾਦੇ ਪਕਦੇ ਹਨ, ਮੈ ਆਪ ਜਾ ਕੇ ਵੇਖੀ ਹੈ ॥ ਐਸਾ ਪ੍ਰਤੀਤ ਹੁੰਦਾ ਹੈ ਕਿ ਅਜੇ ਹੁਣੇ ਗੱਡੀ ਹੈ, ਪਰੰਤੂ ਉਹ ਸਤਿਗੁਰਾਂ ਦੇ ਹਥਾਂ ਦੀ ਲਾਈ ਹੋਈ ਹੈ ਅਤੇ ਇਕ ਸਦੀ ਹੋਣੇ ਨੂੰ ਹੈ ॥

ਮੂਲ —ਦੋਇ ਦਸ, ਬਾਲ ਬਰਖ, ਵਪੁ ਧਾਰਾ ॥
ਨਾਰੀ ਤ੍ਰਿਕੁਟਾ ਬਿਆਹੀ ਬਾਰਾ ॥

{ ਤ੍ਰਿਕੁਟਾ=ਜਿਸ ਕਾ ਸੰਜੋਗ ਹੋਗ ॥ }
{ ਬਾਰਾ=ਉਸ ਬਾਰੀ । }
{ ਵਪ ਧਾਰਾ=ਅਵਤਾਰ ਧਾਰਨਾ । }
{ ਦੋਇ ਦਸ=੨+੧੦=੧੨ । }

ਅਰਥ—ਪਹਿਲੇ ਪਹਿਲ ਜਬ ਬਾਹਰਵਾਂ ਜਾਮਾ ਅਵਤਾਰ ਧਾਰੇਂਗੇ ਅਰ ਬਾਲ ਉਮਰ ਸੇ ਗੁਜਰੇਂਗੇ ॥ ਤਬ ਜੁਵਾਨ ਹੋ ਕਰ ਕਰਮੋਂ ਕੇ ਸਿਲਸਲੇ ਕੇ ਅਨੁਸਾਰ ਵੁਹ ਬਿਆਹੇ ਹੂਏ ਹੋਂਗੇ ॥

ਮੂਲ —ਮਾਰ ਮਲੇਛ ਧਰਮ ਦ੍ਰਿੜ ਬੰਧਾ ॥
ਪੰਚ ਪਚਾਸ ਦੇਹ ਰਹਿ ਸੰਧਾ ॥

ਅਰਥ—ਮਲੇਛੋਂ ਕੋ ਨਾਸ ਕਰੇਂਗੇ ਅਰ ਧਰਮ ਕੀ ਇਸਥਿਤੀ ਕਰੇਂਗੇ ਅਰ ੫+੫੫=੨੫੦ ਸਾਲ ਤਕ ਉਨ ਕੀ ਦੇਹ ਇਹ ਰਹੇਗੀ ਅਰਥਾਤ ੨੫੦ ਸਾਲ ਦੀ ਉਮਰ ਵਾਲੇ ਹੋਣਗੇ ॥

ਨੋਟ—ਇਸ ਦੇ ਉਪਰੰਤ ਫੇਰ ਕਲਕੀ ਅਵਤਾਰ ਦਾ ਥੋੜਾ ਹਾਲ ਦੋਬਾਰਾ ਆਯਾ ਹੈ, ਜੋ ਗੁਰ ਸੰਗਤ ਦੇ ਪ੍ਰਸ਼ਨ ਦਾ ਉਤਰ ਹੈ ॥

ਮੂਲ —ਨਾਰੀ ਲੇਵਨ ਬਿਪ੍ਰ ਕੀ ਧਾਵੈ ॥
ਤਬੈ ਬਾਲ ਬਹੁ ਤੇਜ ਦਿਖਾਵੈ ॥

ਅਰਥ—ਵੁਹ ਮਲੇਛ, ਬ੍ਰਹਮਨ ਦੀ ਇਸਤ੍ਰੀ ਲੇਨੇ ਕੇ ਲੀਏ ਧਾਵਾ ਕਰੇਂਗੇ (ਹੱਲਾ ਕਰਨਾ) ॥ ਉਸ ਵਕਤ ਕਲਕੀ ਅਵ-ਤਾਰ ਬਹੁਤ ਤੇਜ ਦਿਖਾਏਂਗੇ ॥

ਮੂਲ —ਪਰਸ ਰਾਮ ਸਮ ਹੋਇ ਅਵਤਾਰਾ ॥
ਬਿਪ੍ਰ ਤੇਜ ਧਰ ਕਾਰਜ ਸਾਰਾ ॥

ਅਰਥ—ਕਲਕੀ ਅਵਤਾਰ ਪਰਸ ਰਾਮ ਸਮਾਨ ਹੋਂਗੇ ॥ ਬਲ ਅਤੇ ਸ਼ਕਤੀ ਧਾਰ ਕਰ ਉਸ ਬ੍ਰਹਮਣ ਕੇ ਕਾਰਜ ਕੋ ਸੰਪੂਰਨ ਕਰੇਂਗੇ ॥

ਮੂਲ —ਬਿਸ਼ਨ ਸਰਮਾ ਤਪ ਕੀਨ ਆਰੰਭ ॥
ਜਾਂਤੇ ਬਾਹਦ ਭਯੋ ਪਰਚੰਡ ॥

ਅਰਥ—ਈਸ਼੍ਵਰ ਕਾ ਕਠਨ ਤਪ ਅਰੰਭ ਕਰੇਗਾ, ਇਸ ਦੇ ਉਪ-ਰੰਤ ਤੇਜਸਵੀ ਹੋਗਾ ॥

ਮੂਲ —ਇਹ ਬਿਧ ਸਿਖ ਸਭ ਭਾਖ ਸੁਣਾਈ ॥
ਹਮ ਅਵਤਰੈ ਬਿਪ੍ਰ ਗ੍ਰਿਹ ਜਾਈ ॥

ਅਰਥ—ਇਸ ਬਿਧ ਸਭ ਸਿਖੋਂ ਕੋ ਮੈਨੇ ਯਿਹ ਕਥਾ ਸੁਣਾਈ ਹੈ ॥ ਅਸੀ ਜੋ ਅਲੋਪ ਹੋਵਾਂਗੇ, ਤਾਂ ਬ੍ਰਹਿਮਣ ਦੇ ਘਰ ਜਾ ਰਹੇਂਗੇ ॥

ਮੂਲ —ਤਾਂ ਲਗਾ ਸ਼ਹੀਦ ਬੈਤਾਲੀ ਪੰਗਤ ॥

ਸੇਵਾ ਕਰੈ ਮੁਹਿ ਭਾਰੀ ਸੰਗਤ ॥

**ਅਰਥ–੪੨+੧=੪੩** ਬਰਸ ਤਕ ਸ਼ਹੀਦੋਂ ਕੀ ਸੰਗਤ ਹਮਾਰੀ ਭਾਰੀ ਸੇਵਾ ਕਰੇਗੀ ॥

ਮੂਲ –ਰਾਵਨ ਭ੍ਰਾਤ ਕੀ ਪੂਜਾ ਲੇਵੈਂ ॥

ਬਿਪ੍ਰ ਸਿਖ ਕੀ, ਖ਼ਬਰ ਨ, ਸੇਵੈ ॥

ਅਰਥ–ਅਸੀ ਰਾਵਨ ਦੇ ਭਰਾ ਭਬੀਛਨ ਦੀ ਪੂਜਾ ਲੇਂਗੇ ਪਰੰਤੂ ਬ੍ਰਹਮਨ ਸਿਖ ਦੀ ਸੇਵਾ ਦੀ ਖਬਰ ਕਿਸੀ ਕੋ ਨਹੀਂ ਹੋਗੀ ॥

ਮੂਲ –ਗੁਪਤ ਭਵਿੱਖ ਕਥਾ ਕਰਾਈ ॥

ਪੜ੍ਹਤ ਸੁਨਤ ਮਨ (ਮਮ) ਪਾਰ ਪਰਾਈ ॥

ਅਰਥ–ਆਇੰਦਾ (ਅਗੋਂ ਔਣ ਵਾਲੇ) ਹਾਲਾਤ; ਜੋ ਛਪੇ ਹੂਏ ਥੇ, ਉਨ ਕੋ ਬਤੌਰ ਕਥਾ ਕੇ ਆਪ ਕੋ ਕਹਾ ਹੈ॥ਜੋ ਮਨ ਕਰਕੇ ਪੜ੍ਹੇਗਾ ਅਥਵਾ ਸੁਣੇਗਾ, ਵੁਹ ਇਸ ਸੰਸਾਰ ਸੇ ਪਾਰ ਹੋਗਾ ॥

ਨੋਟ–ਕਈ ਸਾਖੀਆਂ ਵਿਚ ਮਨ ਦੀ ਥਾਂ ਮਮ ਹੈ ॥

ਇਸ ਤਰ੍ਹਾਂ ਮੇਰੀ ਕਹੀ ਹੋਈ ਕਥਾ ਦਾ ਭਾਵ ਹੈ ॥

ਸਾਖੀ ਪੰਦ੍ਰਵੀਂ ॥੧੫॥ ਬੋਲੋ ਵਾਹਿਗੁਰੂ ਜੀ ॥

## "ਪੰਜ ਸੌ ਦੂਨ" ਦੇ ਅਰਥ

ਸਤਿਗੁਰੂ ਕਲਗੀਧਰ ਸਾਹਿਬ ਜੀ ਦੇ ਕੌਤਕਾਂ ਨੂੰ ਵਰਨਨ ਕਰਨਾ ਅਸੰਭਵ ਹੈ ॥ ਸੁਲਤਾਨ ਨੂੰ ਮੀਆਂ ਕਹਿਣਾ ਕੀ ਵਡਿਆਈ ਹੈ ॥ ਅਪਨੀ ਮਸਾਲ ਆਪ ਹੀ ਹਨ ॥ ਇਕ ਦਿਨ ਦੀਵਾਨ ਵਿਚ ਬੈਠੇ ਬੈਠੇ ਨਿਤ ਨੇਮੀ ਅਤੇ ਨਾਮ ਅਭਿ-

ਆਸੀਸਿੰਘਾਂ ਵਿਚੋਂ ਕੋਈ ਪੰਜ ਕੁ ਸੌਸਿੰਘ (੫੦੦ਸਿੰਘ) ਇਕ ਕਤਾਰ ਵਿਚ ਖੜ੍ਹੇ ਕਰ ਦਿਤੇ ਅਤੇ ਉਨ੍ਹਾਂ ਨੂੰ ਹੁਕਮ ਕੀਤਾ ਕਿ ਤੁਸੀ ਸ੍ਰੀ ਆਨੰਦ ਪੁਰ ਸਾਹਿਬ ਤੋਂ ਦੋ ਕੁ ਮੀਲ ਦੀ ਵਿਥ ਤੇ ਫਲਾਣੇ ਜੰਗਲ ਵਿਚ ਚਲੇ ਜਾਓ ਅਤੇ ਕੇਵਲ ਨਾਮ ਅਭਿਆਸ ਕਰੋ ॥ ਅਠਾਂ ਪਹਰਾਂ ਪਿਛੋਂ ਲੰਗਰ ਵਿਚੋਂ ਆ ਕੇ ਪ੍ਰਸ਼ਾਦਿ ਛਕ ਜਾਯਾ ਕਰੋ ॥

ਇਕ ਹਫਤੇ ਪਿਛੋਂ ਸਤਿਗੁਰੂ ਜੀ ਨੇ ਉਨ੍ਹਾਂ ਦੇ ਚਿਹਰੇ ਵਲ ਤਕਿਆ ਅਤੇ ਪਤਾ ਨਹੀ ਕੀਹ ਬਖਸ਼ਸ਼ ਕੀਤੀ ॥ ਜਾਂਦੀ ਵੇਰਾਂ ਹੁਕਮ ਦਿਤਾ ਕਿ ਆਪ ਨੇ ਨਹੀਂ ਔਣਾ, ਪ੍ਰਸ਼ਾਦਿ ਆਪ ਨੂੰ ਓਥੇ ਜੰਗਲ ਵਿਚ ਹੀ ਮਿਲ ਜਾਯਾ ਕਰੇਗਾ। ਇਕ ਮਹੀਨਾ ਏਹੋ ਪ੍ਰੋਗ੍ਰਾਮ ਚਲਦਾ ਰਿਹਾ ॥ ਇਕ ਦਿਨ ਸਤਿ ਗੁਰੂ ਜੀ ਆਪ ਉਨ੍ਹਾਂ ਦੇ ਦੀਦਾਰੇ ਕਰਣ ਗਏ ਅਤੇ ਅੰਤ੍ਰਮੁਖੀ ਖੋਜ ਪੁਛੀ ॥ ਸਭ ਨੇ ਇਹੋ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਜੀ, ਨਾ ਤੇ ਹੁਣ ਊਂਘ ਹੈ ਅਤੇ ਨਾਹੀ ਭੁਖ ॥ ਆਪ ਨੇ ਅੰਤ੍ਰ ਮੁਖ ਉਹਨਾਂ ਅਸਥਾਨਾਂ ਤੇ ਰੂਹ ਨੂੰ ਪਹੁੰਚਾਯਾ ਹੈ ਕਿ ਅਕਥ ਕਥਾ ਹੈ ॥

"ਸੋ ਜਾਣੈ ਜਿਨ ਚਾਖਿਆ, ਹਰਿ ਨਾਮ ਅਮੋਲਾ ॥
ਕੀਮਤ ਕਹੀ ਨ ਜਾਈਐ, ਕਹੁ ਕਿਹ ਮੁਖ ਬੋਲਾ" ॥

ਮਹਾਰਾਜ ਜੀ ਨੇ ਆਖਿਆ, ਕਿ ਅਕਾਲ ਪੁਰਖ ਦੀ ਆਪ ਤੇ ਅਪਾਰ ਕ੍ਰਿਪਾ ਹੋਈ ਹੈ ਅਤੇ ਆਪ ਸਭ ਆਤਮ ਦਰਸੀ ਹੋਏ ਹੋ ॥ ਅਤੇ ਆਪ ਦੀਆਂ ਇਸ ਲੋਕ ਦੀਆਂ ਸਾਰੀਆਂ ਹੀ ਕਾਮਨਾ ਸਮਾਪਤ ਹੋ ਗਈਆਂ ਹਨ॥ ਇਕ ਨਾਮ

ਦੀ ਭੁਖ ਆਪ ਨੂੰ ਤੀਬਰ ਹੋਈ ਹੈ ॥ ਸਤਿਗੁਰੂ ਜੀ ਦਾ ਫੁਰਮਾਨ ਭੀ ਹੈ:–

"ਤਿਥੈ ਊਂਘ ਨ ਭੁਖ ਹੈ ਜਿਥੈ ਆਤਮ ਰਾਮ ਪ੍ਰਕਾਸ"

ਆਪ ਤੁਰੀਆ ਪਦ ਦੀ ਅਵਸਥਾ ਤੇ ਪਹੁੰਚੇ ਹੋ ॥ਆਪ ਗੁਰ ਸਿਖਾਂ ਨੂੰ ਸੁੰਨ ਅਸਥਾਨ ਦੇ ਵਾਸੀ ਕਰਨਾ ਯੋਗ ਹੈ ਅਤੇ ਆਪ ਕਰਤਾਰ ਦਾ ਰੂਪ ਹੀ ਹੋ ॥ ਸਿਧ ਗੋਸ਼ਟ ਵਿਚ ਗੁਰੂ ਨਾਨਕ ਜੀ ਨੇ ਸਿਧਾਂ ਨੂੰ ਇਹੋ ਗਲ ਦਰਸਾਈ ਸੀ ॥'ਸੁੰਨੋ ਸੁੰਨ ਕਹੈ ਸਭ ॥ਕੋਈ ਅਨਹਤ ਸੁੰਨ ਕਹਾਂ ਤੇ ਹੋਈ ॥ ਅਨਹਤ ਸੁੰਨ ਰਤੇ ਸੇ ਕੈਸੇ ॥ਜਿਸ ਤੇ ਉਪਜਿਆ ਤਿਸ ਹੀ ਜੈਸੇ ॥"

ਆਪ ਹੁਣ ਇਸ ਤਰਾਂ ਕਰੋ ਕਿ ਸੂਖਸ਼ਮ ਮੰਡਲ ਵਿਚ ਰਹਿੰਦੇ ਹੋਏ ਉਡਾਰੀਆਂ ਮਾਰੋ ਅਤੇ ਝੀਲ ਮਾਨ ਸਰੋਵਰ ਉਤੇ ਜਾ ਕੇ ਡੇਰੇ ਲਾ ਲਵੋ, ਜਿਥੋਂ ਕਿ ਦਰਯਾਇ ਸਤਲੁਜ ਨਿਕਲਦਾ ਹੈ ॥ ਤੁਸੀ ਹੰਸ ਹੋ, ਨਾਮ ਦੀ ਚੋਗ ਚੁਗੋ ॥ ਤੁਸੀ ਸਭ ਪਹਾੜ ਦੇ ਦਾਮਨ ਵਿਚ ਰਹੋ ॥ ਤੁਸੀ ਅਤੀ ਬਲ ਵਾਲੇ ਸ਼ਹੀਦ ਸਿੰਘ ਹੋਏ ॥ ਤੁਹਾਡੀ ਲੋੜ ਪਵੇਗੀ, ਜਦ ਕਿ ਸਾਡਾ ਆਗਮਨ ਫੇਰ ਹੋਵੇਗਾ ॥ ਉਹਨਾ ਰੂਹਾਂ ਦਾ ਬਿਆਨ ਏਥੇ ਸੌ ਸਾਖੀ ਦੀ ਪੰਦਰਵੀਂ ਸਾਖੀ ਵਿਚ ਕਥਨ ਹੈ ॥ ਓਹ ੫੦੦ ਬਖਸ਼ੇ ਹੋਏ ਸਿੰਘ ਸਤਿਗੁਰੂ ਜੀ ਦਾ ਰਾਹ ਤਕ ਰਹੇ ਹਨ ਅਤੇ ਉਡੀਕ ਵਿਚ ਹਨ ਕਿ ਕਦ ਹੁਕਮ ਮਿਲੇ ॥ ਦਾਸ ਉਤੇ ਸੰਤ ਸੁਚਾ ਸਿੰਘ ਜੀ ਹੈਡ ਗ੍ਰੰਥੀ ਨੇ ਅਤੀ ਕ੍ਰਿਪਾ ਕੀਤੀ ਹੈ ॥ ਜਦੋਂ ਭੀ ਕੋਈ ਸੌ. ਸਾਖੀ ਦਾ ਜਾਣੂੰ ਕੰਡੇ ਘਾਟ (ਸ਼ਿਮਲੇ) ਆਯਾ, ਆਪ ਨੇ ਦਾਸ ਨੂੰ ਟੈਲੀਫੋਨ ਕਰਕੇ ਸੋਲਨ ਤੋਂ ਸਦ ਲਿਆ ॥ ਬਬੇਕੀ ਸੰਤ ਨੰਦ ਸਿੰਘ ਜੀ ਨਿਹੰਗ ਦੇ ਭੀ

ਦਰਸ਼ਨ ਇਨ੍ਹਾਂ ਸੰਤ ਸੁਚਾਸਿੰਘ ਹੋਰਾਂ ਦੀ ਮਾਹਰਫਤ ਮੈਨੂੰਕੰਡਾ ਘਾਟ ਹੁੰਦੇ ਰਹੇ, ਜੋ ਕਿ ਸੌ ਸਾਖੀ ਅਤੇ ਭਵਿਖਤ ਬਚਨਾ ਦੇ ਜਾਣੂ ਅਤੇ ਪਰਮ ਰਸੀਏ ਸਨ ॥ ਇਹਨਾ ਬਬੇਕੀ ਨਿਹੰਗ ਸਿੰਘ ਹੁਰਾਂ ਨੇ ਹੀ ਦਾਸ ਨੂੰ ਗਿਆਤ ਕੀਤਾ ਕਿ ਗੁਰੂ ਦਸਮੇਸ਼ ਪਿਤਾ ਜੀ ਦਾ ਮੁਖ ਵਾਕ ਹੈ ਕਿ "ਗੜ ਅਨੰਦ ਫੇਰ ਵਸਾਵਹਿੰਗੇ।"

ਨਮੂਨੇ ਮਾਤਰ ਦੋ ਸਵੈਯੇ ਸੰਗਤ ਦੀ ਭੇਟਾ ਹਨ:-

ਸਭ ਸਾਧ ਉਭਾਰਨ ਕੋ ਹਿਤ ਕੋ,
ਜਗ ਜੀਵਨ ਜੋਤ ਜਗਾਵਹਿੰਗੇ ॥
ਤੁਰਕੀ ਅਸ ਅਛਿ ਸੁਪੱਛਿ ਬਡੋ,
ਤਿਹ ਊਪਰ ਆਪ ਸੁਹਾਵਹਿੰਗੇ ॥
ਮਿਲ ਸੇਵਕ ਸਿੰਘ ਅਨੇਕ ਸਭੈ,
ਕਰਿ ਰੰਗ ਤੁਰੰਗ ਨਚਾਵਹਿੰਗੇ ॥
ਭਲ ਭਾਗ ਭਇਆ ਤੁਮ ਤਾਂਹਿ ਕਹੋ,
ਗੜ ਆਨੰਦ ਫੇਰ ਵਸਾਵਹਿੰਗੇ ॥

ਸਿਧ ਸਾਧਕ ਸੰਤ ਮਹੰਤ ਸਭੈ,
ਮਨ ਆਨੰਦ ਸੋਂ ਗੁਣ ਗਾਵਹਿੰਗੇ ॥
ਸੁਣ ਭੂਤ ਪ੍ਰੇਤ ਪਿਸਾਚ ਪਰੀ,
ਇਹ ਜਾਪ ਜਪੈ ਗਤਿ ਪਾਵਹਿੰਗੇ ॥
ਗਿਰਹੀ ਗ੍ਰਿਹ ਮਹਿ ਸੁਖ ਆਨੰਦ ਸੇ,
ਕਰ ਮੰਗਲ ਸਾਜ ਬਜਾਵਹਿੰਗੇ ॥
ਭਲ ਭਗ ਭਇਆ ਤੁਮ ਤਾਂਹਿ ਕਹੋ,
ਗੜ ਆਨੰਦ ਫੇਰ ਵਸਾਵਹਿੰਗੇ ॥

ਨੋਟ–ਵਿੱਦਤ ਹੋਵੇ ਕਿ ਸੰਤ ਸੁਚਾ ਸਿੰਘ ਜੀ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਜੀ ਦੇ ਵਰਸਾਏ ਹੋਏ ਹਨ ॥ ਅਤੀ ਨਾਮ ਰਸੀਏ ਹਨ ॥

—o—

## ਸਾਖੀ ਸੋਲਵੀਂ

ਏਕ ਬੇਰ ਗੁਰੂ ਜੀ ਪੁਸ਼ਾਕੀ ਪਹਿਰ ਕੈ,ਸਪੈਦ ਹੋਇਕੈ ਬੈਠੇ ਥੇ ॥ ਇਕ ਸਿਖ ਕੰਧ ਲਿੰਬਦਾ ਸੀ ॥ ਮੈਲਾ ਛੀਂਟਾ ਗੁਰੂ ਕੇ ਬਾਗੇ (ਪੋਸ਼ਾਕੇ) ਪਰ ਪੜਾ ॥ ਬਚਨ ਹੂਆ, ਸੰਗਤ ਨੂੰ, ਲੇਪਨੀ ਸਿੰਘ ਨੂੰ ਏਕ ਤਮਾਚਾ ਮਾਰੋ ॥ ਤਾਂ ਸੁਣ ਕਰਿ ਸਭ ਸੰਗਤ ਦੌੜ ਪੜੀ ॥ ਤਮਾਚੇ ਧਾਇ ਮਾਰੇ ॥ਸਿਖ ਬੇਹੋਸ਼ ਹੂਆ॥ ਤਾਂ ਗੁਰੂ ਜੀ ਦੇਖਿਆ, ਜੋ ਗੁਨਾਹ ਥੋੜਾ ਅਤੇ ਮਾਰ ਬਾਹਲੀ ॥ ਤਾਂ ਵਿਚਾਰ ਕਰ ਬੋਲੇ, ਸਿਖ ਸੰਗਤ ਗੁਰੂ ਕੀ ਆਗਿਆ ਕਾਰੀ ॥ ਭਾਈ ਸਿਖੋ, ਗੁਰੂ ਜੀ ਕਾ ਇਹ ਭੀ ਤੌ ਸਿਖ ਥਾ ॥ ਤੁਸਾਂ ਸਿਖ ਦੇ ਕੇਸ਼ਾਂ ਪਰ ਧਪਾ ਮਾਰਿਆ, ਬੁਰਾ ਕੀਤਾ ॥ ਇਹ ਗੁਰੂ ਕਾ ਬਾਣਾ ਹੈ ॥ ਜੋ ਕੋਈ ਸਿਖ ਗੁਰੂ ਕਾ ਹੋਇਗਾ, ਸੋ ਗੁਰੂ ਕਾ ਵੈਰੀ ਜਾਨਣਾ, ਜੋ ਕੇਸਾਂ ਕੀ ਬੇ ਅਦਬੀ ਕਰੇਗਾ॥ ਬਡਾ ਗੁਨਾਹ ਅਨਰਥ ਕੀਤਾ ॥ ਤੇ ਜੇ ਤੁਸੀ ਕਹੋ; ਗੁਰੂ ਕਾ ਬਚਨ ਮੰਨਿਆਂ ਹੈ, ਤਾਂ, ਗੁਰੂਕਿਆਂ, ਏਕ ਤਮਾਚਾ ਕਰਿਆ

ਸੀ,ਇਕ ਨੇ ਮਾਰਨਾ ਸੀ ਦੇਹ ਪਟ, ਦੂਸਰਿਆਂ ਨੇ ਹਟ ਜਾਣਾ ਸੀ, ਕਿਉਂ ਜੋ ਬਚਨ ਪੂਰਾ ਹੋ ਗਿਆ ਸੀ, ਇਹ ਭੀ ਸਿਖ ਭਾਈ ਹੈ ॥ ਐਸੀ ਹੀ ਨੇਤ ਹੋ ਗਈ ਹੈ, ਤਾਂਤੇ ਇਸ ਸਿਖ ਨੂੰ ਬੇਟੀ ਦੇਵੋ ॥ ਸੁਣ ਕਰਿ ਚੁਪ ਹੋ ਗਈ, ਸੰਗਤ ॥ ਬਚਨ ਹੂਆ ਗੁਰੂ ਕਾ ਬਚਨ ਮੰਨੀਐ, ਤਾਂ ਸਿਖ ਹੋਈਦਾ ਹੈ ॥ ਭਾਈ ਸਿਖੀ ਦੂਰ ਹੈ ॥ ਤੁਸੀ ਸਿਖ ਕਾਮਨਾ ਦੇ ਹੋ, ਸਿਰਫ ਬਾਣਾ ਗੁਰੂ ਕੇ ਸਿਖਾਂ ਦਾ ਹੈ ॥ ਤਾਂ ਸਿਖ ਕੰਧਾਰੀ ਅਜਬ ਸਿੰਘ ਨੈ ਬੇਰੀ ਲਿਆਇ ਖੜੀ ਕੀਤੀ ॥

ਤਾਂ ਬਚਨ ਕੀਤਾ, ਨਿਹਾਲ ਸਿਖਾ, ਸਿਖੀ ਗੁਰੂ ਕੇ ਹਜੂਰ ਕਰਿ ਦਿਤੀ ਆਹੀ ॥ਤੁਹਾਡੀ ਰਖੀ ਸਿਖੀ ਗੁਰੂਕਿਆਂ ॥ ਤਾਂ ਉਹ ਲੋਪਨੀ ਸਿਖ ਬੋਲਿਆ, ਮੇਰੀ ਇਹ ਸਿਖ ਦੀ ਪੁਤ੍ਰੀ ਭੈਣ ਹੈਗੀ ॥ ਉਹ ਕੰਨਿਆਂ ਬੋਲੀ, ਗੁਰੂ ਕਾ ਬਚਨ, ਬਾਪ ਨੇ ਦਿਤੀ, ਮੈਂ ਤਾਂ ਹਜੂਰ ਹੀ ਰਹਾਂਗੀ ॥ ਗੁਰੂ ਜੀ ਬੋਲੇ, ਕੰਨਿਆਂ ਤੇ ਕਨੈਤ ਹੂਏ ਥੇ, ਰਾਜੇ ਬਲਭ ਚੰਦ ਕੇ ਰਾਜ ਮੈਂ ॥

ਰਾਜਾ ਕੇ ਰਾਜ ਮੇਂ ਲੋਕ ਕੰਨਿਆਂ ਦੇਣ ਨਾਹੀ ਮੋਲ ਬਿਨਾ ॥ ਧਨ ਥੋੜਾ ਹੋ ਗਇਆ ॥ ਨੰਦ ਰਾਜ, ਮਹਾਰਾਜ, ਕਹਾਇਕੇ (ਹੁਕਮ ਦੇ ਕਰ) ਧਨ ਖਿੰਚ ਕਰਿ ਦਬਾਇ ਦਿਤਾ ਸੀ ॥ ਪੂਜਾ ਸਭ ਘਟ ਗਈ ॥ ਬਲਭ ਸੈਨਾ ਨੂੰ (ਬਲਭ ਰਾਜਾ ਕੀ ਫੌਜ ਕੋ) ਪਰਜਾ ਨੇ ਕਹਿਆ, ਕੰਨਿਆ ਹੀ ਲੈ ਕਰਿ ਰਖ ਲੇਵੋ ॥ ਤਾਂ ਸਭ ਕੂਦ ਪੜੇ ॥ ਤਾਂ ਸਗਰੀ ਗਰਭਿ ਗਤਿ ਹੂਈਂ॥ ਤਾਂ ਸਭ ਪੁਕਾਰੇ ॥ ਉਨ੍ਹਾਂ ਦੇ ਗਰਭ ਜਨਮੇ, ਸੋ ਕਨੈਤ ਹੂਏ ॥ ਫੇਰ ਰਾਜੇ ਦੇ ਛੋਡੀਆਂ, ਸੋ ਦੋ ਦੋ ਆਦਮੀਆਂ ਨੈ, ਇਕ, ਇਕ ਆਦਮੀ ਨੈ ਅਰ ਤ੍ਰੈ ਤ੍ਰੈ ਭਾਈ ਨੇ ਘਰਿ ਮੈਂ ਰਖੀਆਂ ॥

ਤੀਨ ਭਾਈਉਂ ਕੇ ਘਰ ਮੇਂ ਤੀਨ ਔਰਤੇਂ ਹੂਈਂ ॥ ਪਿਛਲੀ ਮ੍ਰਿਜਾਦਾ ਤੇ ਨਵੀਂ ਮ੍ਰਿਜਾਦਾ ਹੂਈ ॥ ਕਿਆ ਕਹਣੀ, ਭਾਈ ਕਾਹਨ ਸਿੰਘ, ਤੂੰ ਭੀ ਇਸ ਸਿਖ ਦੀ ਕੰਨਿਆਂ ਲੈ ਲੈਹ ॥ ਬੇਟੇ ਪਾਂਚ ਹੋਏਂਗੇ ॥ ਤਾਂ ਮਲਵਈ ਲੈ ਕੰਨਿਆਂ ਨੂੰ, ਅਨੰਦ ਪੜ੍ਹਾਇ ਘਰਿ ਲੈ ਗਇਆ ॥ ਪੰਜ ਬੇਟੇ (ਖੋੜੇ) ਕੀ ਸੰਗਤਿ ਹੂਈ ॥

ਭਾਈ ਬੁਢਾ ਜੀ ਕਿਆਂ (ਬਾਬਾ ਰਾਮ ਕੰਵਰ) ਜੀ ਨੇ ਕਹਿਆ, ਕਿ ਇਹ ਸਾਖੀ ਸੁਜਾਨ ਸਿੰਘ ਲਾਹੌਰੀ ਨੇ ਸੁਣਾਈ ਥੀ ॥ ਅਜੇ ਭੀ ਉਸਦਾ ਬੇਟਾ ਬੈਸਾਖਾ ਸਿੰਘ ਜਾਣਦਾ ਹੈ ॥ ਸਾਖੀ ਪੂਰੀ ਹੋਈ ਸੋਲਵੀਂ ॥ ੧੬ ॥ ਬੋਲੋ ਵਾਹਿਗੁਰੂ ਜੀ ॥





## ਸਾਖੀ ਸਤਾਰਵੀਂ



ਕਠਨ ਪਦਾਂ ਦੇ ਅਰਥ:—

{ ਮਨ ਕਾ ਥੋੜਾ ਹੋਣਾ=ਘਟਨਾ, ਦਿਲਗੀਰ ਹੋਣਾ, ਗਮ ਕਰਨਾ, ਸਿਰ ਨੂੰ ਚੱਕਰ ਆਣਾ, ਬੇ ਹੌਸਲਾ ਹੋਣਾ, ਮੁਸੀਬਤ ਅਨਭਵ ਕਰਕੇ ਅਤੇ ਬੇ ਕਰਾਰਹੋਣਾ, ਪਰੇਸ਼ਾਨ ਹੋਣਾ। }

{ ਸਮਰੱਥਾ ਵਾਲੇ=ਸ਼ਕਤੀ ਵਾਨ, ਸਗਲ ਗੁਣ ਸਪੰਨ ਤਾਕਤਾਂ ਵਾਲੇ। }

{ ਸਾਧਿਕ=ਕਾਰਜ ਨੂੰ ਸਿਰੇ ਚੜ੍ਹਾਣੇ ਵਾਲਾ। }

ਹਠ ਤੇ=ਮੁੜ ਮੁੜ ਆਖਣਾ, ਜ਼ਿਦ ਕਰਨੀ, ਮਜ-
ਬੂਰ ਕਰਣਾ।
ਜਗਯੋ ਚਿਤ=ਦਿਲ ਵਿਚ ਆਈ।
ਪਬਮਾਨ=ਤਰੀਕਾ ਸੋਚਨੇ ਵਾਲੇ ॥ਕੋਈ ਵਿਉਂਤ,
ਜਿਸ ਸੇ ਦੁਨੀਆਂ ਮੇਂ ਅਸ਼ਾਨਤੀ ਨਾਸ਼ ਹੋ
ਅਰ ਜ਼ੁਲਮ ਦੇ ਹੜ ਨੂੰ ਥੰਮ ਪਵੇ॥
ਸਾਰ ਸੁਤ=ਪੰਡਤੋਂ ਕੀ ਊਂਚੀ ਕੁਲ, ਊਚੀ ਕੁਲਕੇ
ਬ੍ਰਹਿਮਨ, ਜੈਸੇ ਗੌੜ ਗੋਤ ਭੀ ਹੈ ॥

ਏਕ ਬੇਰ ਮਾਤਾ ਜੀ ਕਹਿਆ, ਮੇਰਾ ਮਨ ਬੋੜਾ ਹੈ ਤੇਰੇ ਮੋਹ ਕਰਕੇ ॥ ਬੇਟਾ, ਮੁਹ ਸੁਖ ਨਹੀਂ ਦੇਖਿਆ ॥ਪਹਿਲੇ ਪ੍ਰਲੋਕ ਸਿਧਾਰੇ ਆਪ (ਤੁਮਾਰੇ ਪਿਤਾ) ॥ ਅਜ ਹਉਂ ਇਕਾਂਤ ਆਇ ਬੈਠੀ ਹਾਂ ॥ ਬੇਟਾ ਜੀ, ਗੁਰੂਆਂ ਦੇ ਗੁਰੂ, ਤੁਸੀ ਮੇਰੇ ਜਨੀਂ ਸਮਰਥਤਾ ਵਾਲੇ ਅਤੇ ਦੇਖ, ਮੇਰੀ ਕਿਆ ਗਤਿ (ਮੇਰੀ ਕਿਆ ਹਾਲਤ ਹੋ ਰਹੀ ਹੈ) ॥ ਮੋਹਿ, ਪਿਆਰ ਛੁਟਦਾ ਨਹੀਂ ਤੁਸੀ ਬੋਲਦੇ ਨਾਹੀ ॥ ਸ਼ਰੀਕ ਕਹਿੰਦੇ ਹੈਨ, ਕਲਜੁਗ ਵਿਚ ਦੇਵੀ (ਸ਼ਕਤ) ਨੂੰ ਸਾਧਿਆ, ਏਸੇ ਵਾਸਤੇ ਸੁੰਨ ਸਮਾਧ ਹੋ ਗਈ ॥ ਕੋਈ ਕਹਿੰਦਾ ਹੈ, ਕੰਮ ਕਾ ਅਰੰਭ ਪੂਰਾ ਨਾ ਹੋਇਆ ਬ੍ਰਾਹਮਣ ਸਾਧਕ ਖਿਸਕ ਗਇਆ ॥ਤਾਂ ਹੁਣ ਤੁਸੀ ਮੁਝੇ ਕ੍ਰਿਪਾ ਕਰਿ ਕਹਿ ਦੇਵੋ ॥ "ਗੁਰਦੇਵ ਮਾਤਾ, ਗੁਰਦੇਵ ਪਿਤਾ", ਇਹ ਬਾਚ ਮਾਨਕੇ ॥ ਤਾਂ ਸੁਨਕੇ ਚੁਪ ਤੇ ਉਠੇ, ਮਾਤਾ ਜੀ ਨੂੰ ਕਿਨਾਰੇ ਸਿਲ ਪਰ ਲੈ ਕੇ ਜਾਇ ਬੈਠੇ ॥

ਦੇਵਤਾ ਕੀ ਬਾਤ ਕਹਣੀ ਨਹੀ ਭਲੀ,
ਪਰ ਕਹਣਾ ਬਣਾ, ਤੁਮਾਰੇ ਹਠ ਤੇ ॥

—ਦੋਹਰਾ—

ਮੂਲ —ਜਬ ਉਠੇ ਹਮ ਪਾਉਨੋਂ, ਖੋਜੇ ਸਭ ਅਸਥਾਨ ॥
ਜਗਯੋ ਚਿਤ, ਪੂਜੈ ਕਿਸੈ, ਤੁਰਤ ਹੋਇ ਪਰਮਾਨ ॥

ਅਰਥ—ਜਦ ਅਸੀਂ ਪੌਂਟੇ ਸਾਹਿਬ ਸੇ ਰਵਾਨਾ ਹੂਏ,ਤਦ ਸਰਬ ਦੇਵ ਅਸਥਾਨ ਢੂੰਡ ਮਾਰੇ ॥ ਦਿਲ ਵਿਚ ਆਈ ਕਿ ਕੋਈ ਤਰੀਕਾ ਨਿਕਲੇ, ਕੋਈ ਵਿਉਂਤ ਬਣੇ, ਜਿਸ ਸੇ ਸੰਸਾਰ ਮੇਂ ਅਸ਼ਾਂਤੀ ਕਾ ਨਾਸ਼ ਹੋਵੇ ਅਤੇ ਜਬਰ, ਜ਼ੁਲਮ ਰੋਕਾ ਜਾਵੈ ॥

ਮੂਲ —ਤਬੈ ਬੁਲਾਵਾ ਕੇਸ਼ੋ ਦਾਸ ॥
ਕਾਂਸ਼ੀ ਵਾਸੀ ਸਾਰ ਸੁਤ ਭਾਸ ॥

ਅਰਥ—ਤਦ ਪੰਡਤ ਕੇਸ਼ੋ ਦਾਸ ਜੀ ਨੂੰ ਸਦਿਆ, ਜੋ ਕਿ ਕਾਂਸ਼ੀ ਜੀ ਦਾ ਵਸਨੀਕ ਅਤੇ ਸਾਰ ਸੁਤ ਪੰਡਤ ਕਹਾ ਜਾਤਾ ਥਾ,(ਪੰਡਤਾਂ ਦੀ ਗੋਤ ਵਿਚੋਂ ਸਾਰ ਸੁਤ ਬ੍ਰਹਮਣ ਉਚੀ ਕੁਲ ਵਾਲਾ ਕਿਹਾ ਜਾਂਦਾ ਹੈ) ॥

ਮੂਲ —ਪਾਂਧਾ ਕਸਪ ਦੇਵ ਕਾ ਤੰਤ੍ਰ ॥
ਜਪਦਾ ਰਹਤ ਦੇਵ ਕਾ ਮੰਤ੍ਰ ॥

ਅਰਥ—ਪੰਡਤ ਜੀ ਕੋ ਤੰਤ੍ਰ ਮੰਤ੍ਰ ਆਤੇ ਥੇ ਅਰ ਜੋ ਦੇਵਤੋਂ ਕਾ ਮੰਤ੍ਰ ਜਪਦਾ ਰਹਿੰਦਾ ਸੀ ॥

ਮੂਲ —ਬੂੜੇ ਆਇ ਕਪਾਲੀ ਮੋਚਨ ॥
ਗਏ ਵਸੇ ਤਹ ਰੈਨ ਦਿਨ ਸੋਚਨ ॥

ਅਰਥ—ਕਪਾਲੀ ਮੋਚਨ ਤੀਰਥ ਉਤੇ ਆ ਕੇ ਅਸ਼ਨਾਨ ਕੀਆ ਅਰ ਉਥੇ ਠਹਿਰਕੇ ਦਿਨ ਰਾਤ ਇਸ ਵੀਚਾਰ ਨੂੰ ਵੀਚਾਰਿਆ ॥

ਮੂਲ –ਫੌਜ ਤੋਰਕੀ ਢੂੰਢਤ ਧਾਈ ॥
ਸਰਕੇ ਆਪ ਗੋਵਿੰਦ ਸਹਾਈ ॥

ਅਰਥ–ਮੁਗਲੋਂ ਕੀ ਫੌਜ ਨੇ ਢੂੰਢਨੇ ਕੇ ਲੀਏ ਧਾਈ ਕੀ ਅਸੀ ਉਸ ਜਗਾਹ ਤੋਂ ਰਵਾਨਾ ਹੂਏ ਅਰ ਅਕਾਲ ਪੂਰਖ ਨੇ ਸਾਡੀ ਸਹਾਇਤਾ ਕੀਤੀ ॥

ਮੂਲ –ਨਾਗਾਇਨ ਪੁਰ ਢਿਗ ਪਹੁੰਚੇ ਜੰਗਲ ॥
ਲਿਵ ਲਾਗੀ ਸਭ ਛੋਡੀ ਸੰਭਲ ॥

ਅਰਥ–ਨਾਗਾਇਨ ਪੁਰ ਕੇ ਨਜ਼ਦੀਕ ਜੰਗਲ ਮੇਂ ਪਹੁੰਚੇ ॥ ਸਾਡੀ ਬ੍ਰਿਤੀ ਲਗ ਗਈ,ਅਸੀ ਨਾਮ ਵਿਚ ਲਿਵਲੀਨ ਹੋਏ ਅਰ ਸਭ ਸੰਭਾਲ ਛੁਟ ਗਈ ਅਰਥਾਤ ਮਸਤਾਨ ਬ੍ਰਿਤੀ ਹੋ ਗਈ ॥

ਮੂਲ –ਮਨੂੰ ਮਾਜਰਾ ਅੰਬ ਬਗੀਆ ॥
ਊਪਰ ਨਹਰ ਅਹਿਨਿਸ ਬਸ ਰਹੀਆ ॥

ਅਰਥ–ਮਨੀ ਮਾਜਰਾ ਗ੍ਰਾਂ ਵਿਚ ਜਿਥੇ ਕਿ ਅੰਬਾਂ ਦਾ ਬਾਗ ਸੀ, ਵਹਾਂ ਨਹਰ ਦੇ ਕਿਨਾਰੇ ਦਿਨ ਰਾਤਿ ਰਹਿਣੇ ਲਗੇ ॥

ਮੂਲ –ਮਥਰਾ ਮਿਸ਼ਰ ਮਿਲੈ ਜਿਉ ਸਿਖ ॥
ਦੇਖੇ ਹਮ ਗੁਰੂ ਢਿਗ ਹੀ ਲਿਖ ॥

ਅਰਥ–ਸਿਖੋਂ ਵਾਂਗਰ ਮਥਰਾ ਮਿਸ਼ਰ ਮਿਲਾ, ਉਸਨੇ ਸਾਨੂੰ ਗੁਰੂ ਤਸਵਰ ਕੀਤਾ ॥ (ਅਥਵਾ ਸਾਡੇ ਤੇ ਸ਼ਰਧਾ ਲਾਯਾ ਅਤੇ ਸਾਡੇ ਕੋਲ ਕੁਛ ਲਿਖਤ ਆਰੰਭੀ ॥)

ਮੂਲ –ਲਿਖੈ ਮਲੂਕੀ ਕਵਿਤ ਕਹਾਨੀ ॥
ਤਾਂ ਦਿਨ ਹਮ ਪਦ ਭੇਟੇ ਜਾਨੀ ॥

ਅਰਥ—ਉਹ ਕਵਿਤਾ ਵਿਚ ਸੋਹਣੀਆਂ ਕਹਾਣੀਆਂ ਲਿਖ ਜਾਣਦਾ ਸੀ, ਅਰ ਉਸ ਦਿਨ ਸੇ ਉਸਨੇ ਸਾਡੇ ਚਰਨਾ ਨਾਲ ਪਿਆਰ ਕੀਤਾ, ਅਤੇ ਸਾਡੇ ਕੋਲ ਰਹਿਣਾ ਸ਼ੁਰੂ ਕੀਤਾ ॥

ਮੂਲ —ਸਤਿਗੁਰ ਸਿਰ ਪਰ ਫੇਰਾ ਪਾਨ ॥
ਗੁਰੂ ਨਾਨਕ ਕੇ ਤੁਮ ਹੀ ਕਾਹਨ ॥

ਅਰਥ—ਮਹਾਰਾਜ ਜੀ ਨੇ ਉਸ ਦੇ ਸਿਰ ਤੇ ਹਥ ਰਖਿਆ (ਅਸ਼ੀਰਬਾਦ ਦੀ) ਅਰ ਕਹਾ ਕਿ ਆਪ ਸਤਿਗੁਰੂ ਨਾਨਕ ਦੇਵ ਜੀ ਕੇ ਕਾਹਨ ਹੋ (ਪਿਆਰੇ ਹੋ) ॥

ਮੂਲ —ਮਨੂ ਮਾਜਰਾ ਤੇ ਚਲ ਆਏ ॥
ਧਨਖੀ ਖੇਤ ਲੰਘਤੇ ਭਾਏ ॥

ਅਰਥ—ਮਨੀ ਮਾਜਰਾ ਤੇ ਰਵਾਨਾ ਹੂਏ ਅਰ ਧਨਖੀ ਖੇਤ (ਇਕ ਪਿੰਡ ਦਾ ਨਾਮ ਹੈ) ਸੇ ਗੁਜਰੇ ॥

ਮੂਲ —ਨਿਕਟ ਗਾਉਂ ਬਿਪਨ ਕਾ ਥੋਰਾ ॥
ਕੰਨਿਆਂ ਥੀ, ਤਿਨ ਗੁਰੂ ਨਿਹਾਰਾ ॥

ਅਰਥ—ਪਾਸ ਹੀ ਬ੍ਰਹਮਣੋਂ ਕੇ ਥੋੜੇ ਘਰ ਥੇ, ਇਕ ਓਥੇ ਕੰਨਿਆਂ (ਲੜਕੀ) ਥੀ, ਉਸ ਨੇ ਸਤਿਗੁਰੂ ਜੀ ਕੀ ਸ਼ਾਨ ਕੋ ਦੇਖਾ ॥

ਮੂਲ —ਤਿਹ ਘਰ ਵਸੇ ਕੂਪ ਪਰਤੀਤ ॥
ਘੋੜਾ ਕੁਮੈਦ ਰਹੈ ਗੁਰ ਰੀਤ ॥

ਅਰਥ—ਉਸ ਦੇ ਘਰ ਉਤਾਰਾ ਲਿਆ, ਕਿਉਂਕਿ ਉਸ ਮੇਂ ਹਦ ਦਰਜੇ ਕਾ ਪ੍ਰੇਮ ਥਾ ॥ ਉਸ ਨੇ ਗੁਰੂ ਜੀ ਕੇ ਕਮੈਦੀ ਘੋੜੇ ਕੀ ਭੀ ਚੰਗੀ ਤਰਾਂ ਸੇਵਾ ਕੀ ॥

ਮੂਲ —ਘੋੜਾ ਸੇਵਤ ਕੰਨਿਆ ਤਾਰੀ ॥
ਸਿੰਘ ਸਾਥ ਥੇ ਮੋਹਰ ਸਿੰਘ ਆਰੀ ॥

ਅਰਥ—ਘੋੜੇ ਕੀ ਸੇਵਾ ਕਰਤੀ ਲੜਕੀ ਪਰ ਦਿਆਲ ਹੂਏ, ਮੋਹਰ ਸਿੰਘ ਆਦਕ ਸਿੰਘ ਭੀ ਨਾਲ ਸਨ ॥

ਮੂਲ —ਨੰਦ ਸਿੰਘ, ਸਾਹਿਬ ਸਿੰਘ ਜਟੂ ॥
ਬੁਧ ਸਿੰਘ ਨਾਈ, ਸੱਦਾ ਸਿੰਘ ਭਟ ॥
ਮਥਰਾ ਬ੍ਰਾਹਮਣ, ਸੰਤਾ ਝੀਵਰ ॥
ਮਲਵਾ ਰਸੋਈਆ, ਮੰਨੂ ਕੰਵਰ ॥

ਅਰਥ—ਇਹ ਸਿੰਘ ਸਾਥ ਥੇ ॥

ਮੂਲ —ਸਾਤਵੈਂ ਦਿਨ ਤਹਾਂ ਮਤਾ ਪਕਾਇਆ ॥
ਧੰਨਾ, ਬ੍ਰਹਮਣ ਕੇਸਵ; ਭਰ ਆਇਆ ॥

ਅਰਥ—ਉਥੇ ਸਤ ਦਿਨ ਪਿਛੋਂ ਇਹ ਗੁਰਮਤਾ ਕੀਤਾ, ਕਿ ਹੁਣ ਕੀਹ ਕਰਣਾ ਚਾਹੀਏ ॥ ਪਰ ਖੁਸ਼ ਕਿਸਮਤੀ ਨਾਲ (ਭਲੀ ਪ੍ਰਕਾਰ) ਸੇ ਕੇਸੋ ਦਾਸ ਬ੍ਰਹਮਣ ਉਥੇ ਆ ਪੁਜਾ ॥

ਮੂਲ —ਤੁਰਕ ਤੁਰਤ ਮਾਰੋ ਬਿਧ ਐਸੀ ॥
ਨੈਨੂੰ ਪੂਤ੍ਰੀ ਸੇਵਹਿ ਬੈਸੀ ॥

ਅਰਥ—ਸ਼ੀਘਰ ਹੀ (ਜਲਦੀ) ਤੁਰਕੋਂ ਕੋ ਐਸੇ ਤਰੀਕੇ ਨਾਲ ਮਾਰੋ ਕਿ ਉਨ੍ਹਾਂ ਨੂੰ ਨਾਨੀ ਯਾਦ ਆ ਜਾਵੈ ॥

ਮੂਲ —ਢੇਰਾ ਫਿਰਕੇ, ਸਿਰ ਪਰ ਚੜ੍ਹੇ ॥
ਗੁਫਾ ਉਤੇ ਛੋਟੀ ਸੀ ਵੜੇ ॥

ਅਰਥ—ਸ੍ਰੀ ਆਨੰਦ ਪੁਰ ਸਾਹਿਬ ਸੇ ਹੋ ਕਰ ਸਭ ਪਹਾੜ ਉਤੇ ਗਏ, ਅਰ ਛੋਟੀ ਸੀ ਗੁਫਾ ਵਿਚ ਡੇਰਾ ਕੀਤਾ ॥

ਮੂਲ —ਮੁਖਾ, ਗੁਰ, ਨੰਦਾ ਤਿਥ ਅੰਤ੍ਰ ॥
ਹੋਈ ਅਰਾਧਨ ਧਰ ਨਿਮੰਤ੍ਰ ॥

ਅਰਥ—ਵਹਾਂ ਪਹਾੜ ਪਰ ਅਪਨੇ ਦਿਲ ਮੇਂ, ਬੜੀ ਅਤੇ ਮੁਖੀ ਸ਼ਕਤੀ ਦਾ ਅਰਾਧਨ ਸ਼ੁਰੂ ਕੀਆ ਅਰ ਉਸ ਨੂੰ ਨਿਮੰਤ੍ਰਣ ਦੀਆ(ਬੁਲਾਯਾ)ਅਰਥਾਤ ਪ੍ਰਗਟ ਕਰਨਦੀ ਠਾਨੀ

ਨੋਟ—ਆਪ ਨੇ ਤੇਹਰਵੀਂ ਸਾਖੀ ਪੜ੍ਹੀ ਹੋਵੇਗੀ, ਸਤਿਗੁਰ ਦੇ ਬਚਨ ਮੁਤਾਬਕ ਸ਼ਕਤੀ ਦਾ ਸਤਿਗੁਰੂ ਜੀ ਨਾਲ ਪ੍ਰਣ ਸੀ ਕਿ ਖਾਲਸਾ ਪੰਥ ਪ੍ਰਗਟ ਕਰਨੇ ਵੇਲੇ ਮੈਂ ਤੁਹਾਡੀ ਮਦਦ ਕਰਾਂਗੀ ਅਤੇ ਤੁਹਾਡੀ ਬੁਲਾਈ ਆਵਾਂਗੀ, ਇਸ ਲਈ ਸਤਿਗੁਰੂ ਜੀ ਨੇ ਸ਼ਕਤੀ ਨੂੰ ਨਿਮੰਤ੍ਰਣ ਦਿਤਾ ॥

ਮੂਲ —ਪਾਂਚ ਪਹਰ ਕਾ ਹੋਮ ਅਰੰਭਾ ॥
ਸਭ ਕੋ ਸੌਂਪ ਦੀਆ ਗੁਰ ਧੰਧਾ ॥

ਅਰਥ—ਪਾਂਚ ਪਹਰ ਕੇ ਲੀਏ ਹਮਨ ਕਰਨਾ ਸ਼ੁਰੂ ਕੀਤਾ ਅਰ ਸਾਰਿਆਂ ਨੂੰ ਅਲਗ ਅਲਗ ਕੰਮ ਵੰਡ ਦਿੱਤਾ, ਤਾਂ ਕਿ ਹਰਿ ਇਕ ਅਪੁਨੀ ਅਪਨੀ ਡੀਉਟੀ ਪਰ ਤਯਾਰ ਬਰ ਤਯਾਰ ਰਹੇ ॥

ਮੂਲ —ਬਾਰਹ ਪਹਰ ਅਰੰਭਾ ਏਕ ॥
ਤਾਂ ਮੈਂ ਦੇਵੀ ਮੂਰਤ ਟੇਕ ॥

ਅਰਥ—ਬਾਰਾਂ ਪਹਰ ਨਾਮ ਕੇ ਆਰਾਧਨੇ ਕਾ ਭੀ ਏਕ ਪ੍ਰੋਗ੍ਰਾਮ ਬਨਾਯਾ ਅਰ ਓਥੇ ਸ਼ਕਤੀ ਦੀ ਮੂਰਤੀ ਕੋ ਟਿਕਾਯਾ ॥

ਮੂਲ —ਲਗੈ ਰੈਨ ਦਿਨ, ਅੰਤ੍ਰ ਭੂਲਾ ॥
ਦੇਵ ਕਾਮ, ਸਭ ਅੰਗਨ ਭੂਲਾ ॥

ਅਰਥ—ਦਿਨ ਅਰ ਰਾਤ ਉਸਮੇਂ ਐਸੇ ਰੁਝੇ ਕਿ ਦਿਨ ਰਾਤ ਦਾ ਫਰਕ ਭੁਲ ਗਿਆ ॥ ਪਤਾ ਹੀ ਨਾ ਰਿਹਾ ਕਿ ਦਿਨ ਕਿਧਰ ਗਿਆ ਅਰ ਰਾਤ ਕਿਧਰ ॥ ਸ਼ਕਤੀ ਕੇ ਸਿਮ- ਰਨ ਕਾ ਕਾਮ ਹੀ ਸਰਬ ਅੰਗੋਂ ਮੇਂ ਝੂਲ ਰਹਾ ਥਾਂ ॥

ਮੂਲ —ਉਣ ਉਣ, ਮੁਣ ਮੁਣ ॥
ਗੁਣ ਗੁਣ, ਰੁਣ ਰੁਣ ॥
ਸੋਲਾਂ ਅੰਕ ਜਾਪ ਕੀਓ ਧੁਣ ਝੁਣ ॥

ਅਰਥ—ਆਹਿਸਤਾ, ਆਹਿਸਤਾ, ਖਾਮੋਸ਼ੀ ਸੇ, ਗੁਣੋ ਕੋ; ਪਿਆਰ ਸੇ ਗਾਯਾ ॥ ਸੋਲਾਂ ਪਹਰ ਧੁਨੀ ਲਗਾ ਕਰ ਜਾਪ ਕੀਆ ॥

ਮੂਲ —ਕੇਸਵ ਕਹਿਯੋ ਗੁਰੂ ਦੀਓ ਭੇਟ ॥
ਮੇਰਾ ਹੋਇਗਾ ਤੁਮਰਾ ਓਟ ॥

ਅਰਥ—ਕੇਸ਼ੋ ਪੰਡਤਜੀ ਨੇ ਗੁਰੂ ਜੀਕੋ ਕੁਛਸ਼ਕਤੀ ਕੋ ਭੇਂਟ ਦੇਣੇ ਕੋ ਕਹਾ ਅਰ ਯਿਹ ਭੀ ਕਹਾ, ਕਿ ਜੋ ਆਪ ਦਾਨ ਦੇਂਗੇ, ਮੇਰਾ ਅਰ ਆਪ ਕਾ ਵੁਹ ਸਹਾਇਕ ਹੋਗਾ ॥

ਮੂਲ —ਹਮ ਛਤ੍ਰੀ ਤੁਮ. ਸਾਰ ਸੁਤਈਆ ॥
ਹਮ ਸੁਤ ਤੁਮਰੇ,ਤੁਮਹਿ ਜਨਈਆ ॥

ਅਰਥ—ਅਸੀਂ ਛਤ੍ਰੀ ਹਾਂ ਅਰ ਆਪ ਸਾਰਸੁਤ ਬ੍ਰਹਿਮਣ ॥ ਅਸੀ ਆਪ ਕੇ ਪੁਤ੍ਰ ਸਮਾਨ ਹੈਂ, ਅਰ ਆਪ ਸਾਡੇ ਪਿਤਾ ਸਮਾਨ ਹੈਂ ॥

ਮੂਲ —ਕਹਿਓ ਬਿਪ੍ਰ, ਤੁਮ ਹਮਰੇ ਅੰਗ ॥
ਜਾਨਤ ਹੋ ਤੁਮ, ਧਰ ਕੇ ਰੰਗ ॥

ਅਰਥ—ਪੰਡਤ ਜੀ ਨੇ ਕਹਾ ਕਿ ਆਪ ਸਾਡੇ ਅੰਗ ਹੈਂ ॥ ਅਰ ਮੈਂ ਪ੍ਰੇਮ ਕਰਕੇ ਆਪ ਕੀ ਅਸਲੀਅਤ ਨੂੰ ਅਨਭਵ ਕਰਦਾ ਹਾਂ ॥

ਮੂਲ —ਦੇਵ ਅਰਾਧਨ, ਉਦਮ ਧਾਰਾ ॥
ਧੰਨ ਧੰਨ ਗੁਰੂ, ਤੂੰ ਵੰਸ ਨਿਸਤਾਰਾ ॥

ਅਰਥ—ਆਪ ਨੇ ਸ਼ਕਤੀ ਕੇ ਆਰਾਧਨੇ ਕਾ ਉਦਮ ਕੀਆ ਹੈ ॥ ਆਪ ਧੰਨਤਾ ਯੋਗ ਹੈਂ, ਆਪ ਨੇ ਸਾਰੇ ਬੰਸ ਕੋ ਤਾਰਾ ਹੈ ॥

ਮੂਲ —ਮੇਰਾ ਕਹਿਣਾ ਤੁਮਰਾ ਹੇਤ ॥
ਰੈਨ ਦਿਨਾ ਨਿਤ ਪੜ੍ਹੋ ਸੁਚੇਤ ॥

ਅਰਥ—ਮੇਰੀ ਬੇਨਤੀ ਆਪ ਕੇ ਪ੍ਰੇਮ ਕੇ ਲੀਏ ਹੈ ॥ ਦਿਨ ਰਾਤ ਹੁਸ਼ਿਆਰ ਹੋ ਕੇ ਜਾਪ ਕੀਏ ਜਾਵੇਂ ॥

ਮੂਲ —ਸੁਧ ਕਾਇ, ਬ੍ਰਹਮਚਰਜ ਰਹਣਾ ॥
ਮੋਨ ਹੋਇ, ਅਨਸੁਣੇ ਨ ਕਹਣਾ ॥

ਅਰਥ—ਕਾਂਯਾਂ ਕੋ ਪਵਿਤ੍ਰ ਰਖੋ,ਬ੍ਰਹਮ ਚਰਜ ਰਖਣਾ ॥ ਖਾਮੋਸ਼ ਰਹਿਣਾ, ਨਾਂ ਹੀ ਕੁਛ ਸੁਣੀਏ ਅਰ ਨਾਂ ਹੀ ਕੁਛ ਕਹੀਏ ॥

ਮੂਲ —ਜਾਂ ਬਿਧ ਮਾਤਾ, ਰੁਚ ਉਪਜਾਈ ॥
ਗੁਰ, ਕ੍ਰਿਪਾ ਨਿਤ ਹੂਈ ਸਵਾਈ ॥

ਅਰਥ—ਇਸੀ ਭਾਂਤ ਸ਼ਕਤੀ ਕੇ ਸਾਥ ਪਿਆਰ ਅਰ ਪ੍ਰੀਤ ਕਰੋ॥ ਸਤਿਗੁਰੂ ਪਰ ਸ਼ਕਤੀ ਕੀ ਸਵਾਈ ਸੋ ਸਵਾਈ ਕ੍ਰਿਪਾ ਹੋਣੇ ਲਗੀ ॥

ਮੂਲ —ਅਰਪੀ ਦੇਹ, ਗੇਹ ਕੀ ਬਾਤਾ ॥

ਅਲਪ ਅਹਾਰ, ਘ੍ਰਿਤ ਤਿਲ ਸਾਤਾ ॥

ਅਰਥ–ਅਪਨਾ ਆਪ ਅਰਪਨ ਕੀਆ, ਤਾਂ ਕਿ ਉਸ ਦੇ ਭੇਦ ਕੋ ਪਕੜੇ ॥ ਨਰਮ ਅਤੇ ਥੋੜਾ ਭੋਜਨ, ਘੀ ਅਰ ਤਿਲ ਕੋ ਸਾਥ ਖਾਨਾ ॥

ਮੂਲ –ਪਾਂਚ ਮਾਸ ਤੇ, ਨੈਨ ਉਘਾਰਾ ॥

ਸੁਪਨ ਸੁਹਾਇ ਆਵਊ ਇਕ ਬਾਰਾ ॥

ਅਰਥ–ਪਾਂਚ ਮਹੀਨੇ ਮਗਰੋਂ ਜਰਾ ਅਖ ਖੋਲੀ ॥ ਸੁਫਨੇ ਮਾੜ੍ਹ ਕਦੀ ਇਕ ਵੇਰ ਨੀਂਦ ਆਈ ਹੋਵੇਗੀ ॥

ਮੂਲ –ਯਾਂ ਜੁਗ ਨਹਿ ਆਊ ਦਿਵ ਦੇਵਾ ॥

ਨਾਰੁ ਮਾਨੁਖੀ ਤੇਜ ਬਿਦੇਹਾ ॥

ਅਰਥ–ਇਸ ਯੁਗ ਮੇਂ ਪ੍ਰਕਾਸ਼ ਮਾਨ ਸ਼ਕਤੀ ਨਹੀਂ ਪ੍ਰਗਟ ਹੋਤੀ ॥ ਕਿਉਂਕਿ ਇਸਤ੍ਰੀ ਅਰ ਪੁਰਸ਼ੋਂ ਕਾ ਦਿਹ ਕਰਕੇ ਆਪਸ ਮੇਂ ਪਿਆਰ ਹੈ ॥

ਮੂਲ –ਤਬ ਜਾਗ੍ਰਤ ਸੁਪਨ ਏਕ ਸਮ ਭਇਆ ॥

ਬੀਤੇ ਮਾਸ ਨਵਮ, ਦਸ ਅਹਿਆ ॥

ਅਰਥ–ਤਦ ਜਾਗਨਾ ਅਰ ਸੌਣਾ ਮੈਨੂੰ ਏਕ ਸਮਾਨ ਹੋਯਾ ॥ ਨੌ ਮਹੀਨੇ ਗੁਜਰੇ ਅਰ ਦਸਵਾਂ ਆਯਾ ॥

ਮੂਲ –ਇਕਾਦਸ ਤਿਥ ਨਵਮੀ ਮਾਈ ॥

ਰਵ ਦਿਨ, ਰਹਿਆ ਪਹਿਰਾਈ ॥

ਅਰਥ–ਇਕਾਦਸ਼ੀ ਕਾ ਰੋਜ ਯਾਂ ਨੌਮੀ ਥਿਤ, ਐਤਵਾਰ ਕਾ ਦਿਨ ਅਰ ਇਕ ਪਹਿਰ ਦਿਨ ਰਹਾ ॥

ਮੂਲ –ਬੋਲੇ ਮਿਸ਼ਰ, ਆਈ ਸੁਰ ਦੇਵਾ ॥

ਮਾਂਗੇਗੀ ਭੇਟ, ਦੇਹ ਸੁਖ ਸੇਵਾ ॥

ਅਰਥ—ਮਿਸ਼ਰ ਜੀ ਨੇ ਕਹਾ ਕਿ ਸ਼ਕਤੀ ਪ੍ਰਗਟ ਹੋਗੀ ॥ ਭੇਟ ਮਾਂਗੇਗੀ, ਪਿਆਰ ਕੇ ਸਾਥ ਉਸ ਕੋ ਦੇਣਾ ਹੋਗਾ ॥

ਮੂਲ—ਸੁਪਨ ਭਇਆ ਮੋਹ ਜਾਗ੍ਰਤ ਮਾਂਝ ॥
ਲੇ ਆਓ ਭੇਟਾ ਦਿਵ ਰਾਂਝ ॥

ਅਰਥ—ਜਾਗ੍ਰਤ ਹੀ ਮੁਝੇ ਸੁਫਨਾ ਪ੍ਰਤੀਤ ਹੂਆ ॥ ਸ਼ਕਤੀ ਕੇ ਲੀਏ ਭੇਟ ਲੇ ਆਉ ॥

ਮੂਲ—ਕਾਲੀ ਆਵੈ ਅਥਵਾ ਪ੍ਰਾਤਿ ॥
ਕੀ ਉਨ ਭੀਤ, ਚਿਤ ਰਖ ਸ਼ਾਂਤਿ ॥

ਅਰਥ—ਸ਼ਕਤੀ ਮਾਤਾ ਸਵੇਰ ਵੇਲੇ ਪ੍ਰਗਟ ਹੋਗੀ, ਸ਼ਾਂਤੀ ਸੇ ਉਸਕੋ ਬਠਾ ਲੇਨਾ ॥

ਮੂਲ—ਚਲੇ ਮਿਸ਼ਰ, ਕੁਛ ਮਨ ਭਇਆ ਥੋਰਾ ॥
ਜਾਂ ਬਿਧ ਮਮ ਢਿਗ ਕਰੀ ਨਿਹੋਰਾ ॥

ਅਰਥ—ਮਿਸ਼ਰ ਜੀ ਚਲੇ, ਉਨਕਾ ਦਿਲ ਥੋੜਾ ਹੋ ਗਿਆ, ਇਸ ਬਿਧ ਮਿਸ਼ਰ ਜੀ ਨੇ ਮੇਰੇ ਪਾਸ ਅਰਜੋਈ ਕੀਤੀ ॥

ਮੂਲ—ਜਾਮ ਏਕ, ਦਿਨ ਘੜੀਆਂ ਚਾਰ ॥
ਜਗ ਮਗ ਪਰਬਤ ਝੁਮਕੇ ਪਹਾਰ ॥

ਅਰਥ—ਏਕ ਪਹਿਰ ਅਰ ਚਾਰ ਘੜੀ ਨੂੰ ਦਿਨ ਚੜ੍ਹਨੇ ਵਾਲਾ ਥਾ (ਸਵਾ ਪਹਿਰ ਦੇ ਲਗ ਭਗ ਗਾਤਿ ਰਹਿੰਦੀ ਸੀ) ॥ ਪਹਾੜੋਂ ਪਰ ਜਗ ਮਗ ਹੋਈ ਅਰ ਪਹਾੜ ਚਮਕ ਪੜੇ ॥

ਮੂਲ—ਕਿਆ ਦਾਮਨ, ਕਿਆ ਸੂਰਜ, ਚੰਦਾ ॥
ਦਮਕਿਓ ਗਗਨ, ਮੂਰਤ ਭੁਇ ਸੰਗਾ ॥

ਅਰਥ—ਉਸ ਰੋਸ਼ਨੀ ਕੇ ਮੁਕਾਬਲੇ ਮੇਂ ਬਿਜਲੀ, ਸੂਰਜ ਅਰ

ਚੰਦ ਕਿਆ ਹੈਂ ॥ ਅਸਮਾਨ ਭੀ ਚਮਕ ਉਠਾ ਅਰ ਏਕ ਦਿਬ ਮੂਰਤੀ (ਸ਼ਕਤੀ) ਧਰਤੀ ਪਰ ਪ੍ਰਗਟ ਹੋਈ ॥

ਮੂਲ —ਮੀਚ ਨੈਨ ਉਠ ਹੂਆ ਠਾਂਡਾ ॥
ਨਿਰਖੀ ਏਕ ਬਾਰ, ਮੁਖ ਗਾਂਡਾ ॥

ਅਰਥ—ਆਖੋਂ ਕੋ ਮੀਟ ਕਰ ਖੜਾ ਹੋ ਗਿਆ ਅਰ ਏਕ ਬਾਰ ਹੀ ਮੁਖੀ ਸ਼ਕਤੀ ਕਾ ਦੀਦਾਰ ਕੀਆ ॥

ਮੂਲ —ਤੁਮ ਹੀ, ਤੁਮ ਹੀ, ਬਚਨ ਪ੍ਰਕਾਸਾ ॥
ਧਰਮ ਸਾਚ, ਭਇਓ ਆਜ ਨਿਕਾਸਾ ॥

ਅਰਥ—ਆਪ ਹੈਂ, ਆਪ ਹੈਂ, ਐਸੇ ਸ਼ੁਭ ਬਚਨ ਕਾ ਪ੍ਰਕਾਸ਼ ਕੀਆ, (ਐਸੇ ਪਵਿਤ੍ਰ ਮੁਖਾਰਬਿੰਦ ਸੇ ਉਚਾਰਾ) ॥ਸਚਾ ਧਰਮ ਆਜ ਸੇ ਹੀ ਪ੍ਰਗਟ ਹੂਆ ॥

ਮੂਲ —ਮਗਨ ਹੂਆ, ਜਗ ਗਇਓ ਭੁਲਾਈ ॥
ਬੇਟਾ ਨਿਕਸਾ, ਭੇਟ ਕਹਾਈ ॥

ਅਰਥ—ਮਸਤ ਹੂਆ, ਅਰ ਜਗ ਭੂਲ ਗਿਆ ॥ ਸ਼ਕਤੀ ਨੇ ਕਹਾ, ਖਾਲਸਾ ਪੰਥ ਪੈਦਾ ਹੋਗਾ, ਯਿਹ ਮੁਝ ਸੇ ਭੇਂਟ ਲੋ ॥

ਮੂਲ —ਬੋਲੀ ਹੰਸਤ, ਨੀਚ ਗਰ ਜਾਨੀ ॥
ਪੰਥ ਕੇਸ ਦੀਆ, ਉਰ ਮਾਨੀ ॥

ਅਰਥ—ਸ਼ਕਤੀ ਨੇ ਹੰਸ ਕਰ ਕਹਾ ਕਿ ਨੀਚ (ਮਲੇਛ) ਗਲ ਜਾਵੇਂਗੇ ਅਰਥਾਤ ਹੁਣ ਮਲੇਛੋਂ ਕਾ ਨਾਸ਼ ਹੋਗਾ ॥ ਅਰ ਦਿਲ ਮੇਂ ਯਿਹ ਨਿਸਚੇ ਕਰ ਲੋ ਕਿ ਕੇਸੋਂ ਵਾਲਾ ਪੰਥ ਆਪ ਕੋ ਦੀਆ ॥

ਮੂਲ —ਪੀਛੇ ਉਸਤਤ ਕਰੀਓ ਦਾਸਾ ॥
ਜਬ ਧਿਆਵੇਂ ਤੂੰ, ਆਊਂ ਉਲਾਸਾ ॥

ਅਰਥ—ਜਦ ਫਿਰ ਭੀ ਆਪ ਯਾਦ ਕਰੋਂਗੇ ਅਰ ਉਸਤਤ ਕਰੋਂਗੇ ਤੋ ਮੈ ਖੁਸ਼ੀ ਖੁਸ਼ੀ ਆਊਂਗੀ ॥

ਮੂਲ —ਚਖ ਮੀਚੈ, ਮੀਚ ਹੁਇ ਜਾਉ ॥
ਪੀਛੇ ਤਬ ਭੀ ਪੰਥ ਨਿਕਸਾਉ ॥

ਅਰਥ—ਜਬ ਆਪ ਆਂਖ ਬੰਦ ਕਰ ਜਾਵੇਂਗੇ ਅਰ ਸਤਿ ਲੋਕ ਚਲੇ ਜਾਉਗੇ, ਆਪ ਕੇ ਪੀਛੇ ਭੀ ਪੰਥ ਕੋ ਖੜਾ ਕਰੂੰਗੀ ॥

ਮੂਲ ਚਾਲੀ ਬਰਸ ਪੀਛੇ ਵਰਤਾਈ ॥
ਰਹਾ ਰਾਜ ਤੁਰਕਨ ਕੋ ਖਾਈ ॥

ਅਰਥ—ਯਿਹ ਬਾਤ ਆਪ ਕੇ ਚਾਲੀ ਬਰਸ ਪਿਛੇ ਹੋਗੀ, ਜਬ ਤੁਰਕੋਂ ਕਾ ਰਹਾ ਸਹਾ ਰਾਜ ਭੀ ਨਾਸ਼ ਹੋਗਾ ॥

ਮੂਲ —ਤੁਮਰੀ ਚਾਹ ਪੂਰਨ ਅਬ ਭਈ ॥
ਮੇਰੋ ਕਹਿਓ ਸਾਚ, ਦਿੜਹਈ ॥

ਅਰਥ—ਹੁਣ ਆਪ ਦੀ ਇਛਿਆ ਪੂਰੀ ਹੋਈ ਹੈ ॥ਮੇਰਾ ਕਹਿਣਾ ਸਚ ਜਾਨੋ ਅਰ ਇਸ ਮੇਂ ਯਕੀਨ ਕਰੋ ॥

ਮੂਲ —ਸ਼ਸਤ੍ਰ ਛੁਰੀ ਲੇਹੁ ਇਹ ਮੇਰਾ ।
ਜਲ ਮਿਠ ਫੇਰਿ ਵਪ ਮਾਥਤ ਵੇਰਾ ॥

ਅਰਥ—ਯਿਹ ਮੇਰਾ ਸ਼ਸਤ੍ਰ (ਕਰਦ, ਤਲਵਾਰ)ਲੋ ॥ ਮੀਠੇ ਜਲ ਮੇਂ ਫੇਰਨਾ ਅਰ ਮੂੰਹ ਮਾਥੇ ਪਰ ਜਲ ਲਗਾਨਾ (ਅੰਮ੍ਰਿਤ ਕੋ ਪਾਨ ਕਰਨਾ)॥

ਮੂਲ —ਸੂਰ ਹੋਇਗਾ ਸਿਦਕ ਤੁਮਾਰਾ ॥

ਦੀਜੈ ਮਮ ਕੋ ਭੇਂਟ ਪਹਾਰਾ ॥

ਅਰਥ–ਜਿਉਂ ਜਿਉਂ ਆਪਕਾ ਸਿਦਕ ਬਲਵਾਨ ਹੋਗਾ, ਮੁਝੇ ਜ਼ਿਆਦਾ ਸੇ ਜਿਆਦਾ ਆਪ ਪਰ ਕੁਰਬਾਨ ਹੋਣਾ ਪੜੇਗਾ (ਮੁਝੇ ਜਿਆਦਾ ਕੁਰਬਾਨੀ ਦੇਣੀ ਪੜੇਗੀ।)

ਮੂਲ –ਛੁਰੀ ਪਕਰ ਵਪ ਰਕਤ ਨਿਕਾਰਾ ॥

ਬੂੰਦ ਲੈਇ ਅਪਰੂਪ ਸਵਾਰਾ ॥

ਅਰਥ–ਕਿਰਪਾਨ ਕੋ ਪਕੜ ਕਰ ਅਪਨੇ ਸਰੀਰ ਸੇ ਖੂਨ ਨਿਕਾਲਾ ॥ ਅਰ ਵੁਹ ਬੂੰਦ ਸ਼ਕਤੀ ਕੋ ਦੇ ਕਰ ਅਪਨਾ ਸਰੀਰ ਪਵਿਤ੍ਰ ਕੀਆ ॥

ਮੂਲ –ਲੰਕੜ ਬੋਲਾ ਭੇਟਾ ਲੋਹੂ ॥

ਕਛਨੀ ਭਛਨੀ ਛੁਹ ਮਮ ਹੋਹੂ ॥

{ ਕਛਨੀ=ਕਛਹਰੇਂ ਵਾਲੇ। }
{ ਭਛਨੀ=ਜਾਲਮੋਂ ਕੋ ਭਛਨਾ (ਖਾਣਾ) ਨਾਸ ਕਰਨਾ }
{ ਛੁਹ ਮਮ=ਮੇਰੀ ਤਾਕਤ ਸੇ। }

ਅਰਥ–ਲੈਂਕੜਾ ਸ੍ਰੀ ਹਨੂਮਾਨ ਜੀ ਬੋਲੇ। ਵਾਹਿ ! ਵਾਹਿ ! ਖੂਨ ਕੀ ਭੇਂਟ (ਨਜਰੀਆ), ਮੈਂ ਭੀ ਆਪ ਕੋ ਵਰ ਦੇਤਾ ਹੂੰ, ਕਿ ਕਛਹਰੇਂ ਵਾਲੇ ਮੇਰੇ ਬਲ ਸੇ ਜਾਲਮੋਂ ਕੋ ਲੁਕਮਾ (ਗ੍ਰਾਸ) ਬਨਾਏਂਗੇ ਅਰਥਾਤ ਤੁਰਕੋਂ ਕਾ ਨਾਸ਼ ਕਰੇਂਗੇ ॥

ਮੂਲ –ਤੁਮਰੀ ਸਹਾਇ, ਜੁਧ ਮੇ ਆਊਂ ॥

ਪੰਥ ਲਾਜ ਕੋ,ਪਤਤ ਨਾ ਪਾਊਂ ॥

ਅਰਥ–ਆਪਕੀ ਸਹਾਇਤਾਵਾਸਤੇ ਮੈਂ ਜੁਧ ਮੇਂ ਆਊਂਗੀ॥ਪੰਥ ਕੀ ਲਾਜ ਕੇ ਲੀਏ ਤਾਂ ਕਿ ਪੰਥ ਕੀ ਹਾਨੀ ਨ ਹੋ, ਅ

ਸਭਤਾ ਕੋ ਕਾਇਮ ਰਖਨੇ ਕੇ ਲੀਏ ॥

ਮੂਲ –ਗਏ ਦੇਵਗਣ, ਮਨ ਮੋ ਉਲਟੀ ॥
ਜਗਤ ਰੀਤ ਸਭ,ਤਾਂ ਦਿਨ ਛੁਟਕੀ ॥

ਅਰਥ–ਦੇਵਗਣ ਚਲੇ ਗਏ ਅਰ ਮੇਰਾ ਦਿਲ ਦੁਨੀਆਂ ਤੇ ਬੇਜ਼ਾਰ ਹੂਆ ॥ ਜਗਤ ਕੀ ਸਰਬ ਰੀਤ (ਚਾਲ) ਉਸ ਦਿਨ ਸੇ ਮੈਂ ਨੇ ਤਿਆਗੀ ॥

ਮੂਲ –ਕੁਛਕ ਅੰਤਰਾ ਮਾਤਾ ਸੋਂ ਰਾਖਾ ॥
ਨਹਿ ਪੂਛੋ ਦੇਵੀ ਇਹ ਭਾਖਾ ॥

ਅਰਥ–ਕੁਛ ਭੇਦ ਮਾਤਾ ਜੀ ਸੇ ਛਪਾ ਰਖਿਆ, ਮਾਤਾ ਜੀ, ਯਿਹ ਬਾਤ ਨ ਪੂਛੋ, ਜੋ ਜੋ ਮੁਝੇ ਸ਼ਕਤੀ ਨੇ ਕਹਾ ॥

ਮੂਲ –ਮਾਤਾ ਸ਼ਾਂਤਿ ਭਈ ਤਿਹ ਬੇਰਾ ॥
ਪੀਛੇ ਫਿਰੀ ਘਰ ਧਨਹਿ ਨਿਬੇਰਾ ॥

ਅਰਥ–ਉਸ ਵਕਤ ਮਾਤਾ ਜੀ ਜੋ ਕਿ ਸਭ ਹਾਲ ਸੁਣ ਕਰ ਸ਼ਾਂਤਿ ਹੂਏ ਥੇ, ਘਰ ਕੋ ਵਾਪਸ ਆਏ, ਕਿਉਂ ਕਿ ਸਭ ਹਕੀਕਤ ਉਨ ਪਰ ਖੁਲ ਗਈ ॥

ਮੂਲ –ਗੁਰ ਮਾਇਆ ਨਹਿ ਜਾਤ ਬਖਾਨਾ ॥
ਤਿਆਗੀ ਮਾਇਆ, ਹੁਇ ਮਸਤਾਨਾ ॥

ਅਰਥ–ਸਤਿਗੁਰੂ ਜੀ ਕੇ ਅਦਭੁਤ ਖੇਲ ਕੋ ਕੋਈ ਲਖ ਨਹੀ ਸਕਤਾ ॥ ਮਹਾਰਾਜ ਜੀ ਨੇ ਮਾਯਾ ਕਾ ਤਿਆਗ ਕੀਆ ਅਰ ਮਸਤਾਨੀ ਹਾਲਤ ਮੇਂ ਹੂਏ ॥

ਨੋਟ–ਜੋ ਭੀ ਨਾਮ ਕਾ ਅਰਾਧਨ ਕਰੇਗਾ, ਵੁਹਪਹਿਲੇ ਮਾਯਾ ਕੇ ਬੰਧਨੋ ਸੇ ਛੁਟਕਾਰਾ ਪਾਏਗਾ ਅਰ ਉਸ ਕੀ ਨਿਜ ਘਰ ਮੇਂ ਸਮਾਈ ਹੋਗੀ (ਗੁਰ ਪ੍ਰਮਾਣ-ਮੇਰੇ ਮਨ ਪਰਦੇਸੀ ਵੇ

ਪਿਆਰੇ ਕਦਿ ਆਉ ਘਰੇ) ॥ ਐਸੇ ਚਮਤਕਾਰੇ ਕੋ ਅਨਭਵ ਕਰਕੇ ਵੁਹ ਮਸਤਾਨੀ ਹਾਲਤ ਮੇਂ ਹੋਗਾ ਅਰ ਦੁਨੀਆਂ ਸੇ ਅਤੀਤ ਹੋਗਾ ॥ ਸਭ ਬੇਨਤੀ ਕਰੋ ਕਿ ਸਚੇ ਪਾਤਿਸ਼ਾਹ ਸਭ ਦੇ ਐਸੇ ਭਾਗ ਬਨਾਵਣ ॥

ਮੂਲ - ਕਹੇਂ ਘਰਿ, ਕੁਲਕੇ, ਸਭ ਜਨ ਸਗਰੇ ॥
ਰਾਜਨ ਸੰਗ, ਵੈਰ ਭਇਓ ਤਗਰੇ ॥

ਅਰਥ—ਘਰ ਕੇ ਅਰ ਬੰਸ ਕੇ ਸਭ ਮਨੁਸ਼ ਆਖਣ ਲਗੇ ਕਿ ਪਹਾੜੀ ਰਾਜੋਂ ਕੇ ਸੰਗ ਬਹੁਤ ਸਖਤ ਵੈਰ ਪੈ ਗਿਆਹੈ

ਮੂਲ —ਰਾਜਾ ਸਭ ਮਿਲ ਧੂੰਮ ਮਚਾਈ ॥
ਲਰੇ ਸਿਖ ਗੁਰ ਮਸਤਕ ਨਿਆਈ ॥

ਅਰਥ—ਤਮਾਮ ਰਾਜੋਂ ਨੇ ਮਿਲ ਕੇ ਅਧਮੂਲ ਮਚਾਯਾ, ਪਰੰਤੂ ਸਤਿਗੁਰੂ ਜੀ ਕੋ ਸੀਸ ਨਿਵਾ ਕਰ ਸਿਖੋਂ ਨੇ ਉਨ ਕਾ ਮੁਕਾਬਲਾ ਕੀਆ ॥

ਮੂਲ —ਆਇਆ ਭੋਰ ਵਾ ਦਿਨ ਦਿਜ ਕੋਸਵ ॥
ਹਾਥ ਜੋਰ ਬੋਲੇ ਸਭ ਸੇਸਵ ॥

ਅਰਥ—ਸੁਬਹ ਸਵੇਰੇ ਕੋਸ਼ੋ ਦਾਸ ਬ੍ਰਹਮਣ ਆਯਾ ॥ ਅਰ ਸਤਿ ਗੁਰੂ ਜੀ ਸੇ ਹਾਥ ਜੋੜ ਕਰ ਬੇਨਤੀ ਕਰਨੇ ਲਗਾ ॥

ਮੂਲ —ਦੇਵ ਕ੍ਰਿਪਾ ਤੁਮ, ਮਮ ਪ੍ਰਸਾਦਿ ॥
ਦੀਉ ਮੰਤ੍ਰ ਕੁਲ ਗੁਰ ਮੁਹਿ ਆਦਿ ॥

ਅਰਥ—ਮੇਰੀ ਮਿਹਰਬਾਨੀ ਸੇ ਦੇਵ ਕੀ ਕ੍ਰਿਪਾ ਆਪ ਪਰ ਹੂਈ ਹੈ॥ ਸਤਿਗੁਰੂ ਜੀ ਦਾਸ ਨੇ ਹੀ ਆਦਿ ਮੇਂ (ਪਹਿਲੇ ਪਹਿਲ) ਆਪ ਕੋ ਸਲਾਹ ਦੀ ਥੀ ॥

ਮੂਲ —ਸਵਾ ਲਾਖ ਦੇਊਂਗਾ ਧਨਾ ॥

ਇਹ ਕਹਿ ਮੇਲਿਓ ਅੰਗਨ ਘਨਾ ॥

ਅਰਥ—ਕੇਸ਼ੋ ਦਾਸ ਜੀ ਕੋ ਸਵਾ ਲਾਖ ਰੁਪੈਯਾ ਦੇਣੇ ਕੋ ਕਹਾ ਅਰ ਵਿਹੜੇ ਮੇਂ ਥੈਲੀਆਂ ਰਖ ਦੀਨੀ ॥

ਮੂਲ —ਜਹਾਂ ਹਮ, ਤਹਾਂ ਤੁਮ,ਐਸੀ ਬਨੀ ॥
ਸਭਹੀ ਤੁਮਰੇ ਰਛਕ ਗੁਨੀ ॥

ਅਰਥ—ਜਹਾਂ ਹਮ ਹੋਂਗੇ, ਵਹਾਂ ਹੀ ਆਪ! ਹੋਂਗੇ ॥ ਐਸੀ ਬਾਤ ਬਨੀ ਹੋਈ ਹੈ ॥ ਆਪ ਵਿਦਵਾਨੋਂ ਕੇ ਹਮ ਸਭ ਹੀ ਸਹਾਇਕ ਅਤੇ ਕਦਰਦਾਨ ਹੈਂ ॥

ਮੂਲ —ਪ੍ਰਿਥਮ ਰੋਇ ਪੁਨ ਬਿਪ੍ਰ ਭਾਖਾ ॥
ਮੁਹਿ ਅਭਿਲਾਖ ਸਾਚ,ਤੁਹਿ ਆਖਾ ॥

ਅਰਥ—ਪਹਿਲੇ ਬ੍ਰਹਮਣ ਕੇਸ਼ੋ ਦਾਸ ਰੋਇ ਪੜਾ, ਅਰ ਫਿਰ ਕਹਿਣੇ ਲਗਾ ਕਿ ਮੁਝੇ ਸਚੇ ਨਾਮ ਕੀ ਅਭਲਾਖਾ ਹੈ॥

ਮੂਲ —ਤਬ ਬਿਪ੍ਰ ਗੁਰ ਸੋ ਜਿਉ ਗਨਾ ॥
ਗਇਆ ਕਹੂ ਫਿਰ ਗਿਨਾ ਨਾ ਸੁਨਾ ॥

ਅਰਥ—ਬ੍ਰਹਮਣ,ਗੁਰੂ ਜੀ ਐਸਾ ਕਹਣੇ ਕੇ ਉਪਰੰਤ ਫਿਰ ਨਾ ਮਾਲੂਮ ਕਹਾਂ ਚਲਾ ਗਿਆ ॥ ਉਸ ਕੇ ਮੁਤਲਕ ਕੁਛ ਸੁਣਾ ਗਿਣਾ ਨਹੀ ॥

ਮੂਲ —ਏਕ ਦਿਨਾ ਪੂਛੀ ਹੁਕ ਨਾਮਾ ॥
ਥਾ ਸੋਢੀ ਗੁਰ ਵਪ ਬਿਸ੍ਰਾਮਾ ॥

ਅਰਥ—ਇਕ ਦਿਨ ਇਕ ਸੋਢੀ ਜੀ ਨੇ ਜੋ ਕਿ ਸਤਿਗੁਰੂ ਜੀ ਕੇ ਪਾਸ ਹੀ ਰਹਿਤਾ ਥਾ, ਇਸ ਬਾਰੇ ਮੇਂ ਸਾਰੀ ਹਕੀਕਤ ਮਹਾਰਾਜ ਜੀ ਸੇ ਪੂਛੀ, ਕਿ ਕੇਸ਼ੋ ਦਾਸ ਕਾ ਕਿਆ ਹਸ਼ਰ ਹੂਆ ਹੈ, (ਵੁਹ ਕਹਾਂ ਗਿਆ ਹੈ, ਮੁੜ ਨਹੀ

ਆਯਾ) ॥

ਮੂਲ –ਬਿਪ੍ਰ ਕਹਾਂ ਇਹ ਗਇਓ ਪਲਾਈ ॥
ਬੋਲੇ ਗੁਰ ਇਨ ਦੇਹੀ ਪਾਈ ॥

ਅਰਥ–ਪੰਡਤ ਜੀ, ਕਹਾਂ ਚਲੇ ਗਏ ॥ ਕਿਆ ਇਹ ਖਾਲੀ ਹੀ ਚਲਾ ਗਿਆ ॥ ਸਤਿਗੁਰੂ ਜੀ ਨੇ ਕਹਾ ਕਿ ਇਸਨੇ ਦੂਸਰਾ ਜਨਮ ਲੈ ਲੀਆ ਹੈ ॥

ਮੂਲ –ਹਮਰੋ ਸਿਖ ਹੋਇ ਅਵਤਰੇ ॥
ਰਣ ਸਿੰਘ ਨਾਮ ਭੂਮ ਪਗ ਧਰੇ ॥

ਅਰਥ–ਹਮਾਰਾ ਸਿਖ ਹੋ ਕੇ ਉਸਨੇ ਜਨਮ ਲੀਆ ਹੈ ॥ ਰਣ ਸਿੰਘ ਨਾਮ ਹੈ ਅਰ ਧਰਤੀ ਪਰ ਆਯਾ ਹੈ ॥

ਮੂਲ –ਬਹੁਤਨ ਸੰਗ ਭਿੜੈਗਾ ਜਬ ਹੀ ॥
ਕਰੇ ਰਾਜ ਹੰਕਾਰੀ ਤਬ ਹੀ ॥

ਅਰਥ–ਬਹੁਤੋਂ ਕੇ ਸਾਥ ਜਦ ਧਰਮ ਯੁਧ ਕਰੇਗਾ, ਤਦ ਹੰਕਾਰੀ ਰਾਜ ਸਾਜ ਕਰੇਗਾ ॥

ਮੂਲ –ਤੀਸਰੇ ਜਨਮ ਲਾਹੌਰ ਮੇਂ ਜਾਵੈ ॥
ਤਬ ਉਧਰੇਗਾ ਮਮ ਢਿਗ ਆਵੈ ॥

ਅਰਥ–ਇਹ ਤੀਸਰੇ ਜਨਮ ਲਾਹੌਰ ਜਾਵੇਗਾ ॥ ਉਸ ਦਾ ਉਧਾਰ ਤਦ ਹੋਗਾ, ਜਦ ਮੇਰੀ ਸ਼ਰਨ ਵਿਚ ਆਵੇਗਾ।

ਨੋਟ (੧)–ਕਈਆਂ ਦੀ ਰਾਇ ਹੈ ਕਿ ਇਹੋ ਕੇਸ਼ੋ ਦਾਸ ਮਹਾਰਾਜਾ ਰਣਜੀਤ ਸਿੰਘ ਜੀ ਹੋਏ, ਪਰੰਤੂ ਖੋਜ ਤੋਂ ਪਤਾ ਲਗਦਾ ਹੈ, ਕਿ ਪੰਡਤ ਕੇਸ਼ੋ ਦਾਸ ਜੀ ਦਾ ਕੌਤਕ ਅਰ ਜਨਮ ੧੭੫੬ ਬਿਕ੍ਰਮੀ ਵਿਚ ਹੋਯਾ ਜਦ ਕਿ ਸਤਿਗੁਰੂ ਜੀ ਨੇ ਅੰਮ੍ਰਿਤ ਪ੍ਰਚਾਰ ਆਰੰਭਿਆ ॥ ਮਹਾਰਾਜਾ ਰਣਜੀਤ ਸਿੰਘ ਦਾ

ਜਨਮ ੧੯੩੭ ਬਿਕ੍ਰਮੀ ਵਿਚ ਹੋਯਾ ॥

ਨੋਟ ਨੰ: (੨)—ਪੰਡਤ ਕੇਸ਼ੋ ਦਾਸ ਜੀ ਦਾ ਤੀਸਰਾ ਜਨਮ ਪੰਡਤ ਜਵਾਹਰ ਲਾਲ ਜੀ ਹਨ ॥ ਸਤਿਗੁਰੂ ਰਾਮਸਿੰਘ ਜੀ ਦੇ ਆਗਮਨ ਤਕ ਆਪ ਦਿਲੀ ਹੀ ਰਹੇਂਗੇ, ਉਪਰੰਤ ਜਦ ਲਾਹੌਰ ਦੁਬਾਰਾ ਵਸਾਯਾ ਜਾਵੇਗਾ, ਤਦ ਆਪ ਉਸ ਰਾਜ ਧਾਨੀ ਦੇ ਗਵਰਨਰ (ਲਾਟ) ਬਣਾਏ ਜਾਏਂਗੇ ਅਰ ਸਤਿਗੁਰੂ ਜੀ ਕੀ ਅਪਾਰ ਕ੍ਰਿਪਾ ਨਾਲ ਆਪ ਦਾ ਨਿਸਤਾਰਾ ਹੋਵੇਗਾ ਅਰ ਸਾਥ ਹੀ ਇਕੀਆਂ ਕੁਲਾਂ ਦਾ ਉਧਾਰ ਹੋਵੇਗਾ ॥



## ਸਾਖੀ ਅਠਾਰਵੀਂ

ਏਕ ਬੇਰ ਸਿਖਾਂ ਫਰਿਆਦ ਕਰੀ, ਲਾਂਗਰੀ ਪ੍ਰਸ਼ਾਦਿ ਕਾ ਤਕਰਾਰੀ ਹੈਗਾ ॥ ਹਸ ਕੇ ਬੋਲੇ, ਲਾਂਗਰੀ ਲੋਭੀ ਹੈਗਾ ॥ ਗੁਰੂ ਧਨੁ ਖਾਇਆ, ਮਸੰਦ ਹੈਗਾ ॥ ਜਨਮ ਪਿਛਲੇ ਕਾ ਭੁਖਾ ਹੈ ॥ ਜਾਉ ਤੇਗ ਗੁਰੂ ਕੀ, ਦੇਗ ਵਾਹਿਗੁਰੂ ਜੀ ਕੀ ॥ ਸ੍ਵਾਦ ਬਹੁਤ ਦੇਗਾ ਮੈਂ ਹੋਵੈਗਾ ॥ ਪਾਹੁਲੀਆ ਪ੍ਰਸ਼ਾਦਿ ਦੇਗ ਕਾ ਨਾ ਖਾਵੈਗਾ, ਸੋ ਸਿਖ ਨਹੀਂ ॥ ਭਾਈ ਰਹਤ ਕਰਿ ਪ੍ਰਸ਼ਾਦਿ ਸਿਖੋ ਆਪ ਹੀ ਕਰ ਲੇਵੋ ॥ ਜੋ ਜੋ ਛਕਾਵੈਗਾ, ਸੋ ਨਿਹਾਲ ਹੋਇਗਾ ॥ ਗੁਰੂ ਪੰਥ ਸਭਨਾ ਆਸ਼੍ਰਮਾ ਤੇ ਤਿਆਗੀ ॥ਅਰਦਾਸ

ਕਰਿ ਵਰਤਾਵਣਾ ॥ ਤ੍ਰੂ ਪ੍ਰਸ਼ਾਦਿ, ਕਹਿ ਕਰ ਛਕਣਾ ਅਤੇ ਚੁਲੀ ਪੜਨੀ ॥ ਘੋੜੇ ਸ਼ਸਤ੍ਰ ਦੀ ਨਿਤ ਖਬਰ ॥ ਅਰ ਤੁਰਕ ਸੌਂ ਵੈਰ ॥ ਪਹਾੜੀ, ਸੁਨਿਆਰ, ਮਿਤ੍ਰਾਈ ਨਹੀ ॥ ਖਰਚ ਗੁਰੂ ਦੇਵੇਗਾ ॥ ਛਤ੍ਰੀ ਸੰਨਿਆਸੀ ਤੁਮਾਰਾ ਖਾਲਸਾ ਜੀ ॥ ਅਧੀਨ ਸ਼ਬਦ ਕੇ, ਸੇਵਾ ਸਿਖ ਦੀ ॥ ਜੋ ਸਿਖ ਪ੍ਰਸ਼ਾਦਿ ਛਕਦਾ ਉਠਾਇ ਲੇਵੈ ਅਤੇ ਖਾਇ ਤੇ ਲੋਭ ਕਰੇ ਅਤੇ ਸਿਖ ਦੇ ਘਰ ਮੰਦ ਨਜਰ ਦੇਖੇ, ਸੋ ਕਰੋੜੀ ਨਰਕ ਭੁਗਵੈਗਾ ॥ ਸੋ ਸਿਖ, ਹਮਾਰਾ ਨਹੀ ॥ ਪ੍ਰਸ਼ਾਦਿ ਕੀ ਨਿੰਦਾ ਨਹੀ ਕਰਣੀ ॥ ਅਤੇ ਜੋ ਸਿਖ, ਭੁਖੇ ਨੂੰ ਛਕਾਵੇਗਾ, ਸੋ ਜਗ ਕਾ ਫਲ ਪਾਵੇਗਾ (ਜੈਸੇ ਭੰਡਾਰਾ ਕਰਵਾਯਾ, ਤੈਸੇ ਭੁਖੇ ਨੂੰ ਅੰਨ ਖਵਾਯਾ) ॥

ਸਾਖੀ ਪੂਰੀ ਹੋਈ ॥ ੧੮ ॥ ਬੋਲੋ ਵਾਹਿਗੁਰੂ ਜੀ ॥

## ਸਾਖੀ ਉਨੀਸਵੀਂ

ਏਕ ਬੇਰ ਗੁਰੂ ਜੀ ਨੂੰ, ਸਿਖਾਂ ਨੈ ਅਤੇ ਘਰ ਕੇ ਸਨਬੰਧੀਆਂ ਨੇ ਕਹਿਆ, ਪਹਾੜੀਏ ਸੁਲਾ ਕਰਦੇ ਹੈਨ ॥ ਤਾਂ ਬਚਨ ਹੋਇਆ, ਤੁਸੀ ਤਾਂ ਸਭ ਕਹਿੰਦੇ ਹੋ, ਪਰ ਇਨ੍ਹਾਂ ਦਾ ਵਿਸਾਹ ਨਹੀ ॥ ਭਲਾ ਦੇਖੋ ॥ ਤਾਂ ਕਹਿਆ ਪੰਮਿਆਂ ਨੂੰ, ਕਿ ਗੁਰੂ ਕਾ ਖਜਾਨਾ ਮਾਲਵੇਂ ਜਾਣ ਦੇਵੋ ॥ ਘੋਰਾ ਚਉਫੇਰੇ ਥਾ, ਬੈਲ

ਭਰਕੇ ਨਿਕਾਸੇ ॥ ਉਨ੍ਹਾਂ ਗਾਜ਼ੀਆ ਸੌਂਹ ਕਰੀ ਸੀ ਧਰਮ ਕੀ ਸੁਲਾ ਲਈ ਕਿ ਹਮ ਤੁਮ ਛਤ੍ਰੀ ਹਾਂ ॥ ਪਰ ਦੇਖੋ,ਜੋ ਮਾਲ ਪਾਂਚ ਹਜਾਰ ਕਾ ਲਾਦਾ, ਭਰਮੇ ਮਾਇਆ ਨੂੰ ਦੇਖ ਕਰਿ ॥ ਤਬ ਲੇ ਭਾਗੇ ॥ ਲਾਦ ਵਣਜਾਰੇ ਉਨ੍ਹਾਂ ਕੇ ਹੀ ਲੀਏ ਥੇ ॥ ਲੇ ਕਰ ਦੇਖਣ ਲਗੇ ॥ ਗੋਨਾ ਮੇਂ ਪੱਥਰ, ਮਾਟੀ, ਈਂਟਾਂ ਭਰੇ ਥੇ, ਗੁਰੂਕਿਆਂ ਕਹਿ ਛੋਡਿਆ ਥੀ ਪਹਿਲੋਂ ॥ ਸਤਿਗੁਰ ਜੀ ਅੰਤਰ ਕੀ ਜਾਣਤੇ ਥੇ ॥ ਤਾਂ ਪਹਾੜੀਏ ਖਿਸਾਣੇ ਹੂਏ ॥ ਤਾਂ ਬਚਨ ਹੋਇਆ, ਵੈਰੀ ਕਾ ਵਿਸਾਹ ਨਹੀਂ ॥ ਖਾਲਸਾ ਵੈਰ ਕਾ ਬਦਲਾ ਕਰੇਗਾ, ਸੁਖ ਨ ਇਹ ਭੋਗੇਂਗੇ ॥ ਦਗਾ ਬੁਰਾ ਸਿਖੋ ॥ ਮਾਰ ਲੈਣਾ, ਪਰ ਦਗਾ ਨਹੀਂ ਕਰਣਾ ॥ ਗੁਰੂ ਜੀ ਪਰ ਸਿਦਕ ਘਰ ਕੇ ਲੋਗੋਂ ਕੋ ਹੂਆ ॥ ਗੁਰੂ ਕਾ ਕਹਿਆ ਸਚ ਜਾਣਨਾ ॥ ਪਰ ਸੰਤੋਖ ਨ ਹੂਆ ॥ ਸਾਖੀ ਪੂਰੀ ਹੋਈ ॥੧੯॥

॥ ਬੋਲੋ ਵਾਹਿਗੁਰੂ ਜੀ ॥



## ਸਾਖੀ ਵੀਹਵੀਂ



{ ਉਮਰ ਬਰ ਕਰਾਰ=ਉਮਰ ਜਿਆਦਾ ਹੋ ॥ }
{ ਮਿਲੇ ਖੂਬ ਈਨ ਤਕਰਾਰ=ਲੜਾਈ ਮੇਂ ਆਪਕੀ }
{ ਤਾਬਿਹਦਾਰੀ ਮਾਨ ਕਰ, ਬੰਦਾ ਅਛੀ }
{ ਤਰਾਂ ਆਪ ਕੇ ਕਦਮੋਂ ਮੇਂ ਆਜਾ ਹੈ ॥ }

{ ਤੁਪਕ ਕਮਾਲ ਕਰਾਮਾਤ=ਬੰਦੂਕ ਚਲਾਨਾ ਹਦ ਦਰਜੇ ਕੀ ਕਰਾਮਾਤ ਹੈ।
ਖਿਲਸ਼=ਜ਼ਖਮ ਕਰਨਾ, ਕੋਈ ਚੀਜ਼ ਦਿਲ ਮੇਂ ਚੁਭੋਣਾ (ਚੋਭ ਦੇਣਾ)।
ਚੁਨੀ ਖੈਰ=ਐਸੀ ਨੇਕੀ।
ਜਨਾਤ=ਜਿਨ ਦੀ ਜਮਾ ਹੈ ਅਰਥਾਤ ਭੂਤ, ਐਸਾ ਪ੍ਰੇਮ ਕਾ ਭੂਤ ਚਮੜਾ ਦੀਆ।
ਈਨ=ਤਾਬੇਦਾਰੀ।
ਤਕਰਾਰ=ਲੜਾਈ।
ਤੁਪਕ=ਬੰਦੂਕ। }

ਏਕ ਵੇਰ ਤੁਰਕ ਆਏ ਲੜਨੇ, ਗਾਜਿਆਂ ਚੜ੍ਹਾਏ॥ ਬੜਾ ਜੁਧ ਹੂਆ ਚਮਕੌਰ ਮਾਂਹਿ॥ ਤਾਂ ਇਕ ਮੁਗਲ ਪਾਟ ਕੇ ਪਾਂਚ ਹਜਾਰੀ, ਸੈਦਾ ਬੇਗ, ਪਰ ਗੁਰੂ ਕਾ ਹਮਾਇਤੀ ਉਠ ਖੜਾ ਹੂਆ, ਅਤੇ ਲ[illegible]ਆ, ਖਾਲਸੇ ਸਾਥ ਮਿਲਿਆ॥ ਜਿਤ ਜਿਤਾਇ ਹਜੂਰ ਗ[illegible]ਰੂ ਕੋ॥ ਤਾਂ ਮਥਾ ਟੇਕਿਆ ਅਤੇ ਅਗੋ ਤੇ ਬਚਨ ਕੀਤਾ ਗੁਰੂ ਜੀ ਨੇ॥

ਊਮਰ ਬਰ ਕਰਾਰ (ਆਪ ਕੀ ਉਮਰ ਜ਼ਿਆਦਾ ਹੋ)

ਸੈਦੋ ਬੇਗ ਨੇ ਬੇਨਤੀ ਕਰੀ, ਕਿ ਸਾਹਿਬ ਮਿਲੇ ਖੂਬ ਦੀਨ ਤਕਰਾਰ (ਲੜਾਈ ਮੇਂ ਬੰਦਾ ਆਪ ਕੀ ਤਾਬੇਦਾਰੀ ਮਾਨ ਕਰ ਅਛੀ ਤਰਾਂ ਸੇ ਆਪ ਕੇ ਕਦਮੋਂ ਪਰ ਗਿਰਾ ਹੈ)॥

ਤਾਂ ਗੁਰੂ ਜੀ ਕਹਿਆ, ਤੁਮ ਬੇਗ ਸਮਝੋ, ਕੰਧਾਰੀ ਹੋ॥ ਪਹਿਲੇ ਗੁਰੂ ਨਾਨਕ ਭੇਟਿਆ ਸੀ ਅਰਥਾਤ ਬਾਗ ਮੇਂ ਸੇਵਾ ਕਰੀ ਸੀ॥ਤਾਂ ਹਮ ਕਹਿ ਚਲੇ ਥੇ, 'ਬੋਲਾਵਾਂਗੇ, ਤੁਮਾਰਾ ਸ਼ਸਤ

ਦੇਖੇਂਗੇ" ॥ ਪਹਿਲਾ ਤੁਸਾਂ ਸ਼ਬਦ ਕਾ ਪਰਚਾ ਕੀਆ ਥਾ ॥ ਪੀਛੇ ਬੇਗ ਨੇ ਕਹਿਆ, ਤੁਪਕ ਕਮਾਲ ਕਰਾਮਾਤ (ਬੰਦੂਕ ਚਲਾਨਾ, ਹਦ ਦਰਜੇ ਕੀ ਕਰਾਮਾਤ)ਹੈ, ਚੂਨੀ ਖੈਰ, ਖਿਲਿਸ਼ ਜਨਾਤ (ਮੁਝ ਪਰ ਦਰਸ਼ਨ ਦੇ ਕਰ ਐਸੀ ਨੇਕੀ ਕੀ ਹੈ, ਕਿ ਪ੍ਰੇਮ ਕਾ ਬੂਤ ਚਮੜਾ ਦੀਯਾ ਹੈ) ॥ ਇਤਨੀ ਸੁਣੀ ਮੁਗਲ (ਬੇਨਤੀ ਕਰਤੇ ਕਰਤੇ) ਢਹਿ ਪੈਰੀ ਪਇਆ ॥ ਪੁਕਾਰਨੇ ਲਗਾ ਅਤੇ ਵਜਦ ਮੇਂ ਆ ਗਿਆ, ਮਸਤਾਨੀ ਬਿਰਤੀ ਮੇਂ ਆ ਗਿਆ ॥ ਵਾਹਿ ! ਵਾਹਿ !!

"ਜਿਸ ਪੈ ਪੜ ਜਾਵੇ ਨਜ਼ਰ ਤੇਰੀ ਵੁਹ ਦੀਵਾਨਾ ਰਹੇ ॥
ਆਸ਼ਕੋਂ ਕੇ ਸਿਰ ਪੈ ਯਾ ਰਬ ਪੀਰੋ ਮੈ ਖਾਨਾ ਰਹੋ"

ਪੀਰ, ਪੀਰ, ਪੀਰ, ਮੁਝੇ ਰਾਖਣਾ ॥ ਪਾਇਆ ਸਮਝ. ਏਹ ਸਭ ਸਾਚ ਹੂਈ ਥੀ ॥

ਅਰਥਾਤ ਗੁਰੂ ਦਸਮ ਪਾਤਿਸ਼ਾਹ ਜੀ ਨੇ ਪਿਛਲੇ ਜਨਮ ਕੀ ਖੇਲ ਗੁਰੂ ਨਾਨਕ ਜੀ ਕੇ ਮਿਲਨੇ ਵਾਲੀ ਕੰਧਾਰ ਮੇਂ, ਅਰ ਅਪਣਾ ਉਹੀ ਸਰੂਪ ਗੁਰੂ ਨਾਨਕ ਜੀ ਵਾਲਾ ਸੈਦੇ ਬੇਗ ਨੂੰ ਦਿਖਾ ਦਿਤਾ ॥ ਇਹ ਸਾਰੀ ਖੇਲ ਖਾਨ ਨੂੰ ਮਸਤਾਨਾ ਕਰ ਗਈ ॥ ਰਾਖ ਲੇਵੋ, ਰਾਖ ਲੇਵੋ ਪੁਕਾਰਦਾ ਪੁਕਾਰਦਾ ਵਾਪਸ ਅਪਨੇ ਡੇਰੇ ਗਿਆ ਅਰ ਜਾਂਦੇ ਹੀ ਅਪਨਾ ਸਾਰਾ ਡੇਰਾ ਲੁਟਾ ਦਿਤਾ ॥ ਮੁੜ ਹਜ਼ੂਰ ਕਾ ਕਦਮ ਬੋਸ ਆ ਹੋਯਾ ਅਤੇ ਚਰਨਾਂ ਵਿਚ ਬਾਕੀ ਦੀ ਜ਼ਿੰਦਗੀ ਸਫਲ ਕੀਤੀ ॥ ਐਸੀ ਸਮਝ ਅਤ ਦਰਜਾ ਗੁਰੂ ਜੀ ਨੇ ਬਖਸ਼ਾ, ਅਤੇ ਸ਼ਸਤ੍ਰ ਭੀ ਗੁਰੂ ਜੀ ਨੇ ਬਖਸ਼ੇ ।

ਏਸੇ ਸੈਦੇ ਬੇਗ ਦੀ ਲੜਾਈ ਰਾਜੇ ਹਰੀ ਚੰਦ ਨਾਲ

ਹੋਈ ਅਤੇ ਇਸ ਨੇ ਹੀ ਉਸ ਨੂੰ ਮਾਰਿਆ ਸੀ, ਭਲਥੇ (ਗਤਕੇ) ਸਾਥ ॥ ਦੋਵੇ ਬੜੇ ਜੋਧੇ ਸੇ, ਪਰ ਪੀਛੇ ਤੇ ਗੁਰੂ ਜੀ ਨੇ ਹਾਥ ਸਿਰ ਰਾਖਾ ਥਾ ॥

ਇਹ ਸੈਦੇ ਬੇਗ ਗੁਰੂ ਜੀ ਵਲੋਂ ਹੋ ਕੇ ਮੁਗਲਾਂ ਦੀ ਫੌਜ ਨਾਲ ਲੜਦਾ ਰਿਹਾ ਅਤੇ ਇਕ ਲੜਾਈ ਵਿਚ ਦੀਨਾ ਬੇਗ ਦੇ ਹਥੋਂ ਸੈਫ (ਤਲਵਾਰ) ਸੰਗ ਮਾਰਿਆ ਗਿਆ ॥ ਗੁਰ ਲੋਕ ਜਾਇ ਬਸਾ ਗੁਰ ਪ੍ਰਸਾਦਿ ॥ ਬਡਾ ਕੌਤੂਹਲ ਹੂਆ ਦੇਵ ਲੋਕ ॥ ਸਾਖੀ ਪੂਰੀ ਹੋਈ ॥ ੨੦ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਇਕੀਵੀਂ

{ ਹੰਡੂਰੀਏ=ਹੰਡੂਰ ਦੇ । }
{ ਕਹਲੂਰੀਏ=ਕਹਲੂਰ ਦੇ । }
{ ਚੰਬੇਲ=ਚੰਬੇ ਵਾਲੇ । }
{ ਫਤੇ ਪੂਰੀਏ=ਫਤੇ ਪੂਰ ਕੇ । }
{ ਨਾਹਿਣੀਏ=ਨਾਹਨ ਕੇ । }

ਪਹਾੜੀਏ ੨੨ ਰਾਜੇ ਸਨ, ਜਿਨਾਂ ਨੂੰ ੨੨ ਧਾਰ ਦੇ ਰਾਜੇ ਆਖਦੇ ਸਨ ॥ ਇਨ੍ਹਾਂ ਵਿਚੋਂ ਇਹ ਮੁਖੀ ਸਨ ਅਤੇ ਸਤਿਗੁਰੂ ਜੀ ਨਾਲ ਜੁਧ ਕਰਦੇ ਰਹੇ, ਪਰ ਹਮੇਸ਼ਾਂ ਹੀ ਮੂੰਹ

ਦੀ ਖਾਂਦੇ ਰਹੇ ॥

ਰਾਜ ਸਿਪਾਹ ਸਭ ਹਜਾਰ ਦਸ=ਪਹਾੜੀ ਰਾਜਿਆਂ ਦੀ ਫੌਜ ਦਸ ਹਜਾਰ ਸੀ।

ਖਾਲਸਾ ਦਲ ਅਠ ਸੈ=ਖਾਲਸੇ ਦੀ ਫੌਜ ਕੁਲ ਅੱਠ ਸੌ ਸੀ।

ਤੇਗ=ਫਾਰਸੀ ਸ਼ਬਦ ਹੈ, ਤਲਵਾਰ ਦਾ ਨਾਮ ਹੈ।

ਤਰਵਾਰ=ਰਾਰਾ, ਲਲੇ ਨਾਲ ਬਦਲ ਜਾਂਦਾ ਹੈ (ਤਲਵਾਰ)।

ਸੇਲਾ=ਨੇਜਾ।

ਤੁਪਕ=ਬੰਦੂਕ।

ਸਿਪਰ=ਢਾਲ।

ਡਮਰ=ਮੈਦਾਨ ਜੰਗ ਵਿਚ।

ਬਰਿਆਰ=ਜੁਵਾਨ, ਬਹਾਦਰ।

ਰਣ ਬੂਰ=ਲੜਾਈ ਦਾ ਨਕਸ਼ਾ।

ਗਜ=ਹਾਥੀ।

ਸਾਲ=ਸੁੰਦਰ।

ਕਾਮਚੀਆਂ=ਚਾਬਕਾਂ।

ਫੁਰਕਾ=ਫੁਰਕੜਾ ਮਾਰਿਆ।

ਧੁੰਕਾਰ=ਗੜਗੜਾਹਟ, ਗੂੰਜ।

ਉਮਡਣਾ=ਉਲਰਨਾ।

ਡੁਗਰਾਨ=ਭਗੌੜੇ, ਭਜਣ ਵਾਲੇ।

ਬਿਸਮਾਦਿ=ਅਸਚਰਜ ਹੋਣਾ।

ਅਨਸਟਕਾ=ਬਗੈਰ ਨਸ਼ਾਨ ਕੇ।

{ ਬ੍ਰਿੰਦ=ਬਹਾਦਰ । }
{ ਆਨ=ਸੌਗੰਧ, ਕਸਮ, ਅਣਖ । }

ਏਕ ਬੇਰ ਗੁਰੂ ਜੀ ਲੜਾਈ ਕਰਕੇ ਫੌਜ ਭਜਾਈ ॥ ਰਾਜੇ ਜੋਰ ਕਰ ਲੜੇ ॥ ਹੰਢੂਰੀ, ਕਹਲੂਰੀ, ਚੰਬੇਲ, ਫਤੇ ਪੁਰੀਆ ਵਜ਼ੀਰ ਸਿੰਘ, ਨਾਹਿਣੀਆਂ ਦੇਵ ਸ਼ਰਨ ॥ ਰਾਜ ਸਿਪਾਹ, ਸਭ ਹਜਾਰ ਦਸ, ਖਾਲਸਾ ਜੀ ਦਲ ਆਠ ਸੈ ॥

—ਦੋਹਰਾ—

ਤੇਗ, ਤਰਵਾਰ, ਸੇਲਾ, ਤੁਪਕ, ਬਰਛੀ, ਸਿਪਰ, ਕਮਾਨ ॥
ਹੂਆ ਜੁਧ ਰਣ ਕੇ ਡਮਰ, ਕਟੀ ਪਿਆਦੀ ਹਾਨ ॥

ਮੂਲ —ਜੁਧ ਜਾਗਾ, ਤਬੇ ਸੀਸ ਬਾਗਾ ॥
ਅਰਥ—ਲੜਾਈ ਸ਼ੁਰੂ ਹੋਈ ਅਤੇ ਦਿਲ ਮੇਂ ਉਮੰਗ (ਚਾਉ) ਪੈਦਾ ਹੂਆ ॥

ਮੂਲ —ਛੂਟੀ ਤਰਵਾਲ, ਕਟੇ ਬਰਿਆਰ ॥
ਅਰਥ—ਤਲਵਾਰਾਂ ਚੱਲੀਆਂ ਅਤੇ ਜਵਾਨ ਮਾਰੇ ਗਏ ॥

ਮੂਲ —ਗਿਰੇ ਰਣ ਸੂਰ, ਰਾਜ ਸੁਖ ਕੂਰ ॥
ਅਰਥ—ਰਣ ਵਿਚ ਸੂਰਮੇ ਗਿਰ ਪੜੇ (ਮਾਰੇ ਗਏ) ਅਫਸੋਸ, ਰਾਜ ਦਾ ਸੁਖ ਕੂੜਾ ਹੈ ॥

ਮੂਲ —ਬੈਠੇ ਗੁਰ ਦੂਰ, ਦੇਖੈਂ ਰਣ ਬੂਰ ॥
ਅਰਥ—ਗੁਰੂ ਜੀ ਦੂਰ ਬੈਠੇ ਲੜਾਈ ਦਾ ਰੰਗ ਦੇਖ ਰਹੇ ਸਨ ॥

ਮੂਲ —ਲੋਹੂ ਨਦ ਲਾਲ, ਘੋੜੇ, ਗਜ, ਸਾਲ ॥
ਅਰਥ—ਖੂਨ ਨਾਲ ਲਾਲ ਨਦੀ ਵਗ ਤੁਰੀ, ਜਦ ਕਿ ਚੰਗੇ ੨ ਘੋੜੇ ਹਾਥੀ ਮਾਰੇ ਗਏ ॥

ਮੂਲ —ਆਖਰ ਜਿਉਂ ਹੋ, ਖਾਲਸਾ ਖਲੋ ॥
ਅਰਥ—ਖਾਲਸਾ ਡਟ ਕੇ ਖਲੋ ਗਿਆ ਮਹਾਰਾਜ ਜੀ ਦੀ ਆਸ ਤੇ ॥ ਜੋ ਹੋ, ਸੋ ਹੋ ॥

ਮੂਲ —ਹਾਰੇ ਡੂਗਰਾਨ, ਗੁਰੂ ਖਾਲਸੇ ਦਿਖਾਨ ॥
ਅਰਥ—ਭਰੌੜੇ ਹਾਰ ਗਏ, ਅਰ ਗੁਰੂ ਖਾਲਸੇ ਨੇ ਵੇਖੇ ॥

ਮੂਲ —ਘੋੜੇ ਨੀਲੇ ਪਰਚਾਇ, ਪੀਛੇ ਮੁੜੇ ਬਿਸਮਾਇ ॥
ਅਰਥ—ਮਹਾਰਾਜ ਜੀ ਨੇ ਨੀਲੇ ਘੋੜੇ ਪਰ ਸਵਾਰ ਹੋ ਕੇ ਐਸਾ ਕੌਤਕ ਕੀਆ, ਕਿ ਪਿਛੇ ਨੂੰ ਮੁੜ ਪਏ ॥

ਮੂਲ —ਸੁਣੀ ਰਣ ਮਾਹਿ, ਹਟੇ ਸੂਰ ਅਨੁਰਾਹ ॥
ਅਰਥ—ਰਣ ਭੂਮੀ ਮੇਂ ਜਦ ਸਿੰਘੋਂ ਨੇ ਐਸੀ ਅਸਚਰਜ ਬਾਤ ਕੋ ਸੁਣਾ ਤਬ ਸੂਰਮੇਂ ਅਪਨੇ ਅਪਨੇ ਪੈਂਤੜੋਂ ਸੇ ਪੀਛੇ ਹਟੇ ॥

ਮੂਲ —ਖਾਲਸਾ ਸਭ ਹਟਕਾ, ਵੈਰ ਅਨਸਟਕਾ ॥
ਅਰਥ—ਖਾਲਸਾ ਸਾਰਾ ਪਿਛੇ ਹਟ ਗਿਆ, ਵੈਰੀ ਨਸ਼ਾਨੇ ਮਾਰਨੇ ਤੋਂ ਰਹੇ ॥

ਮੂਲ —ਪੁਕਾਰੇ ਸਭ ਸਿੰਘ, ਘੋੜੇ ਦੌੜਾਇ ਭਾਖੇਂ ਬ੍ਰਿੰਦ ॥
ਅਰਥ—ਸਭ ਸਿੰਘੋਂ ਨੇ ਪੁਕਾਰ ਕੀ ਅਤੇ ਜੋਧੇ ਬਹਾਦਰ ਘੋੜੇ ਦੌੜਾਇ ਕੇ ਬੋਲੇ ਤਬ ਦੌੜ ਕੇ ਨੌਰੰਗ ਸਿੰਘ ਘੋੜੇ ਕੋ ਕਹਿਆ ਮੂੰਹ ਤੇ (ਅਪਨੇ ਮੁਖ ਤੇ) ॥

ਨੀਲਿਆ, ਖੜਾ ਰਹੁ ਆਨ ਗੁਰੂ ਕੀ, ਮਤ ਜਾਈਂ ॥

ਤਾਂ ਘੋੜਾ ਥੰਮ ਗਇਆ ॥ ਗੁਰੂ ਜੀ ਬਹੁਤ ਕਾਮਚੀਆਂ ਤੇ ਅਡੀਆਂ ਮਾਰ ਰਹੇ, ਪਰ ਅਗੇ ਲਕੀਰ ਕਰੀ ਥੀ, ਸੋ ਨਾ ਲੰਘਾਤਾ ਹੂਆ ॥ ਤਾਂ ਮਹਾਰਾਜ ਜੀ, ਨੀਲੇ ਘੋੜੇ ਤੋਂ ਉਤਰ

ਬੈਠੇ, ਅਤੇ ਬੋਲੇ ਕਿ ਤੂੰ ਪੀਛੇ ਮਸੰਦ ਥਾ ॥ ਸਿਖਾਂ ਦਾ ਖਾਂਵਦਾ ਰਹਿਆ ਗੁਰੂ ਕੀ ਭੇਟਾ, ਹਮ ਜਾਣਿਆਂ ਹੈਗਾ ॥ ਤਾਂ ਘੋੜਾ ਫੁਰਕਾ ॥ ਤਾਂ ਗੁਰੂ ਕੋ ਬੋਲ ਕਹਿਆ ॥

"ਗੁਰੂ ਖਾਲਸਾ, ਖਾਲਸਾ ਗੁਰੂ" ॥

ਗੁਰੂ ਖਾਲਸੇ ਕੀ ਜਿੰਦ ਜਾਨ ਹੈ ॥ ਖਾਲਸਾ ਗੁਰੂ ਕਾ ਰੂਪ ਹੈ ਅਤੇ ਖਾਲਸਾ ਗੁਰੂ ਸਮਾਨ ਹੈ ॥

ਖਾਲਸਾ ਜੀ, ਮਾਰੋ ਫੌਜ ਨੂੰ ॥ ਤਾਂ ਖਾਲਸਾ ਮੁੜ ਕਰ ਲੜਨੇ ਲਾਗਾ ॥ ਗੁਰੂ ਜੀ ਬੈਠ ਕਰ ਸਾਤ ਤੀਰ ਚਲਾਏ, ਤਬ ਧੁੰਕਾਰ ਪੜੀ ॥ ਉਮਡੀ (ਉਲਰੀ) ਗੁਰੂ ਕੀ ਫੌਜ ॥ ਜੀਤ ਕੇ ਜੰਗ ਆਏ ॥ ਗੁਰੂ ਜੀ ਉਠ ਕੇ ਖੁਸ਼ੀ ਹੋ ਚਲੇ ਆਹੇ (ਵਾਪਸ ਆਏ) ॥ ਸਭ ਸੁਖ ਹੂਆ ॥

ਸਾਖੀ ਪੂਰੀ ਹੋਈ ॥ ੨੧ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਬਾਈਵੀਂ



{ ਕਹੀ=ਕਸੀ, ਲੋਹੇ ਦੀ ਕਸੀ (ਜ਼ਮੀਨ ਪੁਟਣੇ ਵਾਲੀ) ॥ ਖੇਤਾਂ ਨੂੰ ਪਾਣੀ ਦੇਂਦੇ ਹੋਏ, ਇਸ ਨਾਲ ਕਿਆਰੇ ਖੋਲਦੇ ਅਤੇ ਬੰਦ ਕਰਦੇ ਹਨ ॥ ਕੋਠੇ ਲਿੰਬਣ ਲਗਿਆਂ ਗਾਰਾ ਭੀ }

ਇਸ ਨਾਲ ਬਣਾਂਦੇ ਹਨ ॥
ਹਰਠ=ਹਲਟ, ਖੂਹ, ਕੂਆਂ ।
ਪਿਰਾਈ=ਢੰਡੋਰਚੀ, ਡੌਡੀ ਵਾਲਾ, ਮੁਨਾਦੀ ਕਰਨ ਵਾਲਾ ।
ਬਿਸਮੇ=ਹੈਰਾਨ ਹੋਏ ।
ਪ੍ਰੇਰਕ=ਉਪਦੇਸ਼ਕ ।
ਭਾਮ=ਔਰਤ ।
ਅਗਾਮ=ਦਿਲ ਨੂੰ ਟਿਕਾਣੇ ਕਰਨਾ ।
ਸੋਭਾ=ਮਸ਼ਹੂਰੀ ।
ਦੰਭੀ=ਦਿਖਲਾਵੇ ਵਾਲਾ ।
ਜਾਪਕੀ=ਜਪ ਕਰਨੇ ਵਾਲਾ ।
ਤਾਪਕੀ=ਤਪ ਕਰਨੇ ਵਾਲਾ ।
ਬਤਾਊ=ਪੜ੍ਹਾਣੇ ਵਾਲਾ ।
ਕਠਊਰ=ਪਥਰ ਚਿਤ ।
ਬਤਾਊਨੀ=ਬਾਤ ।
ਦਊਰ=ਇਸ ਕਲਜੁਗ ਕੇ ਜਮਾਨੇ ਮੇਂ ।

ਏਕ ਬੇਰ ਰਾਗੀਆਂ ਨੇ ਕੀਰਤਨ ਪ੍ਰੇਮ ਸਾਥ ਪੜ੍ਹਾ (ਕੀਆ), ਅਤੇ ਧੁਨਿਕ, ਵਾਜਾ, ਸੁਰ, ਤਾਲ, ਸ਼ਬਦ ਏਕ ਕਰਿ ॥ ਖਾਲਸੇ ਨੇ ਸੁਣਕੇ ਖੁਸ਼ੀ ਹੋ ਕਰਿ ਕਹਿਆ ॥ ਵਾਹਿ ਵਾਹਿ ਭਲਾ ਸ਼ਬਦ ਪੜ੍ਹਿਆ, ਨਿਹਾਲ ਕਰ ਦੀਆ ਰਾਗੀਆਂ ਨੈ ॥ ਤਾਂ ਗੁਰੂ ਜੀ ਕਹਿਆ, ਭਾਈ, ਕਹੀ ਲੁਪਾਈ (ਲੁਕਾਈ) ॥

ਤਾਂ ਸਿਖਾਂ ਪੁਛਿਆ, ਸਚੇ ਪਾਤਿਸ਼ਾਹ, ਜਾਹਰ ਕਰੋ,

ਤੁਸਾਂ ਕੀ ਕਹਿਆ ॥

ਤਾਂ ਗੁਰੂ ਜੀ ਬੋਲੇ:-

ਏਕ ਗਾਊਂ ਕਾ ਚੌਧਰੀ ਥਾ, ਉਹ ਹਰਨ ਜੋੜ ਕੇ (ਕੂਆਂ ਚਲਾ ਕੇ) ਪਾਣੀ ਸਿੰਚਦਾ ਸੀ ਖੇਤ੍ਰ ਮਾਂਹਿ, ਅਤੇ ਕਿਆਰੇ ਪਰੁ ਕਹੀ ਧਰੀ ਸੀ, ਉਹ ਕੋਈ ਲੈ ਗਿਆ ॥ ਤਾਂ ਚਉਧਰੀ ਕਹਿਆ, ਮੇਰੀ ਕਹੀ ਜਾਂਦੀ ਰਹੀ ਤਾਂ ਹੋਰੀ ਦੀ ਕਿਆ ਚਲੀ ॥

ਪਿਰਾਈ ਸਦ ਕੇ ਡੌਂਡੀ ਫੇਰੀ, ਢੋਲ ਵਜਿਆ, ਸਭ ਨੈ ਸੁਣਿਆਂ, ਪਰ ਕਿਸੇ ਨ ਦਈ ॥ ਤਬ ਘਰ ਲਗੇ ਟੋਲਣ ॥ ਤਬ ਭੀ ਨ ਨਿਕਲੀ ॥

ਤਾਂ ਬਿਸਮੈ ਹੋਆ ਸਾਰਾ ਪਿੰਡ ਹੀ ॥ ਤਾਂ ਉਸ ਸਮੇਂ ਕੋਈ ਬੋਲ ਪਇਆ, ਜੋ ਪਿਰਾਈ ਦਾ ਭੀ ਘਰਿ ਢੂੰਢੋ ॥ ਤਾਂ ਲਗੇ ਦੇਖਣ ॥ ਏਕ ਕੋਣੇ, ਕੋਠੀ ਪਿਛੇ ਤੇ ਪਾਈ ਕਹੀ (ਲੋਹੇ ਦੀ ਕਸੀ) ॥ ਤਾਂ ਚਉਧਰੀ ਕਹਿਆ ਪਿਰਾਈ ਨੂੰ ॥ ਸੁਣ ਭਾਈ ਕਹੀ ਘਰ ਮਾਂਹਿ ਧਰੀ, ਅਤੇ ਲੋਕਾਂ ਨੂੰ ਸੁਣਾਇ ਕੇ ਸ਼ੋਰ ਕਿਉਂ ਮਚਾਇਆ ॥ ਤੁਧ ਹਛੀ ਨ ਕਰੀ ॥ ਉਸ ਚੌਧਰੀ ਨੇ ਨਸੀਹਤ ਕਰੀ ਢੰਡੋਰਚੀ ਨੂੰ (ਪਿਰਾਈ ਨੂੰ) ॥

ਸੁਣੋ ਸਿਖੋ, ਇਹ ਤਾਂ ਪਿਰਾਈ ਦੀ ਤਰ੍ਹਾਂ ਸ਼ੋਰੀ ਹੀ ਬਣੇ ਹੈਨ:-

—ਦੋਹਰਾ—

ਪੰਡਿਤ, ਪਾਂਧੇ, ਜੋਤਸ਼ੀ, ਰਾਗੀ, ਪ੍ਰੇਰਕ, ਭਾਮ ॥
ਔਰਨ ਕੋ ਕਹਤੇ ਰਹੈਂ, ਆਪ ਨ ਕਰੈ ਆਰਾਮ ॥ ੧ ॥
ਸੋਭਾ, ਦੰਭੀ, ਜਾਪਕੀ, ਤਾਪ ਕੀ ਕਰਨੀ ਨਾਹਿ ॥

ਮੋਲ ਲੇਇ, ਮਹਘੋ ਅਚੈਂ, ਤਿਵੈ ਲੀਜੀਏ ਗਹਿ ॥ ੨ ॥
ਪੂਛੀ ਪੂਛਕੇ ਪੜਿਆ, ਰਹੇ ਬਤਾਊ ਕਠਉਰ ॥
ਐਸੀ ਬਨੀ ਬਤਾਊਨੀ, ਬਿਰਲਾ ਸਮਝੈ ਦਊਰ ॥ ੩ ॥

ਭਾਈ ਸਿਖੋ, ਸਮਝੇਗਾ, ਸੋ ਤਰੇਗਾ ॥ ਕਹਿਆਂ ਪਾਰ ਨਹੀਂ ਜਾਈਦਾ ॥ ਜਿਨ੍ਹਾਂ ਨੂੰ ਸਤਿਗੁਰੂ ਸਚਾ ਮਿਲਿਆ ਹੈ, ਸ ਬਖਸ਼ੀਏਂਗੇ ॥

"ਨਾਨਕ ਜਿਨ ਕਉ ਸਤਿਗੁਰ ਮਿਲਿਆ,
ਤਿਨ ਕਾ ਲੇਖਾ ਨਿਬੜਿਆ" ॥

ਸਾਖੀ ਪੂਰੀ ਹੋਈ ॥ ੨੨ ॥ ਬੋਲੋ ਵਾਹਿਗੁਰੂ ਜੀ ॥

## ਸਾਖੀ ਤੇਈਂਵੀਂ

{ ਝੂਲੀ = ਡੋਲਨਾ, ਪਰੇਸ਼ਾਨ ਹੋਣਾ । }
{ ਰਿਸੇ = ਗੁਸੇ ਹੂਏ । }
{ ਕਾਇਰ = ਬੁਜ਼ਦਿਲ, ਡਰਪੋਕ । }
{ ਰਜਾਈ = ਰਾਜ ਗਦੀ । }

ਏਕ ਬੇਰ ਅੰਨ ਮਹਿੰਗਾ ਹੂਆ, ਤਾਂ ਜਗਤ ਝੂਲੀ ॥ ਦੇਖਕੇ ਗੁਰੂ ਜੀ, ਧਨ ਅਤੇ ਅੰਨ ਲਗੇ ਦੇਵਣ ॥ ਲੋਕ ਅਤੇ ਸਭ ਰਾਜੇ ਅਸਚਰਜ ਹੋਣ ਲਗੇ ॥ ਤਾਂ ਮਾਤਾ ਗੁਜਰੀ

ਠਾਕਿਆ, ਲੰਗਰ ਥੋੜਾ ਕਰੋ ॥ ਤਾਂ ਸਿਖਾਂ ਕਹਿਆ, ਸਚੇ ਪਾਤਸ਼ਾਹਿ, ਮਾਤਾ ਜੀ ਕਹਿਆ ਹੈ, ਸਰਫਾ ਕਰੋ ॥ ਕਾਲ ਦੀ ਖਬਰ ਨਹੀਂ, ਕਿਤਾ ਕੂ ਚਿਰ ਹੈ ॥ ਤਾਂ ਸੁਣ ਕਰ ਹੱਸੇ ॥ ਗੁਜਰੀ, ਉਜੜੀ, ਘਰ ਹੁੰਦੇ ਸੰਕੋਚ ਨ ਕਰੀਏ, ਕਰਤਾਰ ਦਾ ਭਾਣਾ ਹੀ ਹੈ ॥ ਭਾਈ ਨਾਰ, ਖਤ੍ਰੀ, ਦਾਰਿਦ੍ਰੀ, ਨਵਾ ਚਾਕਰ, ਨਿਆਣੀ ਧੇਨ, ਬਾਲਕ, ਕਾਇਰ, ਇਨ੍ਹਾਂ ਦੀ ਮੁਖਤਿਆਰੀ ਬੁਰੀ ਹੁੰਦੀ ਹੈ ॥ ਭਾਈ ! ਮਸੰਦਾਂ, ਪੋਂਕਿਆਂ, ਖਤ੍ਰੀਆਂ ਤੇ ਸਿਖਾਂ ਨਵਿਆਂ, ਮਾਤਾ ਜੀ ਨੋ ਅਕਲ ਦ੍ਰਿੜਾਈ ਐਸੀ, ਮੈਂ ਜਾਣੂ ਹਾਂ। ਪਰ ਮੇਰੇ ਮਤੇ ਦੇ ਭੀ ਸਿਖ ਬਿਰਲੇ ਹੈਨ ॥

ਭਾਈ ! ਕਰਨ ਮਾਰਿਆ ਥਾ ਪਾਡਵਾਂ ਨੈ ॥ ਕੁੰਤੀ ਨੇ ਕਹਿਆ, ਕਰਣ ਥਾ ਮੇਰਾ ਕੁਆਰੀ ਦਾ, ਸੂਰਜ ਦਾ ਸੁਤ ਜਨਮਿਆਂ ਸੀ ॥ ਤਿਸ ਕਾ ਕਰਮ, ਮ੍ਰਿਤਕ ਕ੍ਰਿਆ ਬੇਟਾ ਕਰੀਓ ॥ ਤਾਂ ਜੁਧਿਸ਼ਟਰ ਬੋਲਿਆ, ਹੁਣ ਕਹਿਆ ਹਤਿਆ-ਰੀਏ ॥ ਮਾਰਨੇ ਕਾ ਦੋਸ਼ ਕਿਸ ਨੂੰ ॥ ਪਹਿਲੋਂ ਕਹਿੰਦੀ ਤਾਂ ਕਿਉਂ ਮਾਰਦੇ ॥ ਬਡੇ ਭਾਈ ਕੇ ਆਸਰੇ ਹੀ ਰਹਿੰਦੇ ਪੈਰੀਂ ਲਗ ਕੇ ॥ ਜਾਉ, ਅਬ ਮੂੰਹ ਨ ਦਿਖਾਉ ॥ ਸਰਾਪ ਹੂਆ ਔਰਤਾਂ ਨੂੰ, ਕਿ ਬਾਤ ਨਾ ਪਚੀਓ, ਅਰ ਜਿਸ ਘਰ ਤੁਹਾਡਾ ਹੁਕਮ ਹੋਵੈ, ਉਹ ਘਰ ਦੂਰ ਹੋਈਓ ॥

ਪੁਤ੍ਰ ਦੇ ਹੁਕਮ ਨਾਲ ਦਰਜੋਧਨ ਗਇਆ ॥ ਕੇਕਈ ਦਾ ਹੁਕਮ ਮਾਨਿਆਂ, ਤਾਂ ਦਸਰਥ ਮਰਾ ॥ ਜਿਸ ਘਰ ਦੋ ਮਤੇ, ਉਹ ਘਰ ਨਹੀਂ ਰਹਿੰਦਾ ॥ ਇਸ ਘਰ ਸਦਾ ਅਪਦਾ ਅਤੇ ਖਤ੍ਰੀਆਂ ਨੂੰ ਮਾਰੇਗਾ, ਮੇਰਾ ਪੰਥ ਲੂਟੇਗਾ ਤੇ ਸਿਖ ਝਾੜਾਂ ਵਿਚ ਅਪਦਾ (ਮੁਸੀਬਤ) ਭੋਗਣਗੇ ॥ ਤੁਰਕਾਂ ਤੇ ਖਲੜੀਆਂ ਉਤਰਾ-

ਊਂਗਾ ॥ ਐਸਾ ਸਮਾ ਵਰਤਾਊਂਗਾ, ਰਾਜਿਆਂ ਦੀ ਰਜਾਈ (ਰਾਜ ਗਦੀ) ਦੂਰ ਕਰੂੰਗਾ ॥ ਸੂਰਮਿਆਂ ਤੇ ਕਾਇਰ ਅਤੇ ਕਾਇਰਾਂ ਤੇ ਸੂਰਮੇ ॥ ਤੀਵੀਆਂ ਦੇ ਮਜ਼ੂਰ (ਨੌਕਰ) ਪੁਰਖ ਅਤੇ ਤੀਵੀਆਂ ਸਿਖਾਂ ਦੀਆਂ ਸਉਂਪਾਂਗਾ ਈਸੇ ਦੀ ਅਉਲਾਦ ਨੂੰ ॥ ਘਰ ਘਰ ਇਹ ਤਮਾਸ਼ਾ ਹੋਇਗਾ ॥ ਬਰਸ ਚਾਲੀ ਅੰਤ੍ਰ (ਤਕ) ਵਰਤੇ ॥ ਸਉ ਵਰੇ ਪੀਛੇ ਦੀਆ ਮਾਤਾ ਤੇ, ਕਲਪਨਾ ਪੀਛੇ ਹਟਾਇ ਧਰਾ (ਮਾਤਾ ਕੇ ਐਸਾ ਕਹਣੇ ਅਰ ਕਲਪਨਾ ਸੇ, ਖਾਲਸੇ ਕਾ ਦੁਖ ੧੦੦ ਸਾਲ ਬਾਹਦ ਦੂਰ ਹੋਗਾ) ॥

ਤਾਂ ਸਿਖਾਂ, ਮਾਤਾ ਕੋ ਬਖਸ਼ਵਾਯਾ ॥ ਬਚਨ ਕੀਤਾ, ਖੁਸ਼ੀ ਹੋਕੇ ਲੰਗਰ ਚਲਾਉਗੇ ਤਾ ਸ੍ਰਾਪ ਨ ਆਵੇਗਾ ॥ ਨਹੀਂ ਤਾਂ ਲੰਗਰ ਅਟਕਾ, ਸਰਾਪ ਸਟਕਾ ॥ ਉਸ ਹੀ ਬੇਰ, ਸਿਖ ਸੋ ਮੁਹ ਫੇਰਾ (ਜਬ ਸਿਖੋਂ ਸੇ ਮੂੰਹ ਫੇਰੋਗੇ, ਉਸੀ ਵਕਤ ਸ੍ਰਾਪ ਲਗੇਗਾ) ॥

ਚਲੋ ਸਿਖੋ ਮਾਲਵੇ, ਗੁਰੂ ਕੀ ਕਾਂਸ਼ੀ, ਦਮਦਮੇ ਕਾ ਦਰਸ਼ਨ ਹੈਗਾ॥ ਜੋ ਮੇਰਾ ਸਿਖ ਦਮਦਮੇ ਦੀ ਟਹਿਲ ਕਰੇਗਾ, ਸੋ ਕਾਂਸ਼ੀ ਵਾਸੀ ਕੀ ਗਤਿ ॥ ਗੁਰੂ ਕਾ ਘਰ, ਸ਼ਹੀਦਾਂ ਕੀ ਮੁਕਤਿ ॥ ਸਾਖੀ ਪੂਰੀ ਹੋਈ ॥ ੨੩ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਚੌਵੀਵੀਂ

{ ਵਲਕਸ਼ਨ=ਅਸਚਰਜ। }
{ ਗਤਿ=ਵਡਿਆਈ। }
{ ਪਾਲ਼ੀ=ਰਖਵਾਲਾ। }
{ ਭਲਕਾਵਣ=ਦੁਖ ਦੇਣਾ। }
{ ਸਿਦਕ=ਭਰੋਸਾ, ਯਕੀਨ। }
{ ਮੁਬਾਹ ਹੈ=ਬਹੁਤ ਹੈ। }
{ ਵਾਚਸਪਤੀ=ਤਾਰਾ ਮੰਡਲ ਕੇ ਰਹਣੇ ਵਾਲੇ ਦੇਵਤੇ }
{ ਜਨਾਇਤ=ਜਿੰਨਾ (ਭੂਤਾਂ) ਦਾ ਬਹੁ ਬਚਨ ਹੈ। }

ਏਕ ਬੇਰ ਸਿਖਾਂ ਪੁਛਿਆ, ਜੀ ਸਚੇ ਪਾਤਿਸ਼ਾਹ, ਸ਼ਹੀ ਕਿਨਾਂ ਨੂੰ ਕਹੀਦਾ ਹੈਗਾ ॥ ਜਾਹਰ ਕਰੋ, ਇਨ੍ਹਾਂ ਦੀ ਕਿ ਗਤਿ (ਮੁਕਤ) ਹੈ ॥ ਤਾਂ ਹਸ ਬੋਲੇ, ਗੁਪਤ ਪੂਛੀ ਸਿਖੋ ॥ ਗੁ ਜੀ ਅਪਣੀ ਸੰਗਤ ਆਪਣੇ ਹਜ਼ੂਰ ਰਖਦਾ ਹੈ ॥ "ਅਪ ਸੇਵਕ ਕੀ ਆਪ ਪਤਿ ਰਾਖੈ" ॥ ਕਲਜੁਗ ਘੋਰ ਹੈਗਾ, ਅ ਗੁਰੂ ਪਾਲੀ (ਰਖਵਾਲਾ) ਅਪਣੇ ਸਿਖਾਂ ਦੇ ਤਾੜਨੇ ਅਤੇ ਭਲਕਾ ਵਣ ਨੂੰ ॥ ਇਹ ਸਿਖਾਂ ਦੀ ਹੁਕਮ ਸਤਿਤਾ ਗੁਰੂ ਕੇ ਪਾਸ, ਸਿਦਕ ਸਾਬਤ (ਜੇ ਭਰੋਸਾ ਸਾਬਤ ਹੈ) ਤਦ ਸਿਖੋਂ ਕੇ ਹੁਕ ਕੀ ਸਚਾਈ ਸਤਿਗੁਰੂ ਜੀ ਕੇ ਪਾਸ ਹੈ ॥

ਦੇਖੀਏ, ਰਣ ਕਾ ਸੂਰਮਾ ਸੋ ਤੇ ਤਰਿਆ ॥ ਅਤੇ ਸਿਦਕ ਅਰ ਕਾਇਰ, ਜੰਜਾਲੀ ਜਨਮ, ਮਰਨ ਮਾਹਿ ਭਟਕ

ਹੈਨ ॥ ਗੁਰੂ ਖੜੇ ਸੰਗਤ ਸਣੇ ਉਡੀਕਣਗੇ ॥ ਸੋਲਾਂ ਤਤਾਂ ਦੀ ਦਿਹ ਧਾਰਕੇ ਸਿਖਾਂਦੀ ਸਹਾਇਤਾ ਕਰਨਗੇ ਦਸਹਜਾਰ ਬਰਸ ਲਗ ॥ ਕਿਵੇਂ ਸਿਖ ਹਮਾਰੇ ਵਲ ਆਵੈਂ ਜੋ ਆਵੰਦਾ ਜਾਂਦਾ ਹੈ, ਸੋ ਰਲਦਾ ਜਾਂਦਾ ਹੈ ॥ ਛਪਨ ਕਰੋੜ ਸਿਖ ਗੁਰੂ ਨੂੰ ਸਉਂਪਿਆ ॥ ਕਲੂ ਕਾਲ ਵਿਚ ਕਰਤਾਰ ਦਾ ਹੁਕਮ ਹੈ, ਸੁਧ ਧਰਮ ਕਰਕੇ ਤਾਰਨੇ ਹੈਨ ॥ ਗੁਰੂ ਉਡੀਕਦੇ ਹੈਨ ॥

ਕਵੇਰ ਦੇ ਲੋਕ ਲਗ ਅਤੇ ਭੂ ਪਰ (ਧਰਤੀ ਪਰ) ਅਤੇ ਭਵ ਲੋਕ (ਦੁਨੀਆਂਦਾਰ) ਲਾਉ ਵਿਚ (ਲਾਲਚ ਵਿਚ), ਰਤੇ ਹੈਨ ॥

ਜੈਸੀ ਜੈਸੀ ਭਾਵਨਾ ਸ਼ਹੀਦਾਂ ਦੀ ਹੁੰਦੀ ਹੈ, ਤੈਸੀ ਤੈਸੀ ਸਿਧ ਹੁੰਦੀ ਹੈ ॥ ਭੂਤਾਂ ਪਰ, ਪ੍ਰੇਤਾਂ ਰਾਖਸ਼ਾਂ ਪਰ, ਮਨੁਖਾਂ ਪਰ, ਪਸ਼ੂ, ਪੰਛੀ, ਨਾਗ, ਜਖ, ਗੰਧ੍ਰਬ ਪਰ, ਅਪਛਰਾ ਪਰ, ਇਨ ਸਭ ਪਰ ਹੁਕਮ ਸ਼ਹੀਦਾਂ ਦਾ ਹੁੰਦਾ ਹੈ ॥ ਜਮ ਕੇ ਦੂਤ (ਧਰਮ ਰਾਜਾ ਕੇ ਆਦਮੀ) ਪੁਛਕੇ ਫਿਰਦੇ ਹੈਨ ॥

ਇਨਾ ਨੂੰ ਸ਼ਾਸਤ੍ਰੂੰ ਵਾਲੇ ਬੇ ਤਾਲ ਅਤੇ ਵਿਦਿਆ ਧਰ ਕਹਿੰਦੇ ਹਨ ॥ ਇਹ ਭਲੇ ਭੀ ਹੈਨ ਅਤੇ ਬੁਰੇ ਭੀ ਹੈਣਗੇ ॥

ਇਨ ਕਾ ਸੁਭਾਉ ਸ਼ਾਂਤਕੀ, ਰਾਜਸੀ ਅਤੇ ਤਾਮਸੀ ਤ੍ਰੈ ਪ੍ਰਕਾਰ ਦਾ ਹੈ ਅਥਵਾ ਇਹ ਤਿੰਨ ਪ੍ਰਕਾਰ ਦੇ ਹਨ ॥ ਅਪਣੀ ਸੰਗਤ ਪਾਸੋਂ ਪੂਜਾਵੰਦੇ ਹੈਨ ॥ ਕਾਮਨਾ ਪੂਰੀ ਕਰਦੇ ਹੈਨ ॥ ਦੁਖ ਸੁਖ ਕੇ ਦਾਤੇ ਹਨ ॥

ਦੇਵਤੇ ਭਾਰਤ ਖੰਡ ਇਨ੍ਹਾਂ ਨੂੰ ਦੇ ਕਰ ਆਪ ਸਵਰਗ ਮੇਂ ਜਾਇ ਬੈਠੇ ਹੈਨ ॥ ਦੇਵਤਿਆਂ ਨੂੰ ਜੋ ਪਹੁੰਚਦਾ ਹੈ, ਸੋ ਸ਼ਹੀਦਾਂ ਹਥਦੇ ਹੋਇਕੇ ਜਾਂਦਾ ਹੈ ॥ਪ੍ਰਮੇਸ਼੍ਰਰ ਨੇ ਇਨ੍ਹਾਂ ਨੂੰ ਇਸ

ਕਿਰਤ ਲਗਾਇਆ ਹੈ ॥ ਸਭੀ ਤਰਾਂ ਕੇ ਸ਼ਹੀਦ ਹੈਨ ॥ ਭੋਜਨ, ਬਸਤ੍ਰ, ਅਸਵਾਰੀ ਸਭ ਮੁਬਾਹ ਹੈ (ਉਨ ਕੇ ਪਾਸ ਬਹੁਤ ਹੈਂ) ॥ ਸਭਨਾ ਦੀਪਾ, ਖੰਡਾਂ ਦਾ ਸੈਲ ਕਰਦੇ ਹੈਨ, ਪਰ ਭੂਲਦੇ ਨਹੀਂ ॥ ਫਿਰਦੇ ਹੈਨ, ਮਾਇਆ ਕਾ ਤਮਾਸ਼ਾ ਦੇਖਦੇ ॥ ਜਿਉ ਵਚਸਪਤੀ ਰਾਜਾ ਮਾਇਆ ਦੇਖਦਾ ਦੇਖਦਾ ਗਇਆ ਸੀ, ਤਿਵੇਂ ਦੇਖਦੇ ਹੈਨ ॥ ਪਰ ਦੇਹਾਂ ਵਿਚ ਜੋਨੀ ਭ੍ਰਮਦੇ ਨਹੀ, (ਜਿਸਮ ਯਾ ਸਰੀਰ ਕਾ ਧਾਰਨਾ ਨਹੀਂ) ॥ ਗੁਰ ਸਿਖ ਪਰ ਠਾਂਢਾ ਹੈ ॥ ਪਾਲੀ ਵਾਂਗੂ ਸਮਾਲ ਲੈਂਦਾ ਹੈ ਇਹ ਗਤ ਮਿਤ (ਵਡਿਆਈ) ਸ਼ਹੀਦਾਂ ਦੀ ਹੈ ॥

ਨਾਥਾਂ ਦੀ ਭੀ ਸੰਗਤ ਗੁਪਤ ਹੈ, ਜਿਨ ਕੋ ਸਿਧ ਕਹਤੇ ਹੈਂ ॥ ਮੁਹੰਮਦ ਦੇ ਦੀਨ ਵਾਲੀ ਜਮਾਤ ਦਾ ਨਾਮ ਜਿਨਾਇਤ ਹੈ ॥ ਕਿਆ ਕਹਣਾ, ਮਹਾਰਾਜ ਜੀ ਕੀ ਵਲਕਸ਼ਨ (ਅਸਚਰਜ) ਲੀਲਾ ਹੈ ॥ ਨਿਗੁਰੇ, ਬੇਮੁਖ ਜੋ ਹੈਨ, ਸੋ ਪ੍ਰੇਤ ਭੂਤਨੇ ਹੁੰਦੇ ਹਨ ॥

ਸਾਖੀ ਪੂਰੀ ਹੋਈ ॥ ੨੪ ॥



## ਸਾਖੀ ਪੰਝੀਵੀਂ

ਏਕ ਸਮੇ ਏਕ ਲੜਕਾ ਗੁਰੂ ਕੇ ਹਜ਼ੂਰ ਆਨ ਖੜਾ ਹੂਆ ॥ ਸੁੰਦਰ ਅੰਗ, ਕੋਮਲ ਬੋਲ ॥ ਮਥਾ ਟੇਕ ਕੇ ਦੂਰਿ ਖੜਾ ਹੂਆ ॥ ਗੁਰੂ ਜੀ ਦੇਖ ਕੇ ਬੋਲੇ; ਲੜਕੇ ॥ ਤੂੰ ਕਿਸਦਾ ਪੁਤ੍ਰ ਹੈਂ ॥ ਅਤੇ ਕਿਹੜੇ ਥਾਵੇਂ ਦਾ ਹੈਂ ॥ ਕੌਣ ਜਾਤ ਗੋਤ ਹੈ ਤੇਰਾ॥ ਤਾਂ ਲੜਕੇ ਕਹਿਆ, ਸਚੇ ਪਾਤਿਸ਼ਾਹ; ਮੌਲੇ ਕਾ ਬੇਟਾ ਹੋਂ ॥ ਸਿਖ ਗੁਰੂ ਕੇ ਹੈਂ ॥ ਮੈਂ ਪਾਹੁਲ ਖੰਡੇ ਦੀ ਧਾਰੀ ਹੈ, ਅਤੇ ਬਾਪ ਮੇਰੇ ਦੀ ਚਰਣਾ ਦੀ ਪਾਹੁਲ ਹੈ ॥ ਜਾਤ ਗੋਤ ਸੁਨਿਆਰਾ ਹੋਂ ॥ ਅਸੀਂ ਵਸਦੇ ਸਿਰੰਦ ਹਾਂ ॥ ਬੋਲੇ ਗੁਰੂ, ਲੜਕੇ, ਸਿਰੰਦ ਸ਼ਹਰ ਉਜੜਿਆ, ਕਿ ਵਸਦਾ ਹੈ॥ ਤਾਂ ਪਹਲ ਸਿੰਘ ਸੁਨਿਆਰੇ ਕਹਿਆ, ਜੋ ਭਾਣਾ ਗੁਰੂ ਕਾ, ਸੋਈ ਹੋਵੇਗਾ, ਪਰ ਹੁਣ ਤਾਂ ਮੈਂ ਵਸਦਾ ਛੋੜ ਆਇਆ ਹਾਂ ॥ ਤਾਂ ਬਚਨ ਹੋਇਆ, ਤੇਰੇ ਘਰ ਦਾ ਭੀ ਕੋਈ ਸੰਗਤਿ ਨਾਲ ਆਇਆ ਹੈਗਾ ॥ ਤਾਂ ਲੜਕੇ ਕਹਿਆ, ਗੁਰੂ ਜੀ; ਬਾਪ ਹੁਣੇ ਹੀ ਥੋੜਿਆਂ ਦਿਨਾਂ ਵਿਚ ਪ੍ਰਲੋਕ ਸਿਧਾਰਿਆ ਹੈ ॥ ਅਰ ਮਾਈ ਮੇਰੇ ਸਾਥ ਏਥੇ ਹੀ ਆਈ ਹੈਗੀ ॥ ਗੁਰੂ ਜੀ ਬਚਨ ਕਹਿਆ, ਤੂੰ ਗੁਰੂ ਕੇ ਹਜ਼ੂਰ ਹੀ ਰਹਿਆ ਕਰਿ, ਅਤੇ ਮਾਈ ਨੂੰ ਭੀ ਆਪਣੇ ਪਾਸ ਹੀ ਰਖ ॥ ਉਨ ਸੁਨਿਆਰੇ ਸਿਖ ਤਿਵੇਂ ਹੀ ਕੀਤਾ ॥

ਇਕ ਖਤ੍ਰੀ ਦੇ ਘਰ, ਮਾਈ ਬਸਾਇ ਦਿਤੀ ਘਰ ਲੈ ਕੇ ॥ ਲਗੇ ਗੁਰੂ ਜੀ ਕੇ ਹਜ਼ੂਰ ਰਹਣ ॥ ਬਹੁਤੇ ਦਿਨਾ ਪਿਛੈ ਗੁਰੂਕਿਆਂ,ਪੁਛਿਆ,ਭਾਈਸਿਖਾ,ਸੁਨਿਆਰੇ ਦਾਕੰਮਭੀਜਾਣਦਾ ਹੈਗਾ ॥ ਤਾਂ ਲੜਕੇ ਹਥ ਜੋੜ ਕਹਿਆ, ਤੁਹਾਡੀ ਕ੍ਰਿਪਾ ਤੇ ਆਪਣਾ ਕੰਮ ਖੂਬ ਜਾਣਦਾ ਹਾਂ ॥ ਬਚਨ ਹੋਇਆ, ਅਸ਼ਰ-ਫੀਆਂ ਗਿਆਰਾਂ ਦਾ ਗਹਣਾ ਘੜ ਲਿਆਉ ॥ ਬੁਲਾਇ ਕੇ ਤੋਸ਼ੇ ਖਾਨੀਏ ਨੂੰ ਦਿਵਾ ਦਿਤੀਆਂ ॥ ਲੜਕੇ ਨੇ ਗਹਣੇ ਪਰ ਬੜੀ ਚਤਰਾਈ ਕਰੀ, ਸੋਹਣਾ ਘੜਿਆ ॥ ਲੈ ਕਰ ਹਜ਼ੂਰ ਆਣ ਰਖਿਆ ॥ ਦੇਖ ਕੇ ਗਹਣੇ ਨੂੰ ਰਾਜੀ ਹੋਏ ॥ ਅਤੇ ਕਹਿਆ, ਜੋ ਮੰਗੇ ਸੋ ਦੇਣਾ ॥ ਅਰ ਗਹਣੇ ਘੜਾਇ ਕੇ ਅੰਦਰਿ ਧਰਦੇ ਜਾਵੋ ॥ ਗੁਰੂਕਿਆਂ ਨੋ ਲੋੜ ਹੈਗੀ ॥ ਤੋਸ਼ੇ ਖਾਨੀਏ ਨੂੰ ਸਉਂਪ ਦਿਤਾ ਗਹਣੇ ਲੈ ਧਰਨੇ ਅਤੇ ਰੁਪਯੇ ਦੇ ਦੇਣੇ,ਲੜਕਾ ਸਿਆਣਾ ਹੈ ॥ ਪਿਛੋਂ ਪੁਛਿਆ, ਤੈਨੂੰ ਕੋਈ ਐਬ ਨਾਹੀਂ ਨਾ ਲਾਗਾ ॥ ਤਾਂ ਲੜਕੇ ਕਹਿਆ, ਗੁਰੂ ਜੀ, ਸਤਿ ਸੰਗ ਵਿਚ ਰਹਿਆ ਹਾਂ ॥ ਤਾਂ ਗੁਰੂ ਜੀ ਬਚਨ ਕੀਤਾ, ਜਹਾਂ ਬਡਾ ਗੁਣ ਹੁੰਦਾ ਹੈ,ਤਰਾਂ ਬਕਾਰ ਵੀ ਹੁੰਦਾ ਹੈ।

—ਦੋਹਰਾ—

"ਗੁਣੀ ਵਿਕਾਰੀ ਰਹਤ ਜੋ, ਵਿੰਦਕ ਹੋਇ ਨ ਸਾਨ ॥
ਤਿਸ ਮੂਰਤਿ ਬਲਹਾਰਣੈ, ਨਾਨਕ ਤਿਸ ਕੁਰਬਾਨ ॥੧॥"

ਅਰਥ--ਜੋ ਵਿਕਾਰੋਂ ਸੇ ਰਹਿਤ ਹੈ,ਉਸ ਨੂੰ ਸਾਣ ਪਰ ਚੜਾਣੇ ਦੀ ਲੋੜ ਨਹੀਂ, ਅਸੀ ਉਸ ਤੋਂ ਬਲਹਾਰ ਹਾਂ ॥

ਤਾਂ ਸੁਨਿਆਰਾ ਨਿਤ ਲਾਗਾ ਘੜਨੈ ॥ ਆਪੇ ਹੀ ਲੈ

ਜਾਵਹਿ॥ ਨਾ ਕੋਈ ਪੁਛੇ ਨਾ ਲੇਖਾ॥ ਤਾਂ ਬਹੁਤੇ ਦਿਨਾ ਪੀਛੋ ਗੁਰੂ ਜੀ ਕਹਿਆ ਸਿਖ ਨੂੰ, ਗਹਣਾ ਗੁਝਾ (ਪਰਦੇ ਵਿਚ) ਤੋਲ ਕੇ ਘੜਨਾ ਦੇਵੀਂ, ਅਤੇ ਕਹੀਂ ਨਹੀਂ॥ ਵੀਸ ਮੁਹਰਾਂ ਕੇ ਕੜੇ ਘੜਾਇ ਮੰਗਵਾਏ, ਅਤੇ ਹਜੂਰ ਨੇ ਆਪਨੇ ਸਾਮਨੇ ਤੋਲੇ ਕੜੇ॥ ਜਾਂ ਤੋਲੇ, ਤਾਂ ਕੜੇ ਸਤਾਰਾਂ ਮੁਹਰਾਂ ਦੇ ਤੁਲੇ॥ ਤਾਂ ਬਚਨ ਹੋਇਆ, ਕਿ ਸਭ ਗਹਣੇ ਤੋਲੋ॥ ਤਾਂ ਲਗੇ ਤੋਲਣ, ਸਭ ਘਟੇ॥ ਤਾਂ ਗੁਰੂ ਜੀ ਕਹਿਆ, ਲੜਕੇ ਤੂੰ ਤਾਂ ਕਹਿੰਦਾ ਹੈਸੀ ਕਿ ਮੈਂ ਸਤਿ ਸੰਗੀ ਹਾਂ ਅਤੇ ਕੋਈ ਐਬ ਨਹੀਂ ਮੇਰੇ ਵਿਚ॥ ਭਾਈ ਹੋਰ ਐਬ ਕੇਹੜਾ ਹੁੰਦਾ ਹੈ॥ ਮਸੰਦਾਂ ਵਾਂਗੂ, ਤੂੰ ਭੀ ਸਾਧ ਹੀ ਰਹਿਆ॥ ਗੁਰੂ ਕੇ ਘਰੋਂ ਤੈਨੂੰ ਕੁਛ ਮਿਲਦਾ ਸੀ ਕਿ ਨਹੀਂ॥ ਤਾਂ ਸ਼ਰਮਿੰਦਾ ਹੋ ਗਇਆ॥ ਤਾਂ ਗੁਰੂ ਕੇ ਬੋਲੇ॥

"ਜਟੂ ਪੰਜਾਲੀ ਚਕ, ਗੁਰੂ ਕਾ ਹਕ, ਕਮਾਇ ਕੇ ਛਕ"॥

ਸਿਖਾਂ ਪੁਛਿਆ, ਜੀ ਸਚੇ ਪਾਤਿਸ਼ਾਹ, ਤੇਰੇ ਤਾਂ ਸਿਖ ਸਭੋ ਬ੍ਰਾਹਮਣ, ਖਤ੍ਰੀ, ਵੈਸ਼, ਸੂਦ੍ਰ ਹੈਨ॥ ਜਟ ਤੁਸਾਂ ਭਲਾ ਮਲਾਇਆ॥ ਤਾਂ ਗੁਰੂ ਜੀ ਕਹਿਆ, ਜਟ, ਭਟ, ਨਟ ਧਨਦੇ ਮੋਹ ਦੇ ਹਠ ਨੂੰ ਪਾਲਦੇ ਹੈਨ॥ ਸਿਖੋ, ਮੇਰੇ ਸਿਖ ਸਿਦਕੀ ਤਿੰਨ ਹੈਨ:-

(੧) ਜਟ (੨) ਵਣਜਾਰਾ (ਸੌਦਾਗਰ) (੩) ਰੋੜਾ ਸਾਰਾ ਅਤੇ ਬਾਕੀ ਸਿਖੀ ਵੰਡ ਦਿਤੀ ਸਭ ਸੰਗਤ ਨੂੰ॥

ਪਰ ਭਾਈ, ਹੋਰ ਸਿਖ ਖਾਣਦੇ ਅਤੇ ਲੋੜਾਂ ਦੇ ਸਿਖ ਹੈਨ

"ਕਿਆ ਕਰੇਗਾ ਸਿਖ ਸਿਦਕ ਨ ਧਾਰਦਾ॥
ਕਿਆ ਕਰੇਗਾ ਵਣਜ ਜਾਂ ਨਾਹਿ ਪਸਾਰਦਾ॥

ਕਿਆ ਕਰੇਗਾ ਵੈਦ ਜਾਂ ਲੋਭ ਨ ਹਾਰਦਾ ॥
ਕਿਆ ਕਰੇਗਾ ਜਮ ਜਾਂ ਨਹੀਂ ਚਿਤਾਰਦਾ ॥
ਨਾਨਕ ਸਫਲ ਜਨਮ ਜਾਂ ਨਾਮ ਕਰਤਾਰ ਦਾ ॥"

ਭਾਈ ਚੌਹਾਂ ਸਸਿਆਂ ਦਾ ਵਿਸਾਹ (ਇਤਬਾਰ,ਯਕੀ ਭਰੋਸਾ) ਨਾਹੀਂ ॥

(੧) ਸੁਨਿਆਰਾ (੨) ਸੌਕਣ (੩) ਸਪ (੪) ਸ਼ੀਂ (ਸ਼ੇਰ) ਕਰੇਂ ਘਾਤ ਪੀਛੇ ਅਗੀਂਹ (ਜਰੂਰ) ॥

ਅਤੇ ਚਾਰ ਕਕੇ ਆਪਣਾ ਹੀ ਮੁਕਾਬਲਾ ਸਮਝਦੇ ਹੈਨ:-

(੧) ਕਾਜੀ (੨) ਕਰਾਲ (ਸ਼ਰਾਬ ਵੇਚਨ ਵਾਲੇ (੩) ਕਾਨੂ ਗੋਇ (੪) ਕਸਬੀ (ਕਾਰੀਗਰ)।

ਅਤੇ ਚਾਰ ਦੰਮਾ ਦੇ ਪਿਆਰੇ ਬੱਬੇ ॥

(੧) ਬਾਮਣ (੨) ਬਨੀਆਂ (੩) ਬਖਸ਼ੀ (੪) ਬਲਤ (ਪਹਲਵਾਨ)।

ਗੁਰੂ ਜੀ ਉਠਕੇ ਮਹਲ ਗਏ, ਸਿਖ ਅਪਨੀ ਅਪਨੀ ਠੌਰ ਠੌਰ ਗਏ ॥ ਸਾਖੀ ਪੂਰੀ ॥ ੨੫ ॥

॥ ਬੋਲੋ ਵਾਹਿਗੁਰੂ ਜੀ ॥



## ਸਾਖੀ ਛੱਬੀਵੀਂ

ਏਕ ਬੇਰ ਗੁਰੂ ਜੀ ਕੇ ਆਗੇ ਸਿਖ ਏਕ ਨੈ ਬੇਨਤੀ ਕਰੀ ॥ ਸਚੇ ਪਾਤਿਸ਼ਾਹ, ਮੇਰੀ ਏਹ ਬੇਨਤੀ ਸੁਨਣੀ ॥ ਮੇਰੇ ਘਰ ਗੁਰੂ ਕੇ ਮਸੰਦ ਗਏ, ਤਾਂ ਮੈਂ ਟਹਿਲ ਕਰੀ ਅਤੇ ਬਹੁਤ ਅਧੀਨਤਾ ਕਰੀ ॥ ਪ੍ਰਸਾਦਿ ਕੀਤਾ, ਤਾਂ ਕਹਿਆ, ਛਕੋ ਜੀ ॥

ਤਾਂ ਮਸੰਦ ਬੋਲੇ, ਗੁਰੂ ਮਾਰਿਆ, ਦਾਲ, ਰੋਟੀ ਅਸੀ ਖਾਈਏ ॥ ਅਸੀ ਤੋ ਕੜਾਹ ਪ੍ਰਸ਼ਾਦਿ ਛਕਾਂਗੇ ॥ ਤਾਂ ਮੈਂ ਅਤੇ ਸਿਖਣੀ ਪੈਰੀਂ ਪਏ ॥ ਅਸੀ ਗਰੀਬ ਹਾਂ, ਤੁਸੀ ਘਰ ਦੇਖ ਲਵੋ ॥ ਤਾਂ ਮਸੰਦ ਬੋਲੇ, ਗੁਰੂ ਜੀ ਕਾ ਹੁਕਮ ਹੈ, ਸਿਖ ਦੇ ਘਰੋਂ ਕੜਾਹ ਪ੍ਰਸ਼ਾਦਿ ਹੀ ਖਾਣਾ ॥ ਪਾਤਿਸ਼ਾਹ ਲਹਿੰਗਾ (ਘੱਘਰਾ) ਗਹਿਣੇ ਧਰਕੇ ਲਿਆਏ ਅਤੇ ਛਕਾਇਆ ਅਰਅਰ-ਦਾਸ ਦਿਤੀ ॥ ਬਡਾ ਦੁਖ ਦੇਂਦੇ ਹੈਨ ॥ ਹੁਕਮ ਹੋਵੈ ਸੋ ਕਰੀਏ। ਤਾਂ ਗੁਰੂ ਜੀ ਬਚਨ ਕੀਤਾ, ਮਸੰਦਾਂ ਨੂੰ ਲੂਟ ਲੇਵੋ ਅਤੇ ਕਢਿ ਦੇਵੋ ॥ਸਿਖਾਂ ਨੂੰ ਕੁਤੇ ਵਾਂਗੂੰ ਕਟ ਖਾਂਦੇ ਹੈਨ.॥ਜਿਸ ਗੁਰੂ ਪਾਸੋਂ ਏਥੇ ਹੀ ਦੁਖ ਹੂਆ, ਤਿਸ ਗੁਰੂ ਪਾਪੀ ਪਾਸੋਂ ਅਗੇ ਦਰਗਾਹ ਵਿਚ ਕਿਆ ਸਹਾਇਤਾ ਹੋਣੀ ਹੈ ॥ ਸੁਣ ਕੇ ਬਚਨ, ਸਿਖਾਂ ਨੇ ਮਸੰਦ ਲੂਟੇ ਅਰ ਬਾਂਧੇ ॥ ਕਿਤਨੇ ਕੂ ਦਿਨ ਬਾਧ ਰਖੈ ॥ ਪੀਛੇ ਛੋਡ ਕੇ ਕਹਿਆ, ਸਿਖੋ ਆਪ ਨੇ ਭਾਵਨਾ ਕੀ ਅਰਦਾਸ ਦੇਣੀ।

ਮਸੰਦ ਮੋਰੇ ਹੈ ਨਹੀਂ ॥ ਇਨ੍ਹਾਂ ਨੂੰ ਮੈਂ ਜਾਣਦਾ ਹਾਂ, ਇਹ ਸਿਖਾਂ ਦੇ ਵਾਸਤੇ ਰਾਛਸ ਹੈਨਗੇ ॥

ਤਾਂ ਮਸੰਦਾਂ ਮਥਾ ਟੇਕ ਕੇ ਕਹਿਆ, ਸਚੇ ਪਾਤਿਸ਼ਾਹ ਜੀ, ਬਖਸ਼ੀਏ, ਹੁਣ ਇਸੀ ਤਰਾਂ ਰਹਾਂਗੇ ॥ ਸਿਖ ਦੇ ਘਰ ਜੋ ਦੇਵੇਗਾ, ਸੋ ਖਾਵਾਂਗੇ, ਏਕ ਦੇ ਪਿਛੇ ਬਹੁਤ ਕਿਉਂ ਮਾਰੇ ॥

ਬਚਨ ਹੂਆ—ਸਿਖ ਸਿਦਕ ਕਾ ॥ ਭਾਈ ਕਲੂ ਕਾਲ ਹੈ; ਗੁਰੂ ਕੇ ਘਰ ਕਛ ਘਾਟਾ ਹੈਗਾ ਧਨ ਦਾ ॥ ਸਿਖ ਦੇ ਘਰ, ਸਦੇ ਬਿਨਾ ਜਾਣਾ ਨਹੀਂ ॥ ਮਸੰਦ ਬੰਦ ਹੂਏ ਲਗੇ ਮਰਨ। ਤਾਂ ਫਰਿਆਦ ਕਰਕੈ ਮਾਤਾ ਪਾਸ ਜਾਇ ਕਹੈਂ ॥ ਮਾਤਾ ਜੀ, ਗੁਰੂ ਜੀ ਤਾਂ ਆਮਦਨ ਬੰਦ ਕੀਤੀ ॥ ਤਾਂ ਮਾਤਾ ਜੀ ਆਇਕੈ ਕਹਿਆ, ਬੇਟਾ ! ਸੰਸਾਰ ਦਾ ਕਾਜ ਕਿਸਤਰਾਂ ਨਿਭੈਗਾ। ਸਿਖਾਂ ਦੀ ਲੰਗਰ ਦੀਂ ਕਿਸ ਤਰਾਂ ਹੋਵੈਗੀ ॥ ਕ੍ਰੋਧੀ ਹੋ ਕੇ ਗੁਰੂ ਜੀ ਬੋਲੇ, ਨਯਰ ਉਜੜ ਧੀਏ, ਖਜਾਨਾ ਪਿਛਲਾ ਦੋਇ ਲਾਖ ਛਪਾਇ ਰਖਿਆ ਅਤੇ ਸਿਖਾਂ ਦਾ ਲੰਗਰ ਨਹੀਂ ॥ ਭਲਾ ! ਖਜਾਨੇ ਵਿਚ ਭਾਗ ਤੁਰਕਾਂ ਦਾ, ਵੈਰੀਆਂ ਦਾ ॥ ਸਿਖੋ, ਤੁਸੀ ਲੂਟ ਖਾਵੋ ॥ ਸਿਖੀ, ਪਿਖੀ, ਗੁਰੂ ਕਾ ਪਰਵਾਰ ਭੁਖਾ ਜਾਵੈ ॥ ਜਿਧਰੋਂ ਕਿਧਰੋਂ ਖਾਇ ਲੈਣਾ ॥ ਤਾਂ ਸਿਖਾਂ ਕਹਿਆ, ਪਾਤਿਸ਼ਾਹ ਰਖ ਲੇਵੋ ॥ ਬਚਨ ਹੋਇਆ, ਭਾਈ ਬਾਵੇ ਨਾਨਕ ਜੀ ਦਾ ਬਚਨ ਹੈ, ਦਸ ਜਾਮੇ ਪਹਰ ਕੈ ਵਰਤਾਂਗਾ, ਭਾਣਾ ਇਸੀ ਤਰਾਂ ਹੋਵੈਗਾ ॥

ਤਾਂ ਮਾਤਾ ਚੁਪਾਤੀ ਹੂਈ ॥ ਲਗੀ ਕਹਣ, ਹੁਣ ਭਲੀ ਵਿਚ ਬੁਰਾ ਸ੍ਰਾਪ ਹੋਇਆ, ਬਖਸ਼ੋ, ਮੈਂ ਤਾਂ ਪੁਤ੍ਰ ਦਾ ਦਾਵਾ ਕਰਕੇ ਆਈ ਸਾਂ ॥ ਬਚਨ ਹੋਇਆ, ਮਾਤਾ ਜੀ, ਖਾਲਸੇ ਨੂੰ

ਸਾਬਤ ਕਰੋ (ਖਾਲਸਾ ਜੀ ਕੋ ਈਸ਼ਵਰ ਕਾ ਰੂਪ ਜਾਨੋ)॥ ਸਾਡੀ ਸਭ ਜੋਤ ਖਾਲਸੇ ਵਿਚ ਹੈ ॥ ਖਾਲਸਾ ਹੀ ਭਲੀ ਕਰੇਗਾ॥ ਸਾਖੀ ਪੂਰੀ ਹੋਈ॥੨੬॥

ਬੋਲੋ ਵਾਹਿਗੁਰੂ ਜੀ॥



## ਸਾਖੀ ਸਤਾਈਵੀਂ

ਤਾਂ ਮਾਤਾ ਗਈ (ਪਤਾ ਕਰਨੇ ਸਿੰਘ ਸੋ ਗਈ) ਕਿਉਂ ਜੋ ਪਿਛਲੀ ਰਾਤ ਸੁਣਿਆਂ, ਕਿ ਸੈਦੇ ਖਾਂ ਪਠਾਣ ਅਤੇ ਸਵਾ ਲਾਖ ਫੌਜ ਆਵੇਗੀ॥ ਤਾਂ ਸਿਖਾਂ ਕਹਿਆ, ਜੀ, ਥਾਨੇਸਰ ਵਿਚ ਮੁਗਲ ਪਠਾਣਾਂ ਦੀ ਫੌਜ ਆਈਹੈ ਅਤੇ ਏਥੇ ਕੱਲਆਵੇਗੀ॥ ਤਾਂ ਬਚਨ ਹੂਆ, ਸਤਿਗੁਰੂ ਜੀ ਨੇ ਹੁਕਮ ਦੀਆ, ਖਾਲਸਾ ਜੀ, ਸਾਡੇ ਕੋਲ ਪਾਂਚ ਸੈ ਸਿੰਘ ਹੈ ਅਤੇ ਰਾਜਿਆਂ ਦੀ ਫੌਜ ਹੈ, ਖਬਰਦਾਰੀ ਹੁੰਦੀ ਹੈ ਤਾਂ ਲੜੋ॥ ਜਦ ਝਾਲਾਂਘਾ ਹੂਆ ਤੋ ਆਗੇ ਹੀ ਫੌਜਾਂ ਆਈਆਂ ॥ ਮੈਮੂੰ ਖਾਂ ਪਠਾਣ, ਚਾਕਰ ਗੁਰੂ ਕਾ, ਜੋ ਸੌ ਆਦਮੀ ਦਾ ਜਮਾਦਾਰ ਸੀ, ਬੋਲਿਆ, ਪਾਤਿਸ਼ਾਹ ਨਿਮਕ ਖਾਏ (ਅਸਾਂ ਆਪ ਦਾ ਨਿਮਕ ਖਾਯਾ ਹੈ), ਅਜ ਦੇਖੋ ਬਹਾਦਰੀ॥ ਤਾਂ ਗੁਰੂ ਜੀ ਕਮਾਨ ਬਖਸ਼ੀ ਅਤੇ ਕਹਿਆ, ਕਿ

ਸ਼ਰੀਕ ਨੂੰ ਮਾਰਨਾ ਹੀ ਭਲਾ ਹੈ ॥ ਸਵੇਰੇ ਹੀ ਜੁਧ ਮਚਾ, ਏਕ ਓਰ ਗਾਜਿਆਂ ਦੀਆਂ ਫੌਜਾਂ ॥ ਤਾਂ ਖਾਲਸੇ ਕਹਿਆ, ਪਾਤਿਸ਼ਾਹ, ਖਰਚ ਲੜਾਈ ਦਾ ਥੋੜਾ ਹੈ ॥ ਹੁਕਮ ਹੂਆ ਕਿ ਅਖੀਂ ਮੀਚੋ, ਖਾਲਸਾ ਜੀ ॥ ਤਾਂ ਅਖੀ ਮੀਚ ਕੇ ਲਗੇ ਦੇਖਨ॥ ਫੌਜਾਂ ਸਿਖਾਂ ਦੀਆਂ ਲਖਾਂ ਹੀ ਨਜਰ ਆਈਆਂ ਅਤੇ ਰੇਤ, ਪਥਰ, ਦਾਰੂ, ਸਿਕਾ, ਗੋਲੀਆਂ, ਤੀਰ, ਤਰਗਸ ਹੀ ਨਜ਼ਰ ਆਏ ॥ ਤਾਂ ਸਿਖਾਂ ਮਥਾ ਟੇਕਿਆ, ਅਤੇ ਬਡੀ ਖੁਸ਼ੀ ਨਾਲ ਚਮਕ ਪੜੈ ॥ ਆਪ ਰੋੜੀ (ਉਚੇ ਅਸਥਾਨ) ਪਰ ਬੈਠੈ ਦੇਖਣ ਲਗੇ ॥ ਜੰਗ ਸ਼ੁਰੂ ਹੂਆ ॥ ਏਕ ਏਕ ਸਿਖ ਪਰ ਸੌ ਸੌ ਤੁਰਕ ਆਵੈ ॥ ਤੁਪਕ, ਤਰਵਾਰੀ, ਕਟਾਰ, ਤੀਰ ਦਾ ਜੁਧ ॥ ਸਾਹਿਬ ਸਿੰਘ ਧਾਇਆ, ਬਡ ਜੋਧਾ, ਅਤੇ ਰਣ ਸਿੰਘ, ਦਇਆ ਸਿੰਘ, ਧਰਮ ਸਿੰਘ, ਸਿਯਾਮ ਸਿੰਘ, ਬੀਰ ਸਿੰਘ ਸਰਦਾਰਾਂ ਸਾਥ ਜੁਟੇ ॥ ਸੈਦੇ ਖਾਂ ਸੁਣਦਾ ਹੁੰਦਾ ਸੀ, ਜੋ ਗੁਰੂ ਜੀ ਕਾ ਬਦਨ (ਮੁਖੜਾ) ਬਡਾ ਸੋਹਣਾ ਹੈਗਾ ॥ ਦਰਸ਼ਨ ਨੂੰ ਗੁਬਾ ਹੀ ਚਾਹੇ ॥ ਤੁਰਕਾਂ ਥੀ ਡਰਦਾ, ਪਰ ਮਨ ਵਿਚ ਵਡੀ ਲੋੜ ॥ ਤਾਂ ਗੁਰੂ ਜੀ ਭਾਵਨਾ ਦੇਖ ਕੇ ਉਠ ਕੇ ਕਮਰ ਕਸੀ ॥ ਅਗੇ ਆਇ ਅਤੇ ਕਹਿਆ:-

"ਖਾਂ ਜੀ, ਖਬਰਦਾਰ ਹੋਵੋ ਅਤੇ ਸ਼ਸਤ੍ਰ ਸੰਭਾਲ ਖੜੇ ਹੋਵੋ" ॥

॥ ੩ ॥

ਤਾਂ ਸੈਦੇ ਖਾਂ, ਹਥ ਜੋੜ ਸਲਾਮ ਕੀਤੀ, ਸਚੇ ਪਾਤ-ਸਾਹਿ, ਖੁਦਾਇ ਕੀ ਖੁਦਾਈਦਾ ਬਜਿਨਸ ਬੰਦਾ (ਆਪ ਖੁਦਾ ਕਾ ਹੀ ਰੂਪ ਹੋ) ॥ ਐਨ ਬ ਜਿਨਸ ਖੁਦਾਇ ਮੁਰੀਦ ਜਿੰਦਾ (ਠੀਕ ਖੁਦਾ ਕਾ ਦੀਦਾਰ ਕਰਕੇ ਮੈਂ ਮੁਰੀਦ ਜ਼ਿੰਦਾ ਹੂਆ

ਹੂ) ॥

ਤਾਂ ਗੁਰੂ ਜੀ ਬੋਲੇ, ਖਾਂਨ ਜੀ, ਡੇਰੇ ਦਾਰੀ, ਜੰਗ ਜੀਤਣਾ ਪਾਕਦਾਰੀ (ਆਪ ਫੌਜੋਂ ਕੇ ਮਾਲਕ ਹੋ,ਜੰਗ ਜੀਤਣਾ ਆਪ ਕਾ ਈਮਾਨ ਹੈ) ॥

ਤਾਂ ਸੈਦੇ ਖਾਨ ਨੇ ਆਕੇ ਪੈਰ ਪਕੜੇ ॥ਡੇਰੇ ਤੇ ਨਿਕਸਿ ਚਲਿਆ, ਫਕੀਰੀ ਪਾਇ ਲੀਤੀ, ਕਿਸੇ ਨਹੀਂ ਜਾਣਿਆਂ, ਕਹਾਂ ਗਿਆ ॥

ਜਦ ਸੈਦੇ ਖਾਨ ਗਾਇਬ ਹੋ ਗਿਆ (ਛਪ ਗਿਆ)ਤਬ ਰਮਜ਼ਾਨ ਬੇਗ ਦੂਸਰਾ ਜਥੇਦਾਰ ਧਾਇਆ, ਗੁਰੂ ਜੀ ਨੇ ਦੇਖਾ ਅਤੇ ਏਕ ਤੀਰ ਸਾਥ ਮਾਰਿਆ ॥ ਅਤੇ ਚਲੇ ਦੂਰ, ਖਾਲਸਾ ਲੜਦਾ ਜਾਵੈ ॥ ਤੁਰਕਾਂ ਨੇ ਮੌਕਾ ਪਾਕੇ ਗੁਰੂ ਜੀ ਦਾ ਡੇਰਾ ਲੁਟਿਆ ਅਤੇ ਮੁਗਲ਼ ਖੁਸ਼ੀ ਹੋਏ, ਪਰ ਅੰਦਰ ਤੇ ਡਰੇ ॥ਭਲਕੇ (ਦੂਸਰੇ ਦਿਨ) ਤੁਰਕਾਂ ਦੀ ਫੌਜ ਸਰਹਿੰਦ ਮੁੜ ਆਈ ਅਤੇ ਏਧਰ ਸਿਖ ਗੁਰੂ ਜੀ ਨੂੰ ਆਇ ਮਿਲੇ ॥ ਪਾਤਿਸ਼ਾਹ ਜੀ, ਜੀਤ ਕੇ ਹਰਾਏ (ਉਹ ਹਾਰੇ ਤੇ ਅਸੀ ਜਿਤੇ) ਅਬ ਕੈਸੇ ਹੁਕਮ ਹੈ ? ਤਬ ਬਚਨ ਹੋਇਆ:-

"ਸਿਖੋ, ਹਮ ਆਪਣੇ ਅਧੀਨ ਨਹੀਂ ॥ ਜਿਉਂ ਤੁਸੀ ਸਾਡੇ ਵਸ ਹੋ, ਤਿਵੈਂ ਹਮ ਭੀ ਕਿਸੇ ਪੁਰਖ ਕੀ ਆਗਿਆ ਤੇ ਬਾਹਰੇ ਨਹੀਂ ਅਤੇ ਆਸਾ ਜੀ ਦੀ ਵਾਰ ਦਾ ਸ਼ਲੋਕ ਪੜ੍ਹਿਆ ਅਤੇ ਸਾਰਾ ਪੜ੍ਹ ਕੇ ਸੁਣਾਇਆ:-

ਭੈ ਵਿਚਿ ਸੂਰਜ ਭੈ ਵਿਚਿ ਚੰਦ ॥ਕੋਹ ਕਰੋੜੀ ਚਲਤ ਨ ਅੰਤ॥'

ਅਤੇ ਹੁਕਮ ਹੋਇਆ:-

"ਮੁਗਲ ਪਠਾਣ ॥ ਦਿਲੀ ਲਗ ਹਾਣ ॥"

ਅਰਥ-ਮੁਗਲ ਪਠਾਣੋਂ ਕਾ ਦਿਲੀ ਤਕ ਨਾਸ਼ ਹੋਗਾ ॥

ਖਾਲਸਾ ਸਰਕਿਆ, ਦੂਸਰੇ ਦਿਨ ਸਲੋਮਾ ਬਾਦ ਦੇ ਰਾਹਿ ਵਿਚ ਤੁਰਕਾਂ ਦਾ ਡੇਰਾ ਲੁਟਿਆ ॥ ਫੌਜ ਭਾਗ ਗਈ ਅਤੇ ਦਿਲੀ ਪਹੁੰਚੇ ਭਗੋਲੇ ॥

ਮੂਲ -ਸੁਣੀ ਨੁਰੰਗ ॥ ਹੂਆ ਦਿਲ ਭੰਗ ॥

ਅਰਥ-ਜਦ ਔਰੰਗਜ਼ੇਬ ਨੇ ਫੌਜ ਕੋ ਭਾਗ ਕਰ ਵਾਪਸ ਦਿਲੀ ਆਣੇਂ ਕੀ ਖਬਰ ਸੁਣੀ ਤੋ ਉਸ ਕਾ ਦਿਲ ਟੂਟ ਗਿਆ (ਸਖਤ ਮਾਯੂਸ ਹੂਆ)

ਮੂਲ -ਲੰਬੀ ਹਵਾਇ ॥ ਸਿਰ ਧੁਨਿ ਪਛਤਾਇ ॥

ਅਰਥ-ਠੰਢਾ ਸਾਸ ਲੀਆ, ਅਰਥਾਤ ਬਹੁਤ ਦਿਲਗੀਰ ਹੂਆ ਅਫਸੋਸ ਸੇ ਸਿਰ ਹਿਲਾਇਆ ਅਰ ਪਛਤਾਇਆ ॥

ਸਾਖੀ ਪੂਰੀ ਹੋਈ ੨੭ ਬੋਲੋ ਵਾਹਿਗੁਰੂ ਜੀ ॥

ਨੋਟ-ਸਾਖੀ ਨੰ: ੨੮ ਦਾ ਸੰਬੰਧ ਇਸ ਦੇ ਨਾਲ ਹੈ ਜੋ ਕਿ ਅਗੇ ਗੁਰ ਸੰਗਤ ਦੀ ਭੇਟਾ ਹੈ।



# ਸਾਖੀ ਅਠਾਈਵੀਂ

ਭਲਕੇ ਬਾਦਿਸ਼ਾਹ ਨੇ ਤੁਰਕ ਸਿਆਣੇ, ਕਾਜੀ ਜੋੜੇ (ਬੁਲਾਏ) ਅਤੇ ਸਲਾਹ ਕਰਕੇ ਫੌਜਾਂ ਕੇ ਭਰੋਲੇ ਬੁਲਾਇ ਅਤੇ ਪੁਛਿਆ :–

( ੧ ) ਹਿੰਦੂ ਨੇ ਕਿਆ ਗਰਦੀ ਪਚਾਈ (ਸ਼ੋਰਸ਼ ਬਰਪਾ ਕੀ ਹੈ, ਹੇਠਲੀ ਉੱਤੇ ਲਿਆਂਦੀ ਹੈ) ॥

( ੨ ) ਕਿਤਨੀ ਫੌਜ, ਕੈਸਾ ਬਹਾਦਰ (ਕਿਤਨਾ ਲਸ਼ਕਰ ਉਸ ਦੇ ਪਾਸ ਹੈ ਅਤੇ ਕੈਸਾ ਦਲੇਰ ਅਤੇ ਜੋਧਾ ਹੈ) ॥

( ੩ ) ਕਿਆ ਸੀ ਤਰਫ (ਉਸ ਕੇ ਇਮਦਾਦੀ ਕੌਣ ਕੌਣ ਥੇ ) ॥

( ੪ ) ਫੈਸਲ, ਬੰਦਾ ਯਾ ਪੀਰ ਮੁਰਸ਼ਦ (ਫੈਸਲਾ ਕਰੋ ਕਿ ਉਹ ਮਾਮੂਲੀ ਆਦਮੀ ਹੈ ਯਾ ਵਾਕਈ ਪੀਰ ਮੁਰਸ਼ਦ ਹੈ ) ਤਾਂ ਅਹਲੀਏ ਬੋਲੇ (ਤਦ ਫੌਜੀ ਸਿਪਾਹੀਉਂ ਨੇ ਜਵਾਬ ਦਿੱਤਾ ) :–

( ੧ ) ਏਕ ਤੇ ਲਾਖ ਖਰਚੇ (ਖਾਹ ਲਾਖੋਂ ਰੁਪੈਏ ਖਰਚ ਕਰੋ )

(੨ ) ਬੇ ਖ਼ੀਦਾਰ, ਐਨ ਹੋਸ਼ੀਆਰ (ਪਰੰਤੂ ਉਸ ਕੋ ਖਰੀਦ ਨਹੀਂ ਸਕਤੇ ਅਪਣੇ ਮਾਤਹਿਤ ਕਰ ਨਹੀਂ ਸਕਤੇ, ਉਹ ਐਨ ਹੋਸ਼ੀਆਰ ਹੈ ) ॥

( ੩ ) ਉਮਰ ਬਰਖੁਰਦਾਰ ਸਿਰਦਾਰ–ਬਾਲ ਉਮਰ ਹੈ ਪਰੰਤੂ ਸਰਦਾਰੋਂ ਕਾ ਸਰਦਾਰ ਹੈ ॥

( ੪ ) ਜਿੰਦਾ ਪੀਰ, ਖਲਕ ਖਾਵੰਦ ਬੰਦਾ (ਆਪ ਜਿੰਦਾ ਪੀਰ ਹੈ, ਕਸ਼ਫੋ ਕਰਾਮਾਤ ਹੈ, ਅੰਤ੍ਰਯਾਮੀ ਹੈ ਅਰ ਸ੍ਰਿਸ਼ਟੀ ਕਾ ਮਾਲਕ ਹੈ)

ਮੂਲ –ਬੇ ਪੀਰ, ਬੋਲਿਆ ਤੁਰਕ, ਮੂਰਦਮ, ਆਖਰੀਬਹਿਨਿ ਸ਼ਾਦਮੇ ॥

ਅਰਥ–ਔਰੰਗਜ਼ੇਬ ਬੋਲਾ, ਅਰੇ ਬੇ ਪੀਰ, ਮਰਦੂਦ, ਮਲਊਣ ਆਖਰ ਉਸ ਕੋ ਭੈਣ ਦੇ ਕਰ ਖੁਸ਼ ਕਰੋ ॥

ਮੂਲ– ਹਿੰਦੂ ਤਾਰੀਫ ਖੈਰ ਖਵਾਇ (ਖੈਰ ਖਾਹ) ॥

ਅਰਥ–ਹਿੰਦੂ ਕੀ ਤਾਰੀਫ ਕਰਤਾ ਹੈ ਅਤੇ ਉਸਕਾ ਖੈਰ ਖਾਹ ਹੈ ॥

ਮੂਲ– ਮਜ਼ਹਬ ਰਵਾਇ ਖਾਰਕ, ਕਰਦਮੇ ॥

ਅਰਥ–ਮੈਂ ਮਜ਼ਹਬ ਕੀ ਤਰਫ ਸੇ (ਮੁਸਲਮਾਨੀ ਸ਼ਰਹ ਕੇ ਮੁਤਾਬਕ ਤੁਮੇ ਖਾਰਜ ਕਰਤਾ ਹੂੰ, ਅਰਥਾਤ ਨੌਕਰੀ ਸੇ ਬਰਖਾਸਤ ਕਰਤਾ ਹੂੰ) ॥

ਮੂਲ– ਕਿਆ ਕਰੀਏ, ਹੋਣ ਬਰਾਬਰ, ਮਹਬੂਬੇ ਮਜ਼ਬ ਨਹੀ ॥

ਅਰਥ–ਉਹ ਹਮਾਰੇ ਦੀਨ ਕਾ ਪਿਆਰਾ ਨਹੀਂ, ਕਿਸ ਤਰ੍ਹਾਂ ਕਰੇਂ ਕਿ ਵੂਹ ਹਮਰੇ ਬਰਾਬਰ ਹੋਵੇ, ਅਸਾਡੇ ਦੀਨ ਵਿਚ ਆ ਜਾਵੇ, ਮੁਸਲਮਾਨ ਹੋ ਜਾਵੇ ॥

ਮੂਲ– ਤਾਂ ਕਾਜੀ ਕਹਿਆ, ਮੁਹੱਬਤ ਕਰਿ ਬੁਲਾਈਏ ॥

ਅਰਥ–ਤਬ ਕਾਜੀ ਸਾਹਿਬ ਨੇ ਕਹਾ, ਕਿ ਆਪ ਪਿਆਰ ਅਰ ਸਤਿਕਾਰ ਸੇ ਉਸ ਕੋ ਯਹਾਂ ਬੁਲਵਾ ਭੇਜੇਂ ॥

ਮੂਲ —ਦੇਖੀਏ, ਕੈਸਾ ਹੈ ॥

ਅਰਥ—ਅਸੀ ਦੇਖੈਂ ਕਿ ਆਪ ਕੈਸੇ ਹੈਂ ॥

ਮੂਲ —ਸਭਨਾ ਨੈ ਕਾਜੀ ਦੀ ਬਾਤ ਖੂਬ ਜਾਨੀ ॥

ਅਰਥ—ਸਾਰਿਆਂ ਨੇ ਕਾਜੀ ਜੀ ਕੀ ਰਾਇ ਕੋ ਤਸਲੀਮ ਕੀਆ ਅਰ ਅੱਛਾ ਸਮਝਾ ॥

ਮੂਲ —ਲਿਖੇ ਪਰਵਾਨੇ ਬਾਦਸ਼ਾਹੀ ॥

ਅਰਥ—ਆਖਰ ਕਾਰ ਬਾਦਿਸ਼ਾਹ ਕੀ ਤਰਫ ਸੇ ਹੁਕਮ ਸਾਦਰ ਹੂਆ ॥

ਮੂਲ —ਕਹੇਂ, ਤੁਮ ਦੇਖਦਿਆਂ ਹੀ ਈਹਾਂ ਆਵਣਾ ॥
ਹਮ ਤੁਮ ਮਜ਼ਹਬ ਏਕ ॥

ਅਰਥ—ਲਿਖ ਭੇਜਾ ਕਿ ਖਤ ਕੋ ਦੇਖਤੇ ਹੀ ਆਪ ਨੇ ਯਹਾਂ ਆਣਾ ॥ਆਪ ਕਾ ਅਰ ਹਮਾਰਾ ਮਜ਼ਹਬ ਏਕ ਹੈ ਅਰ ਹਮ ਦੋਨੋ ਹੀ ਵਹਦਾਨੀਅਤ ਮੇਂ ਯਕੀਨ ਰਖਤੇ ਹੈਂ ॥

ਮੂਲ —ਨਹੀਂ ਤੋ ਮੈਂ ਪਹੁੰਚਾਂਗਾ ॥

ਅਰਥ—ਨਹੀਂ ਤੇ ਮੈਂ ਹਾਜਰ ਹੋਵਾਂਗਾ ॥

ਮੂਲ —ਜਹਾਨ ਵਿਚੰ ਕਰਾਮਾਤ ਫਕੀਰੀ ਕੀ ਜਾਤੀ ਰਹੇਗੀ ॥

ਅਰਥ—ਨਹੀਂ ਤੇ ਦੁਨੀਆਂ ਵਿਚ ਫਕੀਰੀ ਦੀ ਕਰਾਮਾਤ ਕਾ ਕੁਛ ਅਸਰ ਨ ਹੋਗਾ ॥

ਮੂਲ —ਜੈਸੇ ਹੋਰ ਪੀਰ ਫਕੀਰ ਪਾਤਿਸ਼ਾਹੀ ਘਰ ਵਿਖੈ ਹੈਨ, ਤੈਸੇ ਤੁਮ ਭੀ ਰਹੋ ॥

ਅਰਥ—ਜੈਸੇ ਦੂਸਰੇ ਪੀਰ ਫਕੀਰ ਸਾਡੀ ਬਾਦਸ਼ਾਹੀ ਅੰਦਰ ਰਹਿੰਦੇ ਹੈਨ, ਉਸੀ ਤਰ੍ਹਾਂ ਸੇ ਆਪ ਭੀ ਰਹੇਂ ॥

ਮੂਲ —ਹੋਰ ਹਕੀਕਤ ਗਰਬ ਕੀ ਲਿਖੀ ॥

ਤੌਰ ਬਾਦਸ਼ਾਹੀ ਕਾ ॥

ਅਰਥ–ਇਸ ਕੇ ਇਲਾਵਾ ਦੂਸਰੀ ਬਾਤੇਂ ਰੂਹਬੋ ਦਾਬ ਕੀ ਭੀ ਲਿਖ ਭੇਜੀਂ ॥ ਜੈਸੇ ਜਿਸ ਢੰਗ ਨਾਲ ਬਾਦਿਸ਼ਾਹਿ ਲਿਖਦੇ ਹਨ, ਉਸੀ ਤਰਾਂ ਕੇ ਅਹੰਕਾਰ ਅਰ ਗਰੂਰ ਕੇ ਕਲਮਾਤ ਲਿਖੇ ਅਰ ਫਿਰ ਨਿਮ੍ਰਤਾ ਭੀ ਕੀਤੀ, ਜੈਸੇ ਪੀਰ ਫਕੀਰੋਂ ਕੇ ਦਰਬਾਰ ਮੇਂ ਕਰਤੇ ਹੈਨ ॥

ਅਰਥਾਤ–ਬੇਨਤੀ ਕੀਤੀ ਕਿ ਆਪ ਨੇ ਹਮੇਂ ਰਾਜ ਹਕੂਮਤ ਆਪਨੀ ਦਰਗਾਹ ਤੇ ਬਖਸ਼ਣੀ ਹੈ ਅਸਾਨੂੰ ॥ ਜਿਸ ਤਰਾਂ ਹਮਾਰੇ ਖਾਨਦਾਨ ਮੇਂ ਬਾਬਰ ਜੀ ਕੋ ਸਤਿਗੁਰੂ ਨਾਨਕ ਸਾਹਿਬ ਜੀ ਨੇ ਬਖਸ਼ੀ ਥੀ ॥ ਆਪ ਉਸ ਗਦੀ ਪਰ ਹੈਂ ਅਰ ਉਨਕਾ ਹੀ ਰੂਪ ਹੈਂ ॥ ਆਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇ ਵਲੀ ਐਹਦ ਦੀਨੀ ਹੈਂ ਅਰ ਯਿਹ ਬੰਦਾ ਬਾਬਰ ਬਾਦਿਸ਼ਾਹ ਜੀ ਕਾ ਵਲੀ ਐਹਦ ਹੈ ॥ ਦੋਨੋ ਪ੍ਰਕਾਰ ਦੇ ਹੁਕਮ ਲਿਖੇ ॥ ਬਾਦਸ਼ਾਹੀ ਬੂ ਕੋ ਭੀ ਅਰ ਗਰੀਬੀ ਕੀ ਮਿਨਤ ਸਮਾਜਤ ਭੀ ॥ ਅਰ ਕਾਸਦ (ਹਰਕਾਰੇ) ਕੋ ਸ੍ਰੀ ਆਨੰਦ ਪੁਰ ਸਾਹਿਬ ਕੀ ਤਰਫ ਦੇਹਲੀ ਸੇ ਰਵਾਨਾ ਕੀਆ ॥ ਕਾਸਦ ਮਹਾਰਾਜ ਸਾਹਿਬ ਜੀ ਕੇ ਦਰਬਾਰ ਮੇਂ ਪਹੁੰਚਾ ਅਰ ਅੰਦਰ ਖਬਰ ਭਜਵਾਈ ਕਿ ਇਕ ਏਲਚੀ ਸ਼ਾਹਿੰਸ਼ਾਹ ਔਰੰਗਜ਼ੇਬ ਕੀ ਤਰਫ ਸੇ ਆਯਾ ਹੈ ਅਰ ਹਜ਼ੂਰ ਕੇ ਦਰਬਾਰ ਮੇਂ ਪੇਸ਼ ਹੋਣਾ ਚਾਹਿਤਾ ਹੈ॥

ਮੂਲ –ਸੁਣ ਕੇ ਗੁਰੂ ਜੀ ਬੁਲਾਇਕੈ
ਵਕੀਲਾਂ ਨੂੰ ਬਖਸ਼ੀਸ਼ ਕੀਤੀ ॥

ਅਰਥ-ਸੁਣ ਕਰ ਗੁਰੂ ਜੀ ਨੇ ਬਲਵਾਏ ਅਰ ਵਕੀਲੋਂ ਕੋ ਇਨਾਮੋ ਇਕਰਾਮ ਦੀਯਾ (ਸਰੋ ਪਾ ਬਖਸ਼ਾ ) ॥

ਸਤਿਗੁਰੂ ਕਲਗੀ ਧਰ ਜੀ ਨੇ ਬਾਦਸ਼ਾਹੀ(ਰੁੱਕਾ) ਖੱਤ ਪੜ੍ਹਾ ਅਰ ਉਸ ਕਾ ਉਤ੍ਰ ਲਿਖਾ ॥ ਅਤੇ ਨਾਲ ਭੇਜਿਆ ਦਇਆ ਸਿੰਘ ਖਤ੍ਰੀ ਲਾਹੌਰ ਕਾ ਅਰ ਧਰਮ ਸਿੰਘ ਆਗਰੇ ਕਾ॥ਲਿਖਾ ਪਰਵਾਨਾ ਜੋਹਕੇ॥(ਬੜੀਸੋਚੋ ਬਿਚਾਰਸੇਜਵਾਬ ਲਿਖ ਕਰ ਬੰਦਸਤ ਭਾਈ ਦਇਆ ਸਿੰਘ ਖਤਰੀ ਲਾਹੌਰ ਵਾਲੇ ਅਰ ਭਾਈ ਧਰਮ ਸਿੰਘ ਆਗਰੇ ਵਾਲੇ ਕੋ ਭੇਜਾ) ॥

ਮੂਲ –ਨੁਰੰਗ, ਸ਼ਾਹਿ ਬਾਦਿਸ਼ਾਹੀ, ਫਕੀਰੀ ਕਰਾਮਾਤ ਆਜ਼ਮੂਦ ਚੂੰ ॥

ਅਰਥ–ਐ ਔਰੰਗਜ਼ੇਬ, ਹਕੂਮਤ ਕੇ ਬਾਦਿਸ਼ਾਹ ॥ ਆਪ ਨੇ ਫਕੀਰੀ ਅਰ ਕਰਾਮਾਤ ਕਿਸ ਤਰਾਂ ਆਜ਼ਮਾਈ ਹੈ ॥

ਮੂਲ –ਹਮਹਿ, (ਨੇਕੀ ਬਗੈਰ) ਜਵਾਬ ਦਰਗਾਹ ਖਾਂਵਦੇ ॥

ਅਰਥ–ਨੇਕੀ ਕੇ ਸਵਾਇ ਬਾਕੀ ਤਮਾਮ ਜਵਾਬ ਆਪ ਸੇ ਮਾਲਕ ਦੀ ਦਰਗਾਹ ਮੇਂ ਪੂਛਾ ਜਾਵੇਗਾ ॥

ਮੂਲ –ਸਾਤ, ਅਜਬਾ ਲਿਖੀਂ, ਮਾਲਕੀਅਤ ਖੁਦਾਇ ॥

ਅਰਥ–ਸਾਤ ਬਾਦਸ਼ਾਹੀਆਂ ਅਜਬ ਤਰਾਂ ਕੀ ਖੁਦਾ ਨੇ ਤੁਮੇਂ ਮਲਕੀਅਤ ਦੀਂ (ਬਖਸ਼ੀਂ) ॥

ਮੂਲ –ਅਕਬਰ (ਸਿਕੰਦਰੇ) (ਹਿਮਾਯੂੰ ਪਿਦਰ) ॥

ਅਰਥ–ਅਕਬਰ ਬਾਦਿਸ਼ਾਹ ਸਿਕੰਦਰ ਜੈਸਾ, ਜਿਸ ਕਾ ਬਾਪ ਹਮਾਯੂੰ ਥਾ ॥

ਮੂਲ –ਬਰ ਦਰ ਨੂਰ, ਬਲਕ, ਚੀਨ ਖਾਵੰਦ, ਦਰ ਹਵਾਇ॥

{ ਬਰ ਦਰ ਨੂਰ=ਤੇਜਸਵੀ ਗੁਰੂ ਅੰਗਦ ਸਾਹਿਬ }
{ ਜੀ ਕਾ ਦਰਵਾਜ਼ਾ (ਦਰ) । }
{ ਬਰ=ਪਰ । }

{ ਬਲਕ=ਬਲਕੇ।
{ ਚੀਨ ਖਾਵੰਦ=ਖੁਦਾ ਕੋ ਜਾਨਾ।
} ਦਰ ਹਵਾਇ=ਖਾਹਸ਼ ਵਿਚ।

ਅਰਥ—ਹਮਾਯੂੰ ਨੇ ਹਿਰਸੋ ਹਵਾ ਮੇਂ (ਖਾਹਿਸ਼) ਮੇਂ ਮਾਲਕ ਕੋ ਜਾਨਾ ਅਰ ਗੁਰੂ ਅੰਗਦ ਸਾਹਿਬ ਜੀ ਕੇ ਦਰ ਦਾ ਸਵਾਲੀ ਹੋਯਾ ॥ ਜਦ ਸ਼ੇਰ ਸ਼ਾਹ ਸੂਰੀ ਨੇ ਉਸ ਦਿਲੀ ਸੇ ਭਗਾਯਾ॥

ਮੂਲ —ਬਦਨ ਖਾਕ ਆਖਰ ਆਮਦਹ, ਚੂੰ ਤਕਬੀਰ ॥

ਅਰਥ—ਆਖਰ ਉਸ ਕਾ ਜਿਸਮ ਖਾਕ ਹੂਆ ਅਰਥਾਤ ਮਰ ਗਿਆ, ਜਦੋਂ ਤਕਬੀਰ ਚਲੀ, ਜਦ ਜਾਨ ਲੇਨੇ ਕਾ ਫਰਿਸ਼ਤਾ ਆਇਆ ॥

ਮੂਲ—ਦੁਨੀਆਂ ਚੰਦ ਰੋਜ਼ ਆਖਰ ਹਵਾਇ ॥

ਅਰਥ—ਖਾਹਿਸ਼ ਕੇ ਬਹਦ, ਆਖਰਕਾਰ ਦੁਨੀਆ ਚੰਦ ਰੋਜ਼ ਹੈ ॥

ਮੂਲ—ਸਾਫ ਦਿਲ ਹਕ, ਰੋਜ਼, ਨ ਕਰਦਮੇ ॥

ਅਰਥ—ਇਕ ਦਿਨ ਭੀ ਹੱਕ (ਖੁਦਾ) ਕੀ ਤਰਫ ਲਗ ਕਰ ਦਿਲ ਕੋ ਸਾਫ ਨ ਕੀਆ ॥

ਮੂਲ —ਫਕੀਰੀ ਪਾਕ, ਰਾਹ ਚੂੰ ਬੇ ਪਾਕ,
ਨ ਕਦਰ ਤਰੀਕਤ ॥

ਅਰਥ—ਫਕੀਰੀ ਪਾਕ ਹੈ, ਦੁਨੀਆਂ ਕਾ ਰਸਤਾ ਨਾ ਪਾਕ ਹੈ ਤਰੀਕਤ ਅਰ ਖੁਦਾ ਕੇ ਰਾਸਤੇ ਕੀ ਕਦਰ ਪਹਿਚਾਨੀ ॥

ਮੂਲ —ਤਾਂ ਅਪਨੀ ਬਚਨ ਸ਼ਕਤ ਬਖਸ਼ੀ ॥

ਅਰਥ—ਸਤਿਗੁਰੂ ਕਲਗੀ ਧਰ ਜੀਨੇ ਅਪਨੇ ਬਚਨ ਕੀਸ਼ਕਤੀ
ਸਿੰਘੋਂ ਕੋ ਬਖਸ਼ੀ ॥

ਮੂਲ —ਸਿਖ ਚਲੇ, ਜਾਇ ਪਹੁੰਚੇ ॥

ਅਰਥ—ਸਿਖ ਰਵਾਨਾ ਹੂਏ ਅਰ ਦਿਲੀ ਪਹੁੰਚ ਗਏ ॥

ਨੋਟ—ਸਤਿਗੁਰੂ ਜੀ ਦੇ ਇਕ ਕਾਰਨਾਮੇ ਦੀ ਪਹਿਲੀ ਝਾਕੀ ਉਤੇ ਦਰਸਾਈ ਹੈ ॥ ਅਗੋਂ ਦੂਸਰੀ ਝਾਕੀ ਦੇਖੋ, ਜੋ ਦਾਸ ਹੇਠਾਂ ਲਿਖ ਰਿਹਾ ਹੈ ॥ ਅਖੀਰ ਤੇ ਜਾ ਕੇ ਇਹ ਹੇਠਲੀ ਸਾਖੀ ਇਸ ਚਲਦੀ ਉਪਰਲੀ ਸਾਖੀ ਦਾ ਇਕ ਅੰਗ ਹੋਵੇਗੀ ॥

ਮੂਲ —ਏਕ ਰਾਤ ਨੂੰ ਮਕੇ ਪਹੁੰਚਾ ਨੁਰੰਗ ਸ਼ਾਹਿ ॥
ਹਮੇਸ਼ਾਂ ਦਮ ਕਰਕੈ ਤਿਸ ਦੀ ਸੂਰਤਿ ॥

ਅਰਥ—ਇਕ ਰਾਤ ਨੂੰ ਬਾਦਿਸ਼ਾਹ ਔਰੰਗਜੇਬ ਮਕੇ ਪਹੁੰਚਾ ॥
ਸਵਾਸ ਚੜ੍ਹਾ ਕਰ ਉਸ ਦੀ ਸੂਰਤ, ਸੂਖਸ਼ਮ ਸਰੀਰ ਮੇਂ ਮਕੇ ਜਾਤੀ ਥੀ, ਪਰੰਤੂ ਵੁਹ ਅਹੰਕਾਰ ਬਹੁਤ ਕਰਤਾ ਥਾ ॥

ਮੂਲ—ਮਦਕੇ ਦੂਰ ਕਰਣੇ ਕੋ ਇਕਦਿਨ ਗੁਰੂ ਜੀ ਕਮਰ ਕਸੀ॥
ਪਕੇ ਪਹੁੰਚੇ ਉਸੀ ਤਰਾਂ ॥

ਅਰਥ—ਉਸ ਕੇ ਅਹੰਕਾਰ ਕੋ ਦੂਰ ਕਰਣੇ ਦੇ ਵਾਸਤੇ ਇਕਦਿਨ ਗੁਰੂ ਜੀ ਭੀ ਤਯਾਰ ਹੂਏ ॥ ਆਪ ਭੀ ਬੰਦਗੀ ਕੇ ਪ੍ਰਤਾਪ ਸੇ ਮਕੇ ਪਹੁੰਚ ਗਏ ॥

ਮੂਲ —ਜਾ ਨਿਮਾਜ ਕਰਕੇ ਹਟਾ ਅੰਦਰ ਤੇ, ਘੂਰਿਆ ਗੁਰੂ ਜੀ ਅਰੇ ਤੂੰ ਕੌਣ ਹੈਂ, ਅਗੇ ਧਰ ਲੇ ਚਲੇ ॥

ਅਰਥ—ਜਦ ਔਰੰਗਜ਼ੇਬ ਖਾਨਾ ਕਹਬੇ ਸੇ ਨਮਾਜ਼ ਪੜ੍ਹ ਕਰ

ਅੰਦਰ ਸੇ ਬਾਹਿਰ ਆਯਾ, ਤਦ ਸਤਿਗੁਰੂ ਜੀਨੇ ਬਹੁਤ ਦਬਾਯਾ ਅਰ ਕਹਾ, ਕਿ ਤੂੰ ਕੌਣ ਹੈਂ ਅਰ ਅਪਨੇ ਅਗੇ ਲਾ ਲਿਆ ॥

ਮੂਲ –ਏਕ ਪਹਾੜ ਉਪਰ ਦੀਵਾਨ ਵਿਚ ਖੜਾ ਕੀਤਾ ॥

ਅਰਥ–ਏਕ ਪਹਾੜ ਕੇ ਊਪਰ ਲੇ ਗਏ, ਜਹਾਂ ਦੀਵਾਨ ਸਜਾ ਥਾ ਅਰ ਉਸ ਮੇਂ ਲੈ ਜਾ ਕਰ ਗੁਨਹਗਾਰੋਂ ਕੀ ਤਰਾਂ ਖੜਾ ਕਰ ਦੀਯਾ ॥

ਮੂਲ –ਡਰਦਾ ਖੜਾ ਹੋ ਰਹਿਆ ॥

ਅਰਥ–ਡਰ ਨਾਲ ਖੜਾ ਰਹਾ, ਏਧਰ ਓਧਰ ਨ ਸਰਕੇ ॥

ਮੂਲ –ਅਗੋ ਤੇ ਦੂਰੋਂ ਅਵਾਜ਼ ਆਈ, ਅਰੇ ਬੰਦੇ ਮਤ ਸੂਰਤਿ ਦੇਖੋਂ ਫੇਰ ਗੁਰੂ ਜੀ ਕੀ ॥ ਹਮ ਗੁਰੂ, ਗੁਰੂ ਹਮ ॥

ਅਰਥ–ਆਗੇ ਸੇ, ਦੂਰ ਸੇ ਏਕ ਅਵਾਜ਼ ਸੁਨਾਈ ਦੀ (ਪਰਦੇ ਸੇ) ॥ ਉਹ ਪੁਰਸ਼, ਗੁਰੂ ਜੀ ਸੂਰਤ ਫਿਰ ਮਤ ਦੇਖਨਾ ਹਮ ਹੀ ਗੁਰੂ ਹੈਂ ਅਰ ਗੁਰੂ ਹੀ ਹਮਾਰਾ ਰੂਪ ਹੈ ਉਨ ਕੀ ਬਰਾਬਰੀ ਮਤ ਕਰੋ ॥

ਮੂਲ –ਤੂੰ ਬੰਦਾ ਬਗੈਰ, ਬਰਾਬਰੀ ਮਤ ਕਰਦਸੇ ॥

ਅਰਥ–ਤੂੰ ਬੰਦਾ ਭੀ ਨਹੀਂ, ਉਨਕੀ ਬਰਾਬਰੀ ਮਤ ਕਰਨਾ ॥

ਮੂਲ –ਛੋਡ ਦੇਵੋ ਜੀ, ਮਸਲੰਦੀਆਂ ਛੁਡਾਇਆ ॥

ਅਰਥ–ਨੇਕ ਪੁਰਸ਼ਾਂ ਨੇ ਅਜ਼ਾਦ ਕਰਵਾਇਆ ॥

ਮੂਲ –ਬਾਹਿਰ ਜਾਇ ਕੇ ਗੁਰੂ ਜੀ, ਤੀਰ ਕਾ ਕਪੀਰਾ ਦੀਆ ਅਤੇ ਕਹਿਆ, ਹਮਾਰਾ ਸੰਭਾਲ ਕੇ ਰਖਣਾ ॥ਹਮ ਜਬ ਮੰਗਵਾਈਂਗੇ ਤਾਂ ਦੇ ਦੇਣਾ ॥

ਅਰਥ–ਬਾਹਿਰ ਜਾ ਕੇ ਗੁਰੂ ਜੀ ਨੇ ਤੀਰ ਕਾ ਕਪੀਰਾ ਦਿਤਾ

(ਕਪੀਰਾ–ਤੀਰ ਕੇ ਆਗੇ ਜੋ ਤੇਜ਼ ਫਾਲਾ ਹੁੰਦਾ ਏ)
ਅਰ ਕਹਿਆ, ਕਿ ਯਿਹ ਚੀਜ਼ ਭੀ ਮੇਰੀ ਤਰਫ ਸੇ ਹੈ॥ ਸੰਭਾਲ ਕਰ ਰਖਣਾ, ਅਸੀਂ ਜ਼ਦ ਮੰਗਵਾਇ ਭੇਜਾਂਗੇ ਤਾਂ ਦੇ ਦੇਣਾ ॥

ਮੂਲ –ਤਾਂ ਛੋਡਿਆ ਜਾਂ ਗਿਆ ਸਰੀਰ ਕੰਬਿਆ ॥

ਅਰਥ–ਜਬ ਸਰੀਰ ਕਾਂਪਨੇ ਲਗਾ, ਤਬ ਛੋੜਾ ॥

ਮੂਲ –ਸਵੇਰੇ ਸਭ ਕੁਛ ਬਦਨ ਪਾਕ ਕਰ ਬੈਠਾ ॥

ਅਰਥ–ਸੁਬਹ ਸਾਦਿਕ ਬਦਨ ਕੋ ਸਾਫ ਕਰਕੇ ਬੈਠਾ ਔਰੰਗਜ਼ੇਬ ॥

ਨੋਟ–ਔਰੰਗਜ਼ੇਬ ਦਾ ਮੱਕੇ ਜਾਣ ਦਾ ਹਾਲ ਦਸਮ ਪਾਤਿਸ਼ਾਹ ਜੀ ਨੇ ਸਾਖੀ ਨੰਬਰ ੧੫ ਵਿਚ ਭੀ ਦਿਤਾ ਹੈ ॥

॥ ਦੂਸਰੀ ਝਾਕੀ ਸਮਾਪਤ ॥

ਹੁਣ ਗੁਰੂ ਸੰਗਤ ਆਪਨੀਆਂ ਪਿਆਰ ਭਰੀ ਬ੍ਰਿਤੀਆਂ ਨੂੰ ਓਥੇ ਲੈ ਆਵੇ, ਜਦ ਕਿ ਦੋ ਸਿੰਘ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਜੀ ਮਹਾਰਾਜ ਜੀ ਦਾ ਹੁਕਮ ਨਾਮਾ ਅਤੇ ਬਚਨ ਦੀ ਸ਼ਕਤੀ ਲੈ ਕੇ ਦਿਲੀ ਪਹੁੰਚ ਗਏ ਸਨ ॥ ਔਰੰਗ-ਜ਼ੇਬ ਨੇ ਅਪਨਾ ਸ਼ਾਹੀ ਦਰਬਾਰ ਲਗਵਾਇਆ ਅਤੇ ਦਰਬਾਰੀ ਬੁਲਵਾਏ ॥

ਮੂਲ –ਉਮਰਾਉ ਵਜ਼ੀਰ, ਮਸਲੰਦੀ ਸਭ ਆਏ, ਸਲਾਮੀ ਹੋਇਕੇ ਲਗੇ ਬੈਠਨ ॥

ਅਰਥ–ਉਮਰਾਉ (ਅਮੀਰ ਦਾ ਬਹੁ ਬਚਨ), ਵਜ਼ੀਰ ਆਦਿਕ ਸਭ ਹਾਜ਼ਰ ਹੋਏ, ਅਰ ਸਲਾਮਾਂ ਕਰਕੇ ਅਪਨੀ ਅਪਨੀ ਜਗਹ ਤੇ ਬੈਠ ਗਏ ॥

ਮੂਲ –ਤਾਂ ਦਇਆ ਸਿੰਘ ਅਤੇ ਧਰਮ ਸਿੰਘ ਨੂੰ ਬੁਲਾਇਆ ਹਜ਼ੂਰ ॥

ਅਰਥ–ਤਦ ਦੋਨੋਂ ਸਿੰਘਾਂ ਨੂੰ ਦਰਬਾਰ ਵਿਚ ਔਣ ਨੂੰਆਖਿਆ।

ਮੂਲ –ਪਰਵਾਨਾ ਦੇ ਕੇ ਬੋਲੇ, ਵਾਹਿਗੁਰੂ ਜੀ ਕੀ ਫਤਹ ਸਚੇ ਗੁਰੂ ਕੀ ॥

ਅਰਥ–ਸਤਿਗੁਰੂ ਜੀ ਕਾ ਹੁਕਮ ਨਾਮਾ ਦੀਆ, ਅਰ ਫਤਹ ਬੁਲਾਈ ॥

ਮੂਲ –ਪਰਵਾਨਾ ਅਗਾੜੀ ਕਰ ਲੀਆ, ਸਿਖੀ ਸਾਬਤ ਕਰ ਦਿਖਾਈ ॥

ਅਰਥ–ਸਤਿਗੁਰੂ ਜੀ ਕਾ ਹੁਕਮ ਆਗੇ ਕੀਆ, ਫਤਹਗਜਾਈ ਅਰ ਗੁਰ ਸਿਖੀ ਕੀ ਆਨ ਸ਼ਾਨ ਰਖੀ ॥

ਮੂਲ –ਨੁਰੰਗ ਕੁਛ ਨਹੀਂ ਬੋਲਾ ॥

ਅਰਥ–ਗੁਰ ਸਿਖੋਂ ਕੇ ਰੁਹਬੋ ਦਾਬ ਸੇ, ਉਸ ਕੇ ਮੂੰਹ ਪਰ ਮੁਹਰ ਲਗ ਗਈ, ਅਰ ਰੰਚਕ ਮਾਤਰ ਭੀ ਨਾ ਬੋਲ ਸਕਾ, ਕਿਉਂਕਿ ਸਤਿਗੁਰੂ ਜੀ ਨੇ ਜਾਤੇ ਵਕਤ ਦੋਨੋਂ ਸਿਖੋਂ ਕੋ ਅਪਨੇ ਬਚਨ ਕੀ ਸ਼ਕਤੀ ਦੀ ਥੀ ॥

ਮੂਲ –ਪਰਵਾਨਾ ਵਿਚੋਂ ਪੜ੍ਹਾਇਆ, ਅਮਾਨ ਦੇ ਦੇਣੀ, ਗੁਜਾ ਭੀ ਪੜਿਆ ਸੀ ॥

ਅਰਥ–ਹੁਕਮ ਨਾਮਾ ਪੜਿਆ, ਜਿਸ ਵਿਚ ਜ਼ਿਕਰ ਸੀ, ਕਿ ਅਮਾਨਤ ਦੇ ਦੇਣੀ ॥ ਉਸ ਨੇ ਆਪ ਭੀ ਚੁਪ ਚਪੀਤੇ ਪੜ੍ਹਾ, ਜਿਸ ਮੇਂ ਲਿਖਾ ਥਾ ਕਿ ਅਮਾਨਤ ਵਾਪਸ ਦੇ ਦੇਣੀ ॥

ਮੂਲ ਅਤੇ ਅਰਥ–ਤਾਂ ਬੋਲਿਆ ਤੁਮ ਕੌਣ ਹੋ ॥ ਦਇਆ ਸਿੰਘ

ਬੋਲਾ, ਗੁਰੂ ਕੇ ਸਿਖ ॥ ਪੁਛਿਆ, ਗੁਰੂ ਕਹਾਂ ਹੈ ॥ ਤਾਂ ਉਤ੍ਰ, ਗੁਰੂ ਤੇਰੇ ਅਗਾੜੀ, (ਆਪ ਕੇ ਸਾਮਣੇ ਹੈ) ॥

ਮੂਲ –ਬੋਲਿਆ, ਤੁਸੀ ਕਰਾਮਾਤੀ ॥

ਅਰਥ–ਬਾਦਸ਼ਾਹ ਨੇ ਕਹਾ ਕਿ ਆਪ ਸਿਖ ਬਹੁਤ ਕਰਾਮਾਤ ਵਾਲੇ ਹੈਂ ॥

ਉਤ੍ਰ – ਗੁਰੂ ਕੇ ਕੁਤੇ ਕਰਾਮਾਤੀ ॥ ਅਰਥਾਤ ਕਰਾਮਾਤ ਤੋਂ ਗੁਰੂ ਜੀ ਕੇ ਕੁਤੋਂ ਮੇਂ ਭੀ ਹੈ ॥

ਮੂਲ–ਅਤੇ ਅਰਥ–ਤਾਂ ਬੋਲਿਆ ਏਕਕੁਤਾ ਸਾਨੂੰ ਭੀ ਮੰਗਵਾਇ ਦੇਵਣਾ ॥ ਤਾਂ ਡੇਰੇ ਤੇ ਕੁਤਾ ਮੰਗਵਾਇਆ ਸ਼ਿਕਾਰੀ ॥ ਕੁਤਾ ਖੜਾ ਹੂਆ, ਬੋਲਿਆ ਉਸ ਕੁਤੇ ਆਪਣਾ ਸ਼ਬਦ ॥ ਬਾਦਿਸ਼ਾਹ ਸਮਝਿਆ (ਕੁਤੇ ਨੇ ਕਹਾ ਕਿ ਕਿਆ ਤੂੰ ਹਮਾਰੀ ਬਾਤ ਸਮਝਾ ਹੈ॥)

ਮੂਲ –ਤੂੰ ਹਮਾਰੀ ਜਾਤਿ ਤੇ ਵਿਛੜਾ ॥ ਦੁਖੀ ਹੋਵੈਂਗਾ ॥

ਅਰਥ–ਸ਼ਕਾਰੀ ਕੁਤੇ ਨੇ ਕਿਹਾ, ਕਿ ਬਾਦਸ਼ਾਹ, ਤੂੰ ਹਮਾਰੀ ਜਾਤ ਸੇ ਹੀ ਜੁਦਾ ਹੂਆ ਹੈਂ ॥ ਸਖਤ ਤਕਲੀਫ ਮੇਂ ਹੋਗਾ॥

ਮੂਲ –ਆਇ ਮੇਰੇ ਪਾਸ, ਤੈਨੂੰ ਮਨੁਖਾਂ ਦਾ ਸ਼ਊਰ ਨਹੀਂ ।

ਅਰਥ–ਮੇਰੇ ਪਾਸ ਆਉ; ਕਿਉਂਕਿ ਤੁਮ੍ਹਾਰੇ ਮੇਂ ਆਦਮੀਅਤ ਅਰ ਅਕਲ ਨਹੀਂ ॥

ਮੂਲ –ਅਰਥ–ਬਾਦਸ਼ਾਹ ਸ਼ਰਮਿੰਦਾ ਹੋ ਕੇ ਬੋਲਿਆ, ਉਮਰਾਉ ਮਸਲੰਦੀਆਂ ਨੂੰ ਵਿਦਾ ਕਰਕੇ (ਦਰਬਾਰ ਬਰਖਾਸਤ ਕੀਆ ਅਰ ਕਹਾ॥) ਖਾਲਸਾ ਹੂਆ, ਪਰ ਮੇਰੀ ਬਾਦ ਸ਼ਾਹੀ ਵਿਚ ਕਿਉਂ ਪ੍ਰਗਟ ਹੂਆ, ਕਾਹਲੀ ਕਰੀ ॥ ਤਾਂ

ਦਇਆ ਸਿੰਘ ਬੋਲਿਆ, ਤੁਮ ਭੀ ਕਾਹਲੀ ਕਰੀ ॥ ਮਜ਼ਬ ਏਕ ਲਗੇ ਕਰਨ ॥ ਗੁਰੂ ਕਿਆਂ ਤੀਸਰਾ ਖੜਾ ਕੀਤਾ ॥ ਤਾਂ ਨੂਰੰਗਾ ਬੋਲਿਆ, ਗੁਰੂ ਤੁਮਾਰਾ ਕਿਆ ਕਾਮ ਕਰਦਾ ਹੈ ॥ ਦਇਆ ਸਿੰਘ ਕਹਿਆ, ਸ਼ਸਤ੍ਰ ਇਕਠੇ ਕਰਦੇ ਹੈਨ॥ ਤੁਮਾਰੇ ਪਾਸ ਭੀ ਸ਼ਸਤ੍ਰ ਫੁਰਮਾਇਆ ਹੈ, (ਤੁਹਾਡੇ ਪਾਸ ਭੀ ਉਨਹਾਂ ਦਾ ਇਕ ਸ਼ਸਤ੍ਰ ਅਮਾਨਤ ਪੜਾ ਹੈ) ॥ ਤਾਂ ਨੂਰੰਗੇ ਕਹਿਆ:—

ਮੂਲ —ਕਪੀਰਾ ਆਮਦੇ ਮੁਸਾਫਰਹਿ ॥

ਅਰਥ—ਸਫਰ ਸੇ (ਪ੍ਰਦੇਸ ਸੇ) ਕਪੀਰਾ ਲਾਯਾ ਹੂੰ ॥

ਮੂਲ —ਪਾਤਸ਼ਾਹੀ ਫਾਰਖਤ ਬਾ ਉਮੈਦ ਆਮਦੇ ॥

ਅਰਥ—ਯਕੀਨ ਹੈ ਕਿ ਮੈਂ ਭੀ ਬਾਦਿਸ਼ਾਹੀ ਕੋ ਛੋੜਨੇ ਕਾ ਹੁਕਮ ਲਾਯਾ ਹੂੰ ॥

ਮੂਲ —ਤਾਂ ਕਢ ਦੀਆ ਅਤੇ ਕਹਿਆ ਬਰਾਦਰੀ ਦਾਵਾ ॥

ਅਰਥ—ਨਿਕਾਲ ਕਰ ਭਾਈ ਦਿਆਸਿੰਘ ਜੀ ਨੂੰ ਦੇ ਦਿਤਾ ਅਰ ਆਖਿਆ ਕਿ ਬਤੌਰ ਬਰਾਦਰੀ ਮੈਂ ਦਾਹਵੇਦਾਰ ਹੂੰਅਰ ਲੈਨੇ ਕਾ ਹਕ ਰਖਤਾ ਹੂੰ ॥

ਮੂਲ —ਦਇਆ ਸਿੰਘ, ਗੁਰੂ ਚਸ਼ਮ ਦੀਦਮੇ ॥

ਅਰਥ—ਕਿਆ ਗੁਰੂ ਜੀ ਕੋ ਆਪ ਨੇ ਅਪਨੀ ਆਂਖ ਸੇ ਦੇਖਾ ਹੈ, ਭਾਈ ਦਇਆ ਸਿੰਘ ਨੇ ਪੁਛਿਆ ॥

ਮੂਲ —ਸੈਫ ਕਮਾਨ ਕਸਹਿ, ਦਰ ਜੰਗ ਗੁਰੂ ਆਮਦੇ ॥

ਅਰਥ—ਬਾਦਿਸ਼ਾਹ ਨੇ ਉੱਤਰ ਦੀਆ; ਕਿ ਤਲਵਾਰ ਅਰ ਕਮਾਨ ਖੈਂਚਕਰ ਲੜਾਈ ਕੇ ਲੀਏ ਆਏ ॥

ਮੂਲ —ਜਰਾਰ ਬਹਾਦਰ ॥ ਫੌਜ ਹਮਹ ਰਯਤ ਬਿਸਯਾਰ

ਕਰਦਮੇ ॥

ਅਰਥ -ਸਤਿਗੁਰੂ ਹਦ ਦਰਜੇ ਕੇ ਬਹਾਦਰ ਹੈਂ ॥ ਤਮਾਮ ਰਈਅਤ ਦੀ ਬਹੁਤ ਫੌਜ ਇਕਠੀ ਕੀ ਹੈ ॥

ਮੂਲ —ਅਲਾਹੀ ਅਜ਼ ਗੈਬ ਫੌਜ ਬਰ ਸਰ ਆਮਦੇ ॥

ਅਰਥ—ਯਾ ਖ਼ੁਦਾ, ਗੈਬ ਸੇ ਹੀ ਸਿਰ ਪਰ ਫੌਜ ਆਈ ॥

ਮੂਲ —ਆਮਦਿਹ ਰੋਜ ਫੈਲਦੇ ॥

ਅਰਥ—ਆਈ ਅਰ ਦਿਨ ਦਿਨੰ ਸਵਾਈ ਤੋਂ ਸਵਾਈ ਹੁੰਦੀ ਜਾਂਦੀ ਹੈ ॥

ਮੂਲ —ਭਾਈ ਦਇਆ ਸਿੰਘ, ਪਾਤਿਸ਼ਾਹ ਸਚੇ, ਕਾਗਜ਼ ਦੇਕੇ ਵਿਦਾ ਕੀਤੇਂ ॥

ਅਰਥ—ਸਚੇ ਸਤਿਗੁਰੂ ਜੀ ਨੇ ਯਿਹ ਹੁਕਮ ਦੇ ਕਰ ਅਸਾਨੂੰ ਆਪ ਕੇ ਪਾਸ ਘਲਿਆ ਹੈ ॥

ਮੂਲ —ਔਰੰਗਜ਼ੇਬ—ਹਲੀਮੀ ਜਾਇ ਮਕੇ ਭਾਰੀ ॥ਰਜ਼ੀਹਤਿਹ।

ਅਰਥ—ਬਾਦਿਸ਼ਾਹ ਨੇ ਕਹਾ, ਕਿ ਮਕੇ ਕੀ ਜਗਹ ਪਰ ਬਹੁਤ ਹਲੀਮੀ ਵਰਤੀ, ਪਰ ਬਹੁਤ ਖ਼ੁਆਰੀ ਹੋਈ ॥

ਮੂਲ —ਖਾਲਸਾ ਹਦ, ਰਾਹਿ ਮਾਹਿ ॥

ਅਰਥ—ਬੇ ਸੁਮਾਰ ਖਾਲਸੇ ਨੇ ਰਾਸਤਾ ਰੋਕਾ (ਮਕੇ ਦਾ ਹਾਲ ਦਸ ਰਿਹਾ ਹੈ ਗੁਪਤ ਬਾਤ) ॥

ਮੂਲ --ਸਿਖ ਜਰਰੀ, ਇਤਕ ਸ਼ਾਬਾਸ਼ ਤਹਿ ॥

ਅਰਥ—ਸਿੰਘ ਬਲਵਾਨ ਅਤੇ ਮਜ਼ਬੂਤ ਥੇ, ਪਰੰਤੂ ਉਨ ਪਰ ਸ਼ਾਬਾਸ ॥ (ਜਿਨ੍ਹਾਂ ਨੇ ਸਫਾਰਸ਼ ਕਰਕੇ ਗੁਰੂ ਜੀ ਤੋਂ ਮੈਨੂੰ ਛੁਡਾਯਾ) ॥

ਮੂਲ —ਖਾਲਸਾ ਦਰ ਫਜੀਅਤ ਜ਼ਰਰ ਬਹਾਦਰੇ ॥

ਅਰਥ--ਖਾਲਸੇ ਝਿੜਕਨੇ ਮੇਂ ਹਦ ਦਰਜੇ ਕੇ ਬਹਾਦਰ ਥੇ (ਰਜ਼ੀਅਤ--ਅਰਬੀ ਜ਼ਬਾਨ ਦਾ ਸ਼ਬਦ ਹੈ ॥ ਅਰਥ-- ਬਹੁਤ ਰਸਵਾਈ, ਬਦਨਾਮੀ, ਜ਼ਿਲਤ, ਖੁਵਾਰੀ)

ਮੂਲ --ਬੋਲਾ, ਫੌਜ ਹਮਹ ਰਯਤ ਕਰਦਮੇ, ਆਮ ਦੋ ਰੋਜ ਘਨੀ ਤਹਿ ॥

ਅਰਥ--ਔਰੰਗਜ਼ੇਬ ਬੋਲਾ, ਰਯਤ ਕੀ ਸਾਰੀ ਫੌਜ ਜਮਾ ਕਰ ਦੀ ਰੋਜ਼ਾਨਾ ਬਹੁਤ ਫੌਜ ਆਵੈ ॥

ਤਾਂ ਸਿੰਘ ਆਦਰ ਭੇਂਟ ਲੈ ਕੇ ਆਇ ॥ ਦੋਨੋ ਸਿੰਘ ਸਤਿਕਾਰ ਨਾਲ ਵਾਪਸ ਸ੍ਰੀ ਆਨੰਦ ਪੁਰ ਸਾਹਿਬ ਮੁੜੇ ॥ ਮੁੜੈ ਭੀ ਕਪੀਰਾ ਦੀਆ ॥

ਸਵਾਲ--ਸਿਖਾਂ ਪੁਛਿਆ, ਇਹ ਕਿਆ ਹੈ ?

ਜਦ ਭਾਈ ਦਇਆਸਿੰਘ ਜੀ ਕਪੀਰਾ ਲੈ ਕਰ ਦਿਲੀ ਤੋਂ ਵਾਪਸ ਸ੍ਰੀ ਆਨੰਦਪੁਰ ਸਾਹਿਬ ਗਏ, ਤਦ ਸਿਖ ਸੰਗਤ ਨੇ ਪੂਛਾ ਕਿ ਯਿਹ ਕਿਆ ਹੈ ?

ਮੂਲ --ਤਾਂ ਗੁਰੂ ਜਾਹਰਿ ਕਰਿ ॥

ਅਰਥ--ਤਦ ਭਾਈ ਜੀ ਨੇ ਸਤਿਗੁਰੂ ਜੀ ਕੇ ਕੌਤਕ ਕੋ ਜਾਹਰ ਕੀਆ ॥

ਮੂਲ --ਪੁਛਾਈ ॥

ਅਰਥ--ਜੋ ਕੁਛ ਸਿਖੋਂ ਨੇ ਪੂਛਾ ਥਾ ॥

ਮੂਲ--ਦਇਆ ਸਿੰਘ, ਸੁਣਾਈ ॥

ਅਰਥ--ਭਾਈ ਸਾਹਿਬ ਜੀ ਨੇ ਗੁਰ ਸਿਖ ਸੰਗਤ ਕੋ ਯਿਹ ਚੀਜ ਸੁਨਾਈ ॥

ਸਾਖੀ ਪੂਰੀ ਹੋਈ ॥ ੨੯ ॥ ਬੋਲੋ ਵਾਹਿਗੁਰੂ ਜੀ ॥

# ਸਾਖੀ ਉਨੱਤੀਂਵੀਂ

ਏਕਬੇਰ ਗੁਰੂ ਜ਼ੀ ਕੇ ਹਜੂਰ ਇਕ ਸਿਖ ਬੇਨਤੀ ਕੀਤੀ ਜੀ ਸਚੇ ਪਾਤਿਸ਼ਾਹ ਮੈਂ ਸੰਸਾਰ ਵਲੋਂ ਢੂਖੀ ਹਾਂ ॥ ਮੇਰੀ ਕਲਿ-ਆਣ ਕਰੋ, ਮੇਰਾ ਜਨਮ ਮਰਨ ਦਾ ਦੁਖ ਦੂਰ ਕਰੋ ॥ ਪਾਪਾਂ ਤੇ ਰਖ ਲੇਵੋ ॥ ਮੈਂ ਤੁਹਾਡੀ ਸਤਿਗੁਰਾਂ ਦੀ ਸ਼ਰਣ ਆਣ ਪਕੜੀ ਹੈ ॥ ਮੈਂ ਪੜ੍ਹਿਆ ਨਹੀਂ ॥ ਤਾਂ ਗੁਰੂ ਜੀ ਬਚਨ ਕੀਤਾ ਭਾਈ ਸਿਖਾ, ਤੂੰ ਧੰਨ ਹੈਂ, ਜੋ ਤੈਨੂੰ ਬੈਰਾਗ ਹੂਆ ਹੈ ॥ ਭਾਈ ਸਿਖਾ, ਮੂਰਖ ਨੂੰ ਸਮਝ ਨਹੀ ਪੜੇ ਬਿਨਾ ॥ ਭਾਂਵੇ ਥੋੜਾ, ਭਾਂਵੇ ਬਹੁਤਾ, ਕਿਛ ਪੜ੍ਹਿਆ ਚਾਹੀਏ ॥

"ਅਨਪੜੇ ਅੰਧਾ ਜੋ ਚਲੇ, ਸਮਝ ਨ ਆਵੈ ਕਾਇ ॥
ਬਾਣੀ ਜਿਨ ਕੀ ਸੁਧ ਹੈ, ਤਿਸੈ ਮਿਲੈ ਹਰਿ ਰਾਇ" ॥
ਭਾਈ ਤੂੰ ਪੜ੍ਹਿਆ ਕਰ ॥

ਤਾਂ ਗੁਰੂ ਜੀ, ਇਕ ਸਿਖ ਪੜੇ ਨੂੰ ਸਉਂਪਿਆ ਅਤੇ ਕਹਿਆ, ਇਸ ਸਿਖ ਨੂੰ ਪੜ੍ਹਾਵਣਾ ਪ੍ਰੀਤ ਕਰਕੇ ॥

ਤਾਂ ਉਸ ਸਿਖ ਨੂੰ ਗਰੰਥੀ ਲੈ ਗਇਆ ਅਤੇ ਲਗਾ ਪੜ੍ਹਾਵਣ ਬਾਣੀ ਵਿਚੋਂ "ਅਨੰਦ" ਜੀ ਕੀ ਤੁਕ ਪੜ੍ਹੀ ॥

"ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ ॥"

ਇਹ ਤੁਕ ਪੜ੍ਹੀ ਪ੍ਰੇਮ ਸਾਥ, ਪੜ੍ਹਦਾ ਹੀ ਡੇਰੇ ਗਇਆ॥

ਲੰਗਰੋਂ ਕਦੇ ਪ੍ਰਸ਼ਾਦ ਛਕ ਜਾਵੈ ॥ ਇਸੀ ਤੁਕ ਪੜ੍ਹਦਿਆਂ ਪ੍ਰਤੀਤ ਵਧ ਗਈ ॥ ਜਾਂ ਮਹੀਨੇ ਛੇ ਬੀਤੇ, ਤਾਂ ਗੁਰੂ ਜੀ ਨੇ ਗਰੰਥੀ ਨੂੰ ਪੁਛਿਆ, ਸਿਖ ਕੁਛ ਪੜ੍ਹਿਆ ॥ ਗਰੰਥੀ ਬੋਲਿਆ, ਉਹ ਇਹ ਤੁਕ ਪੜ੍ਹ ਕਰਿ ਫੇਰ ਨਹੀਂ ਆਇਆ॥ ਤਾਂ ਗੁਰੂਜੀ ਸਿਖ ਭੇਜਕੇਬੁਲਾਇਆਅਤੇ ਪੁਛਿਆ, ਸਿਖਾਂਤੂੰਤਾਂ ਪੜ੍ਹਨ ਭੇਜਿਆ ਸੀ ॥ ਤਾਂ ਸਿਖ ਨੇ ਹਥ ਜੋੜ ਕੇ ਕਹਿਆ, ਗੁਰੂ ਜੀ, ਇਕ ਹੀ ਤੁਕ ਬਹੁਤ ਹੈ :-

ਆਨੰਦ ਹੂਆ ਤਬ, ਜਬ ਸਤਿਗੁਰੂ ਪਾਇ ਲੀਤਾ ॥ ਪਿਛੋਂ ਹੋਰ ਪੜ੍ਹਨਾ ਬੇਮੁਖ ਦਾ ਹੈ ॥ ਤਾਂ ਗੁਰੂ ਜੀ, ਹਸ ਕਰ ਰਾਜ਼ੀ ਹੋ ਬੋਲੇ, ਨਿਹਾਲ ਹੂਆ ਸਿਖਾ, ਤੇਰਾ ਜਨਮ ਮਰਨ ਕਟਿਆ ਗਇਆ ॥

ਸਾਖੀ ਪੂਰੀ ਹੋਈ ॥ ੨੯ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਤੀਹਵੀਂ

ਇਕ ਬੇਰ ਗੁਰੂ ਜੀ ਬੋਲੇ, ਹਰ ਚਰਚਾ ਹੁੰਦੀ ਸੀ ॥

ਬਚਨ ਹੂਆ, ਭਾਈ ਕਬੀਰ ਜਬ ਹੂਆ, ਤਾਂ ਬਾਦ-ਸ਼ਾਹ ਕੇਹੜਾ ਸੀ ॥ ਤਾਂ ਬੂਢੇ ਪੁਰਾਤਮੀ ਬੋਲੇ, ਹਿਮਾਯੂੰ, ਕੁਛ ਬੋਲੇ ਪਥੌਰਾ(ਪ੍ਰਿਥੀ ਰਾਜ) ॥ ਕੁਝ ਬੋਲੇ; ਸਕੰਦਰ ਬਾਦਸ਼ਾਹ ॥ ਏਕ ਬੋਲੇ, ਮਦਨ ਪਾਲ ਰਾਜਾ ਥਾ, ਜੈਨੀਉਂ ਕਾ ॥ ਬਡਾ ਚਿਰ ਹੂਆ, ਬਗੜਾ ਵਧਿਆ, ਪਰ ਸਾਰ ਨਹੀਂ ਜਾਨਿਆਂ ਗਇਆ॥ ਤਾਂ ਗੁਰੂ ਜੀ ਸੁਣਦੇ ਰਹੇ:-

—ਸਲੋਕ—

"ਅਪੜ ਕਿਉਂ ਹੀ ਸਕੀਏ, ਹਰਿ ਜਨ ਹੈਂ ਊਚੇ ॥
ਜਾਤਿ ਵਰਨ ਬਾਦਸ਼ਾਹੀਆਂ, ਸਭ ਹੀ ਰਹੇ ਨੀਚੇ ॥"

ਤਾਂ ਸਭੀ ਲੋਕ ਚੁਪਾਤੇ ਹੂਏ ॥ ਸਿਖਾਂ ਪੁਛਿਆ, ਸਚੇ ਪਾਤਿਸ਼ਾਹ ਕਿਉਂ ਪੁਛਿਆ, ਆਪ ਹੀ ਕਹੀਯੇ ॥ ਤਾਂ ਗੁਰੂ ਜੀ ਬੋਲੇ, ਸਿਖੋ !

ਨਾਮ ਕੀ ਮਹਿਮਾਂ ਐਸੀ ਹੀ ਹੈ ॥ ਦੇਖੋ ਕਬੀਰ ਜੁਲਾਹਾ, ਕੰਗਾਲ; ਉਸ ਨੂੰ ਸਭ ਕੋਈ ਜਾਣਦਾ ਹੈ ਅਤੇ ਬਾਦ-ਸ਼ਾਹਿ, ਲਖਾਂ ਦੌਲਤਾਂ ਵਾਲੇ, ਜਹਾਨ ਦੀ ਬਾਦਸ਼ਾਹੀ ਵਾਲਿਆਂ ਨੂੰ ਕੋਈ ਭੀ ਨਹੀਂ ਜਾਣਦਾ।

—"ਦੇਖੋ ਨਾਮ ਕੀ ਮਹਿਮਾ"—

ਕਬੀਰ ਦੇ ਵੈਰੀ ਪੰਡਤ, ਸ਼ਾਹ, ਜੋਤਸ਼ੀ, ਵੈਦ, ਰਾਜਾ, ਪਾਤਸ਼ਾਹ, ਹਜਾਰਾਂ ਹੀ ਹੂਏ, ਪਰ ਜਾਣੇ ਨਹੀਂ ਜਾਂਦੇ ॥ ਪਰੰਤੂ ਨਾਮ ਕਾ ਪ੍ਰਤਾਪ ਐਸਾ ਹੈ ਕਿ ਕਬੀਰ ਨੂੰ ਗਿਆਨੀ ਸਿਧ ਪੁਕਾਰਦੇ ਹੈਨ:—

—"ਧੰਨ ਨਾਮ ਹੈ"—

ਸਿਖੋ ! ਸਿਕੰਦਰ ਹੈ ਸੀ ॥ ਗਰਜ ਕੇ ਹਿੰਦ ਵੀ ਜੀਤੀ ਸੀ ॥ ਉਸ ਕਰਾਮਾਤ ਦੇਖ ਕੇ ਸਲਾਮ, ਕਦਮ ਬੰਦਗੀ ਕਰੀ ਥੀ ॥ ਸਿਖੋ, ਜੋ ਨਾਮ ਜਪੇਗਾ, ਸੋ ਗੁਰੂ ਕਾ ਸਿਖ ॥ ਨਾਮ ਜਪਣਾ ਤੇ ਟਹਿਲ ਕਰਣੀ ਹਥਾਂ ਸੋ ॥

ਸਾਖੀ ਪੂਰੀ ਹੋਈ ॥ ੩੦ ॥

॥ ਬੋਲੋ ਵਾਹਿਗੁਰੂ ਜੀ ॥



# ਸਾਖੀ ਇਕੱਤੀਵੀਂ

ਏਕਬੇਰ ਗੁਰੂ ਜੀ ਦੀਵਾਨ ਵਿਚ ਬੈਠੇ ਥੇ, ਇਕ ਸਿਖ ਕਹਿਆ, ਤਰਨ ਦਾ ਉਪਾਇ ਸੁਖਾਲਾ ਗੁਰੂ ਜੀ ਕਹੀਏ ॥ ਸ਼ਾਸਤ੍ਰ ਪੰਡਤ ਵਿਖਮ ਮਾਰਗ ਬਤਾਂਉਂਦੇ ਹੈਨ॥ ਤਾਂ ਗੁਰੂ ਜੀ ਬਚਨ ਕੀਤਾ॥ ਤਰਣਾ ਬਹੁਤ ਸੁਖਾਲਾ ਹੈ॥ ਧੰਧਾ ਧਾਵਤ ਰਹਿ ਗਏ (ਮਨ ਠਹਿਰ ਗਇਆ) ਫੇਰ ਕਹਿਆ,ਮਨ ਸੀਤਲ ਭਇਆ (ਬੰਦਗੀ ਸੇ ਮਨ ਸ਼ਾਂਤ ਹੂਆ) ਤੀਜਾ ਬਚਨ ਕਹਿਆ, ਭ੍ਰਾਂਭੀਰੀ ਕੇ ਪਾਤ (ਖੰਭ), ਪਾਰਦੋ (ਪਰਦਾ) ਬਿਨ ਪੇਖੇ ਦੂਰਾਇਓ ॥ ਭੰਭੀਰੀ ਦੇ ਖੰਭ ਜਿਤਨਾ ਓਹਲਾ ਹੈ ਪਰ ਹਾਇ, ਬਗੈਰ ਸਤਿਗੁਰੂ ਜੀ ਦੇ ਦਿਖਾਏ ਦੇ ਹਜਾਰਾਂ ਕੋਹਾਂ ਦੀ ਵਿਥ ਮਲੂਮ ਹੁੰਦੀ ਹੈ॥ ਆਖਰੀ ਸਿਟਾ ਕਢ ਕੇ ਦਸਿਆ:-

(੧) ਰਾਮ ਕਹਿਆ ਕਰਿ, ਨਾਮ ਕੇ ਸਿਮਰਨ ਸੇ ਪਿਛਲੇ ਪਾਪ ਕਟੈਂਗੇ॥

(੨) ਅੰਤੇ ਮਰਣਾ ਚਿਤ ਰਖਣਾ, ਅਗੇ ਪਾਪ ਨਹੀਂ ਹੋਣੇਕੇ॥

ਸਾਖੀ ਪੂਰੀ ਹੋਈ ॥ ੩੧ ॥ ਬੋਲੋ ਵਾਹਿਗੁਰੂ ਜੀ ॥



# ਸਾਖੀ ਬੱਤੀਵੀਂ

ਏਕ ਬੇਰ ਏਕ ਸਿਖ ਨੂੰ ਤੁਰਕ ਪਕੜ ਲੈ ਗਏ, ਜ
ਕਰਿ ਸੁੰਨਤ ਕਰੀ, ਅਰ ਕਲਮਾਂ ਪੜ੍ਹਾਇ ਸ਼ਰਹ ਕੀਤੀ,
ਦੂਰ ਕਰਿ ਦੀਏ ॥ ਪਰ ਸਿਖ ਦਾ ਮਨ ਨ ਡੁਲਿਆ ॥ ਲ
ਅੰਦਰ ਗੁਰੂ ਗੁਰੂ ਜਪਣ ॥ ਉਨਾਂ ਨੇ ਸਿਖ ਨੂੰ ਖਾਣਾ
ਖਵਾਇ ਦਿਤਾ, ਗੁਸਲ ਕੀਆ ਅਤੇ ਸਾਰੀ ਮੁਸਲਮਾਨੀ ਸ਼
ਕਰਕੇ ਛੋਡ ਦੀਆ ॥ ਰਹਰਾਸ ਦੇ ਵੇਲੇ ਸਿਖ ਲੁਕ ਛਿਪ
ਦੌੜ ਕੇ ਆਇਆ, ਅਤੇ ਹਜ਼ੂਰ ਮਥਾ ਟੇਕ ਕੇ ਕਹਿਆ,
ਪਾਤਿਸ਼ਾਹ, ਮੈਂ ਸਿਖ ਹਾਂ ॥ ਲੜਾਈ ਵਿਚ ਲੜਦਾ ਮੈਂ ਗਿ
ਪਇਆ ਅਤੇ ਬੇਹੋਸ਼ ਹੀ ਹੋ ਗਇਆ ॥ ਤਾਂ ਮੈਨੂੰ ਤੁਰਕ
ਗਏ ॥ ਜਾਇਕੇ ਸ਼ਰ੍ਹਾ ਕੀਤੀ ॥ ਹੁਣ ਮੈਂ ਕੀਹ ਕਰਾਂ ॥ ਧ
ਸਿਖੀ ਦਾ ਅਤੇ ਹਿੰਦੂ ਦਾ, ਜਿਵੈਂ ਮੇਰੀ ਰੈਹ, ਤਿਵੈਂ ਰਖਿ
ਕਰੋ, ਨਹੀਂ ਤਾਂ ਮੈਂ ਚਿਖਾ ਬਣਾਇਕੇ ਸੜਾਂਗਾ ॥ ਤਾਂ ਗੁਰੂ
ਕਹਿਆ ॥ ਕੀਕੂੰ ਕਰੀ, ਸ਼ਰਹ ਮੁਸਲਮਾਨੀ ? ॥ ਤਾਂ ਸਿ
ਬੋਲਿਆ, ਮੇਰੀ ਸੁੰਨਤ ਕਰੀ, ਅਤੇ ਕਲਮਾਂ, ਨਿਮਾਜ਼, ਖਾ
ਖੁਵਾਇਆ ॥ ਕੇਸਾਂ ਦੀ ਬੇ ਅਦਬੀ ਕਰੀ ॥ਤਾਂ ਗੁਰੂ ਜੀ ਬਚ
ਕੀਤਾ, ਸਿਖਾ ! ਤੂੰ ਮੁਸਲੀ ਦਾ ਸੰਗ ਤਾਂ ਨਹੀਂ ਕਰਿਆ॥ ਠ
ਸਚੁ ॥ ਤਾਂ ਸਿਖ ਬੋਲਿਆ, "ਨਾਹੀ ਜੀ"॥ ਸੰਗ ਤੇ ਬਚਾਇ

ਤੁਸਾਂ ॥ ਬਚਨ ਗੁਰੂ ਜੀ ਕਾ ਹੂਆ, ਪ੍ਰਸ਼ਾਦਿ ਕਰਵਾਇਕੇ (ਕੜਾਹ ਪ੍ਰਸ਼ਾਦਿ) ਵੰਡ ਦੇਹੁ ॥ ਸਿਖਾਂ ਨੂੰ ਛਕਾਇ ਦੇਹੁ ॥ ਤੂੰ ਖਰਾ ਸਿਖ, ਤੇਰੀ ਭੁਜਾ, ਗੁਰੂਕਿਆਂ ਪਕੜੀ ॥ ਤਾਂ ਸਿਖਾਂ ਹਜ਼ੂਰ ਕਿਆਂ (ਜੋ ਨਿਕਟ ਰਹਤੇ ਥੇ) ਪੂਛਣਾ ਕੀਤੀ,ਪਾਤਿਸ਼ਾਹ ਮੁਸਲਮਾਨ ਕੀਕੂੰ ਹੁੰਦਾ ਹੈ ਯਾ ਨਾਹੀਂ ਹੁੰਦਾ ॥ ਤਾਂ ਗੁਰੂ ਜੀ, ਬਚਨ ਕੀਤਾ, ਜ਼ੋਰ ਕੀ ਸ਼ਰਹ ਵੈਰੀ ਕਰਦੇ ਆਏ ॥ ਇਨ੍ਹਾਂ ਗਲਾਂ ਸੁੰਨਤ ਤੇ ਮੁਸਲਮਾਨ ਨਹੀਂ ਹੁੰਦਾ ॥ ਸਿਖੋ ! ਕਾਮੀ ਹੋਇਕੈ ਜਬ ਸੰਗ ਕਰਤਾ ਹੈ, ਤਾਂ ਮਨ ਰਲ ਜਾਂਦਾ ਹੈ ਅਤੇ ਤਾਂ ਹੀ ਮੁਸਲਮਾਨ ਹੁੰਦਾ ਹੈ ॥ ਮਨ ਹੀ ਕਾਰਣ ਹੈ ॥ ਜ਼ੋਰ ਤੇ ਭਾਵਨਾ ਨਹੀਂ ਫਿਰਦੀ ॥ ਜੋ ਮੇਰਾ ਸਿਖ ਮੁਸਲਮਾਨੀ ਤੀਵੀਂ ਸਾਥ ਏਕ ਬਾਰ ਭੋਗ ਕਰੇਗਾ, ਸੋ ਸਿਖ ਨਹੀਂ ॥ ਹਿੰਦੂ ਧਰਮ ਵਾਲਾ ਤੁਰਕਣੀ ਤੇ ਬਚੇਗਾ, ਸੋ ਤਰਿਆ ਜਾਣੀਏ ॥ ਜੋ ਬਿਰਾਨੀ (ਬੇਗਾਨੀ) ਨਾਰੀ ਭੋਗ ਕੇ, ਪਛਤਾਇਕੇ ਪ੍ਰਾਸਚਿਤ ਕਰਵਾਇ ਦੇਵੈਗਾ ਅਥਵਾ ਗੁਰ ਕੇ ਸਿਖਾਂ ਥੋਂ ਬਖਸ਼ਾਵੈ, ਸੋ ਤੋ ਬਖਸ਼ਿਆ ਜਾਵੈਗਾ ॥ ਅਤੇ ਮੁਸਲਮਾਨੀ ਕੇ ਭੋਗਣੇ ਵਾਲਾ ਪਕਾ ਮੁਸਲਮਾਨ ਹੁੰਦਾ ਹੈ ॥ ਕਦੇ ਨਾ ਬਖਸ਼ੀਏਗਾ ॥ ਜੇ ਕਰ ਅੰਜਾਨਪੁਣੇ ਤੋਂ ਪਹਿਲਾਂ ਭੁਲੇ ਅਤੇ ਪਿਛੋਂ ਸਿਖ ਹੋਵੈ ਤਾਂ ਭੀ ਛੁਟੇ ॥ ਤਾਂ ਸਿਖਾਂ ਪੁਛਿਆ, ਜੀ ਪਾਤਸ਼ਾਹ,ਤੁਰਕ ਤਾਂ ਹਿੰਦਵਾ-ਣੀਆਂ ਨੂੰ ਭੋਗਦੇ ਹੈਨ, ਸਿਖ ਬਦਲਾ ਲੈਣ, ਤਾਂ ਭਲਾ ਹੈ ॥ ਕਿਉਂ ਮਨਹ ਕਰਿਆ ਗੁਰਾਂ ਅਰ ਸ਼ਾਸਤ੍ਰਾਂ ॥ ਤਾਂ ਬਚਨ ਕੀਤਾ ਭਾਈ ਸਿਖੋ, ਇਹ ਪੰਥ ਅਸਾਂ ਉਤੇ ਖੜਨਾ ਹੈ ॥ ਨੀਵਾਂ ਤਾਂ ਨਹੀਂ ਖੜਨਾ ॥ ਅਤੇ ਮੁਹੰਮਦ ਨੇ ਭੂਤਾਂ ਦਾ ਪੰਥ ਸਮਾਲਿਆ ਹੋਗਾ, ਇਸ ਲੀਏ ਨੀਚ ਕੀ ਰੀਸ ਨਹੀਂ ਕਰਨੀ ॥ ਬਚਨ

ਸ਼ਾਸਤ੍ਰੋਂ ਕਾ ਅਤੇ ਗੁਰੂ ਜੀ ਕਾ ਜਰੂਰ ਆਸ੍ਰਮਤਿ ਤੇ ਮਾਣ
ਹੀ ਜੋਗ ਹੈ ॥

ਸਾਖੀ ਪੂਰੀ ਹੋਈ ॥ ੩੨ ॥ ਬੋਲੋ ਵਾਹਿਗੁਰੂ ਜੀ ॥





## ਸਾਖੀ ਤੇਤੀਵੀਂ

ਇਕ ਬੇਰ ਗੁਰੂ ਜੀ ਬੈਠੇ ਥੇ ਤਾਂ ਹੋਲਾ ਕੀਆ, ਗਿ
ਨੀਆਂ, ਧਿਆਨੀਆਂ, ਸਿਖਾਂ ਬਡਾ ਕੌਤੂਹਲ ਕੀਆ ॥
ਰਾਗ, ਤਮਾਸ਼ੇ, ਸਵਾਂਗ ਕਰਿ, ਗੁਰੂ ਜੀ ਪਾਸ ਲਿਆਵੈ
ਗੁਰੂ ਜੀ ਦੇਖੈਂ, ਜਗਤ ਕੀ ਕਿਰਿਆ ॥ ਤਾਂ ਹੋਲੀ ਪਿ
ਸੰਗਤ ਦਿਆਂ ਲੋਕਾਂ ਬੇਨਤੀ ਕੀਤੀ, ਜੀ ਸਚੇ ਪਾਤਿਸ਼ਾ
ਬਡਾ ਉਤਸ਼ਾਹ ਹੂਆ ॥ ਪਰ ਇਸ ਮੇਲੇ ਵਿਚ ਦੋ ਸਿਖਣੀ
ਸੰਗਤਿ ਦੀਆਂ ਵਗ ਗਈਆਂ (ਚਲੀਆਂ ਗਈਆਂ) ॥ ਤਾਂ ਬ
ਹੂਆ, ਇਹ ਮੇਲੇ ਇਸੇ ਵਾਸਤੇ ਬਣੇ ਹੈਨ ॥ ਇਕ ਲਾਭ ਦਰ
ਕਰਨਾ ਸਤਿ ਪੁਰਖਾਂ ਦਾ ॥ ਵੁਹ ਭੀ ਤੀਰਥ, ਉਤਸ਼ਾਹ, ਮ
ਛਿਆਂ ਵਿਚ ਆਵੰਦੇ ਹੈਨ ॥ ਜੀਆਂ ਦਾ ਸੁਭਾਵ ਪਰਖਣ
ਪਾਪ ਨਿਵਾਰਣ ਸਰਧਾ ਵਾਲਿਆਂ ਦੇ ॥ ਅਤੇ ਵਿਗੜ ਬ
ਜਾਂਦੇ ਹਨ ॥ ਕੋਈ ਕੋਈ ਫਲ ਖਟ ਲੈ ਜਾਂਦੇ ਹੈਨ ॥ ਸਿ
ਗੁਰੂ ਜੀ ਕੀ ਪ੍ਰਸੰਨਤਾ ਇਕ ਰਸ ਹੈ ਸਦਾ ॥ "ਜਾ ਰਹਿ

ਨਾਹੀਂ ਏਤ ਜਗ, ਤਾ ਕਾਇਤੁ ਗਾਰਬ ਹੰਢੀਐ" ॥ ਭਾਈ ਮਰ ਜਾਣਾ ਤੇ ਮਾਣਾ ਕੇਹਾ ॥ ਜਿਨ੍ਹਾਂ ਨੂੰ ਲਿਵ ਲਾਗ ਰਹੀ ਹੈ, ਤਿਨ੍ਹਾਂ ਨੂੰ ਕਿਛ ਭਲਾ ਨਹੀਂ ਲਗਦਾ ॥ ਗੁਰੂ ਜੀ ਕਾ ਦਰਬਾਰ ਸ਼ੀਸ਼ੇਵਾਂਙੂਹੈ ਸ਼ੀਸ਼ੇਜੈਸਾ ਮੁਖ ਕਰਦੇਖੈ,ਤੈਸਾ ਹੀ ਦਿਖਾਈਦੇਂਦਾ ਹੈ, ਪਰ ਸ਼ੀਸ਼ੇ ਨੂੰ ਹਰਖ, ਸੋਗ ਨਹੀਂ ॥ ਤਿਵੈਂ ਗੁਰੂ ਕੇ ਮਹਾਂ ਪੁਰਖਾਂ ਦਾ ਚਲਣ ਹੈ ॥ ਜੈਸਾ ਜੈਸਾ ਕਰ ਸੇਵੈ, ਤੈਸਾ ਤੈਸਾ ਭਾਉ ਪੂਰਾ ਹੁੰਦਾ ਹੈ ॥ ਪਰ ਐਸਾ ਜਾਨਣਾ, ਕਿ ਹਿੰਦੂਆਂ ਕੇ ਬਡੇ ਰਾਹ ਵਿਗਾੜ ਗਏ ਹੈਨ ਅਤੇ ਮੁਸਲਮਾਨ ਰਾਹ ਸਵਾਰ ਗਏ ਹੈਨ ॥ ਜਾਂ ਦਿਨ ਆਵੰਦਾ ਹੈ ਪੀਰ, ਫਕੀਰਾਂ ਦਾ, ਤਾਂ ਰੁਦਨ ਕਰਦੇ ਹਨ ਅਤੇ ਕਹਿੰਦੇ ਹਨ, ਹਮਾਰੇ ਵਡੇ ਐਸੀ ਕਰ ਗਏ ਹੈਨ ॥ ਹਮ ਸੇ ਬਨਤੀ ਨਹੀਂ, ਹਮ ਗਾਫਲ ਹਾਂ ॥ਖੁਦਾਇ ਤੇਰੀ ਪਨਾਹ, ਰਖਿ ਲੇਵੀਂ ॥ ਅਤੇ ਹਿੰਦੂਆਂ ਦੇ ਦਿਨ ਹੋਲੀ; ਲੋਹੜੀ, ਦੀਵਾਲੀ ਅਤੇ ਹੋਰ ਤਿਹਾਰਾਂ ਦੇ ਦਿਹਾੜੇ ਆਵੰਦੇ ਹੈਨ ਤਾਂ ਖਰਾਬਾਤੀਆਂ ਅਤੇ ਗਾਲੀ, ਨਾਰ, ਪੁਰਖ ਬਿਲੱਜ ਹੁੰਦੇ ਹੈਨ ॥ ਸਿਖੋ ! ਬੰਦਗੀ ਵਾਲੇ ਦੁਹਾਂ ਜਹਾਨਾ ਤੇ ਸੁਖੀ,ਅਰ ਹੋਰ ਅਪਣੀ ਅਪਣੀ ਸ਼ਰਾ ਵਿਚ ਬਧੇ ॥ ਪਸ਼ੂਆਂ ਵਾਂਗੂ ਪਏ ਜਨਮਦੇ ਮਰਦੇ ਹੈਨ ॥ ਭਾਈ ਸਿਖੋ, ਬਿਨਾ ਕਰਨੀ ਤਰਦਾ ਨਹੀਂ ॥ ਹਸਦਿਆਂ, ਟਪਦਿਆਂ ਪ੍ਰਮੇਸ਼ਰ ਰੀਝਦਾ ਨਹੀਂ ॥ਮਰ ਮਰ ਕੇ ਲੋਕ ਪਛਤਾਵੈਂਗੇ ॥ "ਜਾਣੈ ਤਬ ਅੰਧ ਜਾਂ ਸਿਰ ਪਉਸੀਆ" ॥ ਸਿਖੋ!ਨਾ ਤੋ ਕ੍ਰਿਸ਼ਨ ਅਤੇ ਨਾ ਹੀ ਰਾਮ ਤਾਰਦੇ ਹਨ ॥ ਆਪਣੇ ਆਪ ਨੂੰ ਸਮਝੇਗਾ, (ਆਤਮੇਂ ਕੋ ਚੀਨੇਗਾ, ਜਾਨੇਗਾ), ਤਾਂ ਪੂਜਾ ਧਰਮ ਥਾਇ ਪਉਸੀ ॥ ਸਾਖੀ ਪੂਰੀ ਹੋਈ ॥੩੩॥ ਬੋਲੋ ਵਾਹਿਗੁਰੂ ਜੀ ॥

## ਸਾਖੀ ਚੌਤੀਂਵੀਂ

ਏਕ ਬੇਰ ਗੁਰੂ ਜੀ ਉਚੀ ਠੌਰ ਬੈਠੇ ਥੇ ॥ ਸੰਗਤ ਜੁੜੀ, ਬੜੀ ਭੀੜ ਹੂਈ ॥ ਏਕ ਸਿਖਣੀ ਆਵੈ, ਮੂੰਹ ਢਾਪਿਆ ਹੂਆ ਅਤੇ ਮੁੜ ਜਾਵੈ ॥ ਭੀੜ ਪੁਰਖਾਂ ਦੀ ਸੀ ॥ਤਾਂ ਗੁਰੂ ਜੀ ਅਰਦਾਸੀਏ ਸਿਖ ਨੂੰ ਭੇਜ ਕੇ ਬੁਲਾਈ ਹਜ਼ੂਰ ॥ ਉਹਦੇ ਘਰ ਦੇ ਮਹਾਰਾਜ ਕੇ ਹਜ਼ੂਰ ਅਗੇ ਹੀ ਬੈਠੇ ਥੇ, ਤਾਂ ਉਸਨੇ ਘੁੰਡ ਕਢਿਆ ਸੀ ॥ ਗੁਰੂ ਜੀ ਕੀ ਅਗਾੜੀ ਮਥਾ ਟੇਕ ਕੇ ਖੜੀ ਹੋਇ ਰਹੀ ॥ ਤਾਂ ਬਚਨ ਹੋਇਆ, ਸਿਖਣੀਏ ਕਿਉਂ, ਕਹੋ ॥ ਗੁਰੂ ਕੇ ਤੋ ਜਾਣਦੇ ਹੈਨ ਤੈਨੂੰ, ਪਰ ਸੰਗਤ ਨੂੰ ਜਾਹਰ ਹੋਵੈ ॥ ਤਾਂ ਸਿਖਣੀ ਹਥ ਜੋੜ ਕੇ ਬੋਲੀ ॥ ਜੀ ਸਚੇ ਪਾਤਿਸ਼ਾਹ, ਮੇਰੇ ਮਾਇ ਪਿਉ ਗਾਇ ਪੁਰ ਕੇ ਥੇ ॥ ਜਦ ਮੈਂ ਕੁਆਰੀ ਸਾਂ, ਇਕ ਸਾਧ ਸਾਡੇ ਘਰਿ ਆਇਆ ॥ ਮੇਰੀ ਮਾਇ ਨੇ ਬੜੀ ਟੈਹਲ ਕਰੀ ॥ ਬੜਾ ਬੁਢਾ ਸੀ ॥ ਮੇਰੀ ਮਾਇ ਭੀ, ਪਿਉ ਭੀ ਲਗੇ ਸੇਵਨ (ਸੇਵਾ ਕਰਨੇ ਲਗੇ) ॥ ਉਹ ਪਾਂਚ ਬਰਸ ਰਹਿਆ ॥ ਤਾਂ ਮੈਂ ਭੀ ਸੇਵਾ ਕਰਾਂ ਅਤੇ ਕਥਾ ਸੁਣਾਵੈ ਸਾਧ; ਮੈਂ ਭੀ ਸੁਣਿਆਂ ਕਰਾਂ ॥

ਤਾਂ ਗੁਰੂ ਜੀ,ਮੈਂ ਵਿਆਹੀ ॥ ਖਤ੍ਰੀ ਦਾ ਬੇਟਾ ਬਰਸਾਲੇ ਦਾ, ਉਸ ਦੀ ਮੈਂ ਸਿਖਣੀ ਹਾਂ ॥ ਸਿਖ ਭੀ ਭਲਾ ਗੁਰਮੁਖ ॥ ਆਏ ਗਏ ਸਿਖ ਨੂੰ ਘਰ ਲੈ ਆਂਵਦਾ ਹੈ ॥ ਅਤੇ ਮੈਂ ਪ੍ਰੀਤ ਕਰਕੇ ਪ੍ਰਸ਼ਾਦਿ, ਪੀਸ ਪਕਾਇ ਕੈ ਖੁਸ਼ੀ ਲੈਂਦੀ ਹਾਂ ॥ਤਾਂ ਮੇਰੀ

ਭਰਤਾ ਸੁਾਬ ਬਣ ਰਹੀ ਹੈ ॥ ਖਾਵੰਦ ਨੂੰ ਮੈਂ ਜਾਣਦੀ ਹਾਂ ਗੁਰੂ ਭੀ, ਪ੍ਰਮੇਸ਼ਰ ਭੀ ॥ ਮੈ ਸੁਣ ਰਖਿਆ ਸੀ ਸਾਧ ਤੇ, ਨਾਰੀ ਕਾ ਆਸਰਾ ਖਾਵੰਦ ਹੀ ਹੈ ॥ ਤਾਂ ਗੁਰੂ ਜੀ, ਮੇਰੇ ਦੇਵਰ, ਜੇਠ, ਸੌਹਰਾ, ਖਾਵੰਦ, ਪੁਤ੍ਰ ਸਭ ਜਨਾਨੀਆਂ ਸਦਾ ਹੀ ਦਰਸ਼ਨਾਂ ਨੂੰ ਆਵਣ ॥ ਮੈਂ ਕਦੇ ਪਾਪਨ ਆਪ, ਗੁਰਾਂ ਦਾ, ਦਰਸ਼ਨ ਨਾ ਕੀਤਾ ॥ ਮੈਂ ਚਿਤਵਾਂ, ਕਿ ਮੈਂ, ਗੁਰਾਂ ਦੇ ਸਿਖਾਂ ਨੂੰ ਸੇਵਨੀ ਹਾਂ (ਗੁਰੂ ਜੀ ਕੇ ਸਿਖੋਂ ਕੀ ਸੇਵਾ ਕਰ ਰ੍ਹੀ ਹਾਂ), ਮੇਰੇ ਪਿਛੋਂ ਕਉਣ ਸੇਵਾ ਕਰੇਗਾ ॥ ਤਾਂ ਮੈਨੂੰ ਬਹੁਤ ਕੁਟੰਬੀ ਲੈ ਆਵੰਦੇ ਭਏ ॥ ਮੇਰੇ ਖਾਵੰਦ ਦੀ ਭੀ ਮਰਜੀ ਨਾ ਸੀ ॥ ਆਈ ਤੇ ਮੈਂ ਹਾਂ, ਪਰ ਮੇਰਾ ਧਿਆਨ ਲੰਗਰ ਹੀ ਵਿਚ ਹੈਗਾ ॥ ਅਗੋਂ ਦੇਖੀ ਭੀੜ, ਮੈਂ ਮੁੜੀ ॥ ਵਿਚਾਰਿਆ, ਮੈਨੂੰ ਪਾਪਣ ਨੂੰ ਦਰਸ਼ਨ ਕਹਾਂ ॥ ਚਲਾਂ, ਸੇਵਾ ਹੀ ਕਰਾਂਗੀ ॥ ਇਤਨੇ ਮੇਂ ਸਿਖ ਗਇਆ॥ ਜਾਇ ਕਹਿਓ ਸੂ, ਸਿਖਣੀਏ ! ਗੁਰੂਕਿਆਂ ਬੁਲਾਈ ਹੈ ॥ ਤਾਂ ਮੈਂ ਖੁਸ਼ੀ ਹੋ ਗਈ ॥ ਮੇਰੇ ਪਰ ਦਇਆ ਕੀਤੀ ਗੁਰੂ ਜੀ ॥ ਹੁਕਮ ਹੋਵੇ ਸੋ ਕਰਾਂ ॥

ਤਾਂ ਗੁਰੂ ਜੀ ਬੋਲੇ, ਸਿਖਣੀਏ ਤੂੰ ਧੰਨ ਹੈਂ ॥ ਧੰਨ ਤੇਰੇ ਪੇਕੇ ਤੇ ਧੰਨ ਤੇਰੇ ਸਾਹੁਰੇ ॥ਜੋ ਤੁਧ ਇਕ ਵੇਰੀ ਸੁਣਕੇ, ਸਿਦਕ ਭਰਤੇ ਦਾ ਅਤੇ ਸੇਵਾ ਦਾ ਰਖਿਆ ॥ ਅਸੀ ਭੀ ਤੇਰੀ ਭੇਂਟ ਕਰਾਂਗੇ, ਪਰ ਭਰਤਾ ਤੇਰਾ ਜਾਂ ਆਵੇਗਾ ॥ਹੁਣ ਦੇਵੀ ਤੂੰ ਜਾਹਿ ਤੇਰੀ ਭਾਵਨਾ ਪੂਰੀ ॥ ਤੂੰ ਘਰ ਹੀ ਰਹੁ, ਸੇਵਾ ਹੀ ਕਰਿਆ ਕਰ ॥ ਉਹ ਰਾਹ ਗੁਰੂ ਕੇ ਮਿਲਣੇ ਕਾ ਸੂਧਾ ਹੈ ॥

ਸਾਖੀ ਪੂਰੀ ਹੋਈ ॥ ੩੪ ॥

॥ ਬੋਲੋ ਵਾਹਿਗੁਰੂ ਜੀ ॥

## ਸਾਖੀ ਪੈਂਤੀਵੀਂ

ਤਾਂ ਭਲਕ ਹੋਇਆ, ਸਿਖਣੀ ਅਪਣੇ ਭਰਤੇ ਕੇ ਸਾਥਿ ਆਇ ਖੜੀ ਹੋ ਰਹੀ ॥ ਗੁਰੂ ਜੀ ਪੁਛਿਆ, ਸਿਖਣੀਏ, ਤੂੰ ਕਿਸ ਦੀ ਹੈਂ ਸਿਖਣੀ ॥ ਤਾਂ ਸ਼ਰਮਾਇਕੇ ਬੋਲੀ, ਪਾਤਿਸ਼ਾਹ, ਗੁਰੂ ਕੇ ਅਣਜਾਣ ਹੋਵੈਂ, ਤਾਂ ਮੈ ਬਤਾਵਾਂ ॥ ਸਭ ਸੰਗਤਿ, ਹਜੂਰ ਗੁਰੂ ਕੇ ਹੈ ॥ ਤਾਂ ਗੁਰੂ ਜੀ ਬੋਲੇ, ਸਿਖਾ ! ਸਿਖਣੀ ਤੇਰੀ ਹੈ ॥ ਤਾਂ ਸਿਖ ਬੋਲਿਆ, ਤਨ, ਮਨ, ਧਨ, ਗੁਰੂ ਕਾ, ਸਭੇ ਮਮਤਾ ਛੋਡੀ ਦੂਰ ॥ ਦੇਹ ਸੰਜੋਗੀ ਨਾਰ ਹੈ ॥ ਅਸੀ ਸਿਖ, ਸਿਖਾਂ ਦੀ ਧੂੜ ॥

ਤਾਂ ਬਚਨ ਹੋਇਆ, ਸਿਖਾ, ਤੈਨੂੰ ਖਬਰ ਨਹੀਂ, ਪਰ ਹੋ ਜਾਵੈਗੀ ॥ ਸਿਖਾ, ਤੂੰ ਪਿਛਲੇ ਜਨਮ ਕਬੀਰ ਭਗਤ ਥਾ ॥ ਇਹ ਸਿਖਣੀ ਲੋਈ ਹੈ ॥ ਤੂੰ ਇਕ ਦਿਨ ਕਹਿਆ, ਲੋਈਏ ਜਨਮ ਪਾਇਕੇ ਕਿਆ ਖਟਿਆ (ਕਿਆ ਕੁਛ ਪ੍ਰਾਪਤ ਕੀਤਾ) ॥ ਤਾਂ ਲੋਈ ਬੋਲੀ, ਅਜੇ ਮੇਰੀ ਸੇਵਾ ਦੀ ਰੀਝ ਹੈ ॥ ਤਾਂ ਕਬੀਰ ਬੋਲੇ, ਗ੍ਰਿਹੀ ਕਾ ਰਾਹ ਏਹ ਨਹੀ ॥ ਜੋ ਮਰਜੀ ਭਰਤਾ ਦੀ ਹੋਵੈ, ਸੋ ਨਾਰੀ ਨੂੰ ਕਰਣੀ ਚਾਹੀਏ ॥ ਤੂੰ ਜਨਮ ਖੜ੍ਹੀ ਦੇ ਜਾਹਿ, ਤੇਰੀ ਵਾਸ਼ਨਾ ਗੁਰੂ ਨਾਨਕ ਜੀ ਕੇ ਪੰਥ ਵਿਚ, ਗੁਰੂ ਕੇ ਬਚਨਾ ਅਤੇ ਦਰਸ਼ਨ ਤੇ ਉਭਾਰ ਹੋਵੈਗੀ (ਪੂਰੀ ਹੋਵੇਗੀ)॥ ਤਾਂ ਲੋਈ ਚਰਨੋਂ ਗਿਰੀ, ਤੁਮ ਭੀ ਦਾਸੀ ਕੋ ਮਤਿ ਤਿਆਗੋ ॥

ਕਬੀਰ ਬੋਲਿਆ, ਸਾਧਣੀਏਂ, ਸੇਵਾ ਹੀ ਕਰਨੀ ਹੈ ਤੇਰੀ ਭਾਵਨਾ ॥ ਤਾਂ ਜਨਮ ਹੂਆ ਅਤੇ ਖਬਰ ਨਹੀਂ ਰਹੀ ॥ ਕਿਉਂ ਜੋ ਉਹ ਸਮਾ ਪਿਛਲਾ ਸੀ ॥ ਹੁਣ ਗੁਰੂ ਬਿਨਾ ਜਾਗਦਾ ਨਹੀਂ। ਇਤਨੀ ਕਹਿਕੇ, ਕੜਾਹ ਪ੍ਰਸ਼ਾਦਿ ਗੁਰੂ ਜੀ ਨੇ ਦੀਆ, ਸਿਖਣੀ ਨੂੰ ਕਹਿਆ, ਛਕੋ ॥ ਜਾਂ ਮੂੰਹ ਪਾਇਆ, ਤਾਂ ਕਪਟ ਖੁਲੈ ॥ ਜਾਗੀ, ਪਿਛਲੀ ਖਬਰ ਹੁਇ ਗਈ ਆਹੀ ॥ ਤਾਂ ਹੋਰ ਬੇਨਤੀ ਕੀਤੀ ॥ ਗੁਰੂ ਜੀ, ਬਚਨ ਹੋਵੈ, ਹੁਣ ਕੀਹ ਹੁਕਮ ਹੈ ॥ ਤਾਂ ਗੁਰੂ ਜੀ ਬੋਲੇ, ਜਦੋਂ ਗੁਰੂ ਗ੍ਰੰਥ ਸਾਹਿਬ ਕੀ ਬੀੜ ਤਿਆਰ ਕਰੀ ਥੀ, ਤਾਂ ਤੁਸੀ ਬਿਦੇਹ ਦਰਸ਼ਨ ਦੀਆ ਸੀ, ਹੁਣ ਸਦੇਹ ਹੋ ਆਏ ॥ ਪਿਛਲੀ ਬਾਣੀ ਸੁਣਾਵੋ, ਜੋ ਸਿਖਾਂ ਨੂੰ ਪ੍ਰਤੀਤ ਹੋਵੈ, ਕਿ ਤੁਸੀ ਠੀਕ ਪਿਛਲੇ ਹੀ ਹੋ ॥ ਸ਼ਬਦ ਕਬੀਰ ਜੀ ਨੇ ਪੜ੍ਹ ਸੁਣਾਏ ॥ ਤਾਂ ਸਿਖਾਂ ਕਹਿਆ ਬਚਨ ਕਰੋ ॥ ਤਾਂ ਬਚਨ ਹੂਆ, ਕਿ ਸਭ ਭਗਤਾਂ ਦਾ ਸ੍ਰਿਦਾਰਾਂ ਕਬੀਰ ਹੈਗਾ ਇਹ ਪੰਥ ਗੁਰੂ ਕਿਆਂ ਭੀ ਕੀਤਾ ਹੈ ॥ ਸਭ ਸਿਖਾਂ ਦੇ ਘਰ ਹੋ ਉਤਰੇ ॥ ਧਰਮ ਰਖਣ ਵਾਸਤੇ ਹੀ ਪੰਥ ਕੀਤਾ ਹੈ ॥ ਕਲਜੁਗ ਕਾ ਨਿਰਬਾਹ ਕਰਨਾ ॥ ਤਾਂ ਸਿਖ ਸਿਖਣੀ ਜਾਗ ਕੇ ਘਰ ਗਏ ॥ ਦੋਨੋ ਕੋ ਪਿਛਲੇ ਜਨਮ ਕੀ ਖਬਰ ਹੋਈ ॥ ਧਿਆਨ ਜੋਗ ਲਗੇ ਕਰਣ, ਬਚਨ ਗੁਰੂ ਜੀ ਕਾ ਮਾਨਿਆ, ਅਤੇ ਸੇਵਾ ਲਗੇ ਕਰਣ ॥

ਸਾਖੀ ਪੂਰੀ ਹੋਈ ॥੩੫॥ ਬੋਲੋ ਵਾਹਿਗੁਰੂ ਜੀ ॥



# ਸਾਖੀ ਛੱਤੀਸਵੀਂ

{ ਸੈਫ=ਤਲਵਾਰ। }
{ ਤਰਗਸ਼=ਤਰਕਸ਼ (ਫਾਰਸੀ ਸ਼ਬਦ ਹੈ),ਜਿਸਵਿਚ ਤੀਰ ਰਖਦੇ ਹਨ। }
{ ਤਰਵਾਰ=ਤਲਵਾਰ ਤੋਂ ਮੁਰਾਦ ਹੈ (ਗਗਾ ਲਲੇ ਨਾਲ ਬਦਲ ਜਾਂਦਾ ਹੈ)। }
{ ਬਖਤਰ=ਬਕਤਰ (ਇਕ ਪ੍ਰਕਾਰ ਦੀ ਜ਼ਿਰਾ; ਸੰਜੋਇ, ਜੋ ਲੜਾਈ ਵੇਲੇ ਪਾਂਦੇ ਹਨ)॥ }
{ ਤੁਪਕ=ਬੰਦੂਕ । }
{ ਲੜਾਈ ਤੋਲੀ=ਖੂਬ ਲੜਾਈ ਕੀਤੀ। }
{ ਬਾਜ਼=ਘੋੜਾ । }
{ ਆਇ ਸਟਕੇ=ਲੜਾਈ ਵਾਸਤੇ ਆ ਕੇ ਖੜੇ ਹੋਣਾ। }

ਏਕ ਬੇਰ ਫੌਜਾਂ ਚੜੀਆਂ ਤੁਰਕਾਂ ਦੀਆਂ॥ ਦੀਨ ਬੇਗ ਮੁਗਲ, ਚੜਾਇ ਲਿਆਏ ਭੀਮ ਚੰਦ, ਮਦਨ ਪਾਲ, ਬੀਰ ਸਿੰਘ ਜਸਪਾਲੀਆ, ਸਿਰ ਮੌਰੀਆ॥ ਦਸ ਹਜਾਰ ਤੁਰਕੇ ਅਸਵਾਰ ਆਏ, ਬਡੀ ਲੜਾਈ ਹੂਈ॥ ਗੁਰੂ ਜੀ ਤਰਗਸ਼, ਤਰਵਾਰ, ਬਖਤਰ ਪਹਿਰੇ; ਨੀਲੇ ਘੋੜੇ ਪਰ ਚੜ੍ਹੇ॥ ਤਾਂ ਦਿਨ ਸੰਗਤ ਜੁੜ ਰਹੀ ਸੀ॥ ਏਕ ਨਾਲੇ ਕੇ ਆਰਿ ਪਾਰਿ ਲੜਾਈ

ਮੈ ਜੂਝੈ ॥ ਤੁਪਕ, ਤਰਵਾਰ, ਕਮਾਨ ਕੜਕੀ ॥ ਸਿਖਾਂ ਲੜਾਈ ਤੋਲੀ, ਤੁਰਕ ਢੇਰ ਮਾਰੇ ॥ ਹੋਰ ਫੌਜਾਂ ਪੀਛੇ ਪਠਾਣੀ, ਮੁਗਲਾਣੀ ਬਹੁਤ ਆਇ ਲੜੀਂ ॥ ਲੜਾਈ ਬੀਚ ਬਖਤਰ ਪਹਿਰੀ ॥ ਤੀਰ ਬਾਜ ਕਾ ਹੰਕਾਰ ਕਰਾ ਪਠਾਣ ਪੈਂਡੇ ਖਾਂਨ ਅਤੇ ਨਿਕਸਿਆ ਜੁਧ ਨੂੰ ॥ ਬੋਲਿਆ, ਮਜ਼ਹਬ ਕਾ ਜੁਧ ਜੂਝਣਾ ਹੈ ॥ ਗੁਰੂ ਤੁਮਾਰਾ ਹੈਗਾ ਬਲਵੰਤ ਤਾਂ ਹਾਥ ਦੇਖੈ; ਦਿਖਾਵੈ ॥ ਇਤਨੀ ਕਹੀ ਸੁਣ ਕੇ ਆਪ ਗੁਰੂ ਕੇ, ਪਾਤਿਸ਼ਾਹੀ ਦਸਵੀਂ ਆਏ ਸਟਕੇ ॥ ਬੋਲੇ, ਖਾਂ ਜੀ, ਮੇਰਾ ਵੈਰ ਕਦੀ ਕਾ ਹੈਗਾ ॥ ਕਰ ਵਾਰ, ਦਿਖਾਇ ਹਾਥ ॥ ਪੈਂਡੇ ਖਾਂ ਬੋਲਿਆ, ਦਿਖਾਵੌਂ ਹਾਥ, ਤੁਮ ਹਿੰਦੂ ਕੇ ਪੀਰ ਹੋ, ਪਰ ਮੇਰੇ ਤੀਰ ਤੇ ਬਚੋਗੇ ਨਹੀ ॥ "ਜ਼ਾਲਮੀ ਤੀਰ ਗਰਦ ਕਰਦਮੇ," (ਮੇਰਾ ਤੀਰ ਆਪ ਨੂੰ ਖਾਕ ਵਿਚ ਮਿਲਾ ਦੇਗਾ ਅਰਥਾਤ ਮਾਰ ਦੇਗਾ, ਜਾਨ ਸੇ ਮੁਕਾ ਦੇਗਾ) ॥

ਗੁਰੂ ਜੀ ਬੋਲੇ, "ਅਵਲ ਵੰਗਾਰੇ ਆਦਮ, ਵਾਰ ਅਵਲ ਕਰਦਮੇ" ॥ (ਜੋ ਪਹਿਲੇ ਕਿਸੀ ਕੋ ਵੰਗਾਰੇ, ਉਹੀ ਵਾਰ ਕਰੇ) ॥

ਤਾਂ ਪਠਾਣ ਚਮਕਿਆ, ਸਭ ਲਗੇ ਦੇਖਣੇ ॥ ਗੁਰੂ ਕੇ ਚੁਫੇਰੇ ਫੇਰ ਘੋੜਾ, ਤੀਰ ਅਗਾੜੀ ਛੋਡਾ ॥ ਤੀਰ ਗੁਰੂ ਕੇ ਕਾਨ ਪਾਸ ਤੇ, ਤਾਇ ਕੇ ਸਾਥ (ਤੇਜੀ ਨਾਲ) ਨਿਕਸ ਗਇਆ ॥ ਗੁਰੂ ਜੀ ਬੋਲੇ, ਖਾਂ ਜੀ, ਹੋਰ ਵਾਰ ਕਰਿ ਲੇਵੋ ॥ ਤਾਂ ਪਠਾਣ ਸ਼ਰਮਿੰਦਾ ਹੂਆ ॥ ਬਾਰ ਬਾਰ ਗੁਰੂ ਕਹਿਆ ਤਾਂ ਬੋਲਾ 'ਸੂਰਮੇ ਬਹਾਦਰ ਦਾ ਏਕ ਹੀ ਵਾਰ ਹੈ' ॥ ਪਰ ਦੂਜਾ ਤੁਮਾਰੇ ਬਚਨ ਕਾ ਵਾਰ ਕਰਣਾ ਹੂਆ ॥ ਕੁਹ ਸਾਥ (ਕੰਨ ਨਾਲ) ਬਾਂਧ ਸ਼ਿਸਤ

ਤੀਰ ਚਲਾਇਆ ॥ ਤੀਰ ਗੁਰੂ ਕੇ ਸਿਰ ਕੀ ਸਾਲ ਲਟ ਪਟੀ ਕੇ ਲਪੇਟ ਤੇ ਲਗਿਆ ॥ ਤਾਂ ਖਾਨ ਖੜਾ ਹੋ ਗਇਆ ॥ ਗੁਰੂ ਜੀ ਬੋਲੇ, ਖਾਂ ਜੀ ਵਾਰ ਹਮਾਰਾ ਦੇਵੋ ॥ ਖਾਨ ਬੋਲਿਆ, ਗੁਰੂ ਜੀ ਲੇਵੋ ਵਾਰ ਦੋਇ ॥

ਗੁਰੂ ਜੀ ਬੋਲੇ, 'ਨਵ, ਵਾਰ ਯਕ, ਬਹਾਦਰ'॥(ਜਵਾਨ ਸੂਰਮੇ ਕਾਂ ਏਕ ਹੀ ਵਾਰ ਹੋਤਾ ਹੈ) ॥ 'ਫਿਰ ਕਤ ਵਾਰ, ਮੁਰਦਮ ਹਰਾਮ ਖੋਰਾ ॥ (ਐ ਮੁਰਦੇ ਹਰਾਮ ਖੋਰ ! ਦੂਜਾ ਵਾਰ ਕੌਣ ਕਰਤਾ ਹੈ) ॥

ਇਤਨਾ ਕਹਿ ਕਰ ਘੋੜਾ ਫੇਰਾ ਗੁਰੂ ਜੀ ਉਸ ਦੇ ਚਉਫੇਰੇ ॥ ਬਖਤਰ ਬਧ, ਕੋਈ ਬਾਇ ਖਾਲੀ ਨਹੀ, ਸੰਜੋਆ ਲਪੇਟਿਆ ਅੰਗ ॥ ਦੇਖ ਕਰ ਕਾਨ ਪਾਸ ਤੇ ਨੰਗਾ ਥੋੜਾ ਸਾ ਹੀ ਦੇਖਿਆ, ਤੀਰ ਛੋਡਿਆ, ਲਗਾ ਤੀਰ, ਘੋੜੇ ਤੇ ਹੇਠ ਪੜਾ (ਜਮੀਨ ਪਰ ਗਿਰ ਪੜਾ) ॥ ਇਤਨੇ ਮੇਂ ਗੁਰੂ ਜੀ ਸੈਫ (ਤਲਵਾਰ) ਖੈਂਚ ਕਰ ਖਾਂ ਦੇ ਸਿਰ ਪਰ ਆਣ ਖੜੇ ਹੂਏ ॥ ਖਾਂ ਦੇਖ ਕੇ ਬੋਲਿਆ, ਗੁਰੂ ਜੀ, ਰਖ ਲੈਣਾ ॥ ਬਚਨ ਹੂਆ, ਪਠਾਣ ! ਰਖਣ ਦਾ ਕੌਣ ਵਕਤ ॥ ਕਲਮਾ ਯਾਦ ਕਰੋ ॥ ਇਹ ਕਹਿੰਦੇ ਹੀ ਤੇਗ ਵਗਾਈ, ਸਿਰ ਜੁਦਾ ਕਰ ਦੀਆ ॥ ਸੈਨਾ ਬਹੁਤ ਭਗਾਈ ॥ ਅਤੇ ਲੁਟ ਕਰ ਦਮਾਮਾ, ਫਤਹ ਜੀਤ ਦਾ ਹੂਆ ॥ ਜੀਤ ਕੇ ਸਿਖ ਆਏ, ਫਤਹ ਬੁਲਾਈ, ਖਾਲਸਾ ਜੁਧ ਨੂੰ ਚਮਕਿਆ ॥ ਜੀਤ ਪਾ ਕੇ ਖਾਲਸਾ ਲੌਟਿਆ (ਵਾਪਸ ਆਯਾ) ॥ ਖਿਜਰ ਅਬਾਦ ਪਹੁੰਚੇ ॥

ਸਾਖੀ ਪੂਰੀ ਹੋਈ ॥੩੬॥ ਬੋਲੋ ਵਾਹਿਗੁਰੂ ਜੀ ॥

## ਸਾਖੀ ਸੈਂਤੀਂਵੀਂ

ਚੜ੍ਹਾਈ ਦੀ ਲੜਾਈ ਹੋਵੈ=ਦਿਨੋ ਦਿਨ ਲੜਾਈ ਵਧਦੀ ਜਾਵੈ ।
ਅਮਾਨ=ਅਮਾਨਤ ।
ਮੈਨ=ਫਰੰਗੀ ।
ਮੌਰਜੀ=ਮੋਰੀਆ ਖਾਨਦਾਨ ਕੇ ਰਹੇ ਸਹੇ ।
ਕੁਪੰਥ=ਬੁਰੇ ਆਚਾਰ ਵਾਲੇ ।
ਦੂਰੇ=ਛਪਨਾ, ਨਾਸ਼ ਹੋਣਾ ।
ਮੇਲ ਕਰ=ਜਦ ਮੇਲ ਹੋਗਾ ।
ਤੋੜਨਾ=ਹਰਾਣਾ ।
ਦਸੂੰਸ=ਦਸ ਹਿਸੇ ।
ਸੁਵੰਸ=ਚੰਗੇ ਚੰਗੇ ਖਾਨਦਾਨ ।
ਬਿਭਚਾਰਣੀ=ਖੋਟੇ ਅਚਾਰ ਵਾਲੀਆਂ ।
ਆਉਨ=ਐਵੇਂ ਜਾਣਾ, ਜਾਇਆ ਹੋਣਾ ।

ਏਕ ਬਾਰ ਲੜਾਈ ਮੇਂ ਸਿਖ ਜੂਝੇ । ਘੇਰਾ ਆਨੰਦਪੁਰ ਪਾਇਆ ਤੁਰਕਾਂ ਨੇ ਪਹਾੜੀਆਂ ਨੇ ॥ ਪਹਾੜੀ ਪਹਾੜੀ ਏਕ ਹੋ ਗਏ ॥ ਦਿਨ ਪੰਦ੍ਰਾਂ ਬੀਤੇ, ਚੜ੍ਹਾਈ ਕੀ ਲੜਾਈ ਹੋਵੈ ॥ ਅੰਨ ਥੋੜਾ ਮਿਲੈ, ਸਿਦਕ ਖਾਲਸੇ ਕਾ ਦੇਖਣ ਲਗੇ ॥ ਖਜਾਨਾ ਕਢਾਇਕੈ ਸਤਲੁਦ੍ਰ ਵਿਚ ਪਾਂਦੇ ਜਾਵੈਂ, ਅਤੇ ਸਿਖ ਭੁਖੇ ਬਹੁਤ

ਰਹਣ ਲਗੇ ॥ ਪੁਕਾਰ ਹੋਵਣ ਲਗੀ, ਗੁਰੂ ਜੀ ਰਖ ਲੈਣਾ ॥ ਸਭ ਲਖੈ ਭੀ ਦੁਖੀ (ਦੁਖੀ ਪ੍ਰਤੀਤ ਹੋਵੈਂ) ਪਰ ਲੜੈਂ ਨਿਤ, ਹੁਣ ਮਰਣਾ ਗੁਰੂ ਕੇ ਆਗੇ, ਸੀਸ ਦੇਣੇ ॥ ਇਹ ਸਿਦਕ ਨ ਹਾਰਿਆ ॥ ਏਕ ਦਿਨ ਮਾਤਾ ਜੀਆਇਕੇ ਕਹਿਆ ॥ਗੁਰੂ ਜੀ, ਕੁਹਾਇਆ ਅਤੇ ਸਿਖ ਮਾਰਨ ਵਾਸਤੇ ਉਪਾਇ ਕੀਆ ॥ ਸਿਖ ਲੜੇ ਹੈਨ, ਵੈਰੀ ਸਿਰ ਪਰ ਕੜਕੇ ਹੈਨ,ਭੁਖ ਵਰਤ ਰਹੀਹੈ,ਅਤੇ ਧਨ ਦੇ ਖਜਾਨੇ ਦਰੀਆਉ ਵਿਚ ਗਿਰਾਵੰਦੇ ਹੋ ॥ ਸਿਖਾਂ ਕੀ ਗੁਨਾਹੁ ਕਰਿਆ ਹੈਗਾ ॥ ਕਿਸ ਤਰਾਂ ਜੁਝੈਂਗੇ ॥ ਪਾਇ ਪਾਇ ਭਰ ਅੰਨ ਖਾਣੇ ਨੂੰ ਮਿਲਦਾ ਹੈ ॥ ਬਖਸ਼ੀਏ ਸੰਗਤਿ ਨੂੰ ॥ ਤਾਂ ਗੁਰੂ ਜੀ ਬੋਲੇ, ਇਹ ਪੰਥ ਕਰਤਾਰ ਦੇ ਹੁਕਮ ਨਾਲ ਹੂਆ ਹੈ, ਪੰਥ ਵਧਾਵਣਾ ਹੈ, ਗਾਲਣਾ ਨਹੀਂ ॥ ਜਿਸ ਦਿਨ ਪੂਜਾ ਦੇ ਖਜਾਨੇ ਲਗੇ ਖਾਵਣ, ਤਾਂ ਦਿਨ ਘਾਟਾ ਹੋ ਜਾਵੈਗਾ ॥ ਸੁਣੋ ਮਾਤਾ ਜੀ, ਜ਼ਹਰ ਹੈ ਪੂਜਾ ਦਾ ਧਾਨ ॥ ਜੋ ਖਾਵੇਗਾ,ਸੋ ਦਗਧ ਹੋ ਜਾਵੈਗਾ ॥ ਮੈਂ ਪੰਥ ਜੁਧ ਵਾਸਤੇ ਖੜਾ ਕੀਤਾ ਹੈ, ਭੁਖਾ ਨੰਗਾ ਹੀ ਭਲਾ ਹੈ, ਪਰ ਮੈਂ ਨਰਕ ਨਹੀਂ ਪਾਵਣਾ, ਤੇ ਬੁਰਾ ਨਹੀਂ ਕਰਣਾ ॥ ਜੈਸੇ ਹਮ ਤੇਰੇ ਪੁਤ੍ਰ ਹੈਂ, ਤੂੰ ਮਾਤਾ ਸਾਨੂੰ ਜ਼ਹਰ ਦੇਇ ॥ ਕਿਉਂ ਤੂੰ ਦੇਇ ਸਕਨੀ ਹੈਂ ? ਨਹੀਂ ਨਾ ਦੇਇ ਸਕਦੀ ॥ ਹਮ ਭੀ ਸਿਖ ਪੁਤ੍ਰਾਂਨੂੰ ਪੂਜਾ ਦਾ ਜ਼ਹਰ ਨਹੀਂ ਦੇਣਾ। ਹਮ ਅਮਾਨ ਰਖਨੇ ਹਾਂ ਸਤਲੁਦ੍ਰ ਪਾਸ ॥ ਜਦੋਂ ਪੂਜਾ ਦਾ ਧਾਨ ਸੁਧ ਹੋ ਜਾਵੇਗਾ ਤਾਂ ਲਵਾਂਗੇ ॥ ਹਮਾਰਾ ਸਿਖ ਹੋਵੇਗਾ, ਉਸ ਨੂੰ ਹਮ ਭੇਜਾਂਗੇ, ਅਮਾਨ ਲੇਵੈਗਾ ॥ ਜਾਂ ਦਲੀਪ ਸਿੰਘ ਹੋਵੈਗਾ, ਬਿਕ੍ਰਮੀ ਵਰਸ ਦੋ ਹਜ਼ਾਰ ਉਨੀ ਵਰਤੇਗਾ ॥

"ਪਸਚਮ ਤੇ ਉਠ ਖਾਲਸਾ, ਚਮਕੇ ਪੂਰਬ ਪੰਥ॥
ਦੂਰੇ ਦੁਸ਼ਟ ਸਭ ਪ੍ਰਬਤੀ, ਮੌਨ ਮੋਰ ਜੀ ਕੁਪੰਥ॥
ਖਾਲਸਾ ਮਿਲੈ, ਮੇਲ ਕਰਿ, ਖਾਲਸਾ ਟੂਟੈ ਦਸੀਸ॥
ਮਿਤ੍ਰ ਹਿੰਦਵੀ, ਮੌਲਵੀ, ਗੋਰੇ ਸੁਨੀ ਸੁਵੰਸ॥
ਬਲੀ ਹੋਇਗਾ ਖਾਲਸਾ, ਤੁਰਕ ਤੋੜੇਗਾ ਮੌਨ॥
ਲੁਟੇ ਗਾਉਂ, ਪਰਜਾ ਦੁਖੀ, ਨਿਆਇ ਜਾਇਗਾ ਆਉਨ॥
ਸਿਖਣੀਆਂ ਬਿਭਚਾਰਣੀ, ਪੁਰਖ ਤੁਰਕ ਕੀ ਆਸ॥
ਤਾਂ ਦਿਨ ਉਪਜੇ ਖਾਲਸਾ, ਸਭ ਬਰਨੋ ਕੋ ਪਿਆਸ॥"

ਤਾਂ ਮਾਤਾ ਜੀ, ਚੁਪ ਹੋਈ॥ ਬਚਨ ਹੋਇਆ, ਰਹਣੇ ਦੇਵੋ, ਮਾਤਾ ਨੂੰ ਧਨ ਪਿਆਰਾ ਹੈ॥ ਕੁਟੰਬ ਨੂੰ ਵਧਣ ਨਹੀਂ ਦੇਂਦੀ॥

ਸਾਖੀ ਪੂਰੀ ਹੋਈ ॥੩੭॥
॥ ਬੋਲੋ ਵਾਹਿਗੁਰੂ ਜੀ ॥



## ਸਾਖੀ ਅਠੱਤੀਵੀਂ

{ ਵਿਸ਼ਕਤਿਆਂ=ਜਿਨਾਂ ਵਿਚ ਤਾਕਤ ਨ ਹੋਵੇ, ਕਮਜ਼ੋਰ, ਸੁਕੜੇ।
ਹਰਖ=ਖੁਸ਼ੀ।
ਸੋਗ=ਗਮ।
ਦੇਹੁਰਾ=ਸਰੀਰ।
ਖੋੜਸ=ਸੋਲਾਂ।
ਲਹਰੀ, ਲੁਭਕੀ=ਮਾਯਾ ਦੀ ਚਾਹ ਅਰ ਲੋਭ।
ਭਾਣਾ ਧਰੇ=ਹੁਕਮ ਮੰਨਣਾ।
ਪੀਛੇ ਚਰ ਨਾ ਮੁੜੇ=ਲੜਾਈ ਵਿਚ ਪਿਠ ਨ ਦੇਣਾ। }

ਏਕ ਬਾਰਿ ਗੁਰੂ ਜੀ ਜੂਝੇ, ਬਡ ਗਰਜਨਾ ਹੂਈ॥ ਨਗਾਰੇ,ਢੋਲ,ਤੁਰੀਆਂ,ਰਣ ਸਿੰਗੇ ਬਜਣ ਲਗੇ ਅਰ ਸਰਨਾਈ, ਦਮਾਮੇ ਝੁਕਕੇ ਬਾਜੇ ਬਜਣ ਲਾਗੇ॥ ਗੁਰੂ ਜੀ, ਉਠਕੇ ਰਮਕ ਚਲੇ॥ ਵਿਸ਼ਕਤਿਆਂ, ਵੈਰੀਆਂ ਡੇਰਾ ਲੁਟ ਲਿਆ॥ ਘੋੜੇ, ਕਪੜੇ, ਅਸਵਾਰੀ, ਸਭ ਲੁਟਿਆ ਗਿਆ॥ ਸਿਖ ਰੋਵੈਂ, ਪੁਕਾਰੇਂ॥ ਕਹੈਂ ਹਜ਼ੂਰ ਗੁਰੂ ਜੀ ਕੇ, ਬਡਾ ਨੁਕਸਾਨ ਹੂਆ, ਕਿਸ ਤਰਾਂ ਜੀਤਾਂਗੇ॥ ਗੁਰੂ ਕਾ ਮਾਲ ਲੁਟਾ ਪਰ ਅੰਤ ਨਹੀਂ॥ ਅਸੀ ਕਿਸ ਤਰਾਂ ਪਹੁੰਚਾਂਗੇ॥ ਘਰ ਤੇ ਸ਼ਰਮਿੰਦੇ, ਗੁਰੂ ਜੀਕਾ

ਕੁਛ ਭੀ ਨ ਰਖ ਸਕਿਆ ॥ ਹਾ ਹਾ ਕਾਰ ਮਚ ਗਇਆ ॥ ਤਾਂ ਗੁਰੂ ਜੀ ਬੋਲੇ,ਲੀਕਾਂ ਕਢੋ ਸਿਖੋ॥ਤਾਂ ਸਿਖਾਂ ਲੀਕਾਂ (ਲਕੀਰਾਂ) ਕਢੀਆਂ ॥ ਤਾਂ ਬਚਨ ਹੂਆ ਕਿ ਬੁਝਾਵੋ ॥ ਤਾਂ ਬੁਝਾਇ ਦਿਤੀਆਂ ॥ ਗੁਰੂ ਕੇ ਬੋਲੇ, ਤੁਹਾਨੂੰ ਕੱਢਣ ਵਿਚ ਹਰਖ,ਮੇਟਣ ਵਿਚ ਸੋਗ ਹੂਆ ਕਿ ਨਹੀਂ ॥ ਤਾਂ ਸਿਖਾਂ ਕਹਿਆ, ਜੀ ਪਾਤਿ-ਸ਼ਾਹ, ਨਾ ਹਰਖ, ਨਾ ਸੋਗ ॥ ਤਾਂ ਗੁਰੂ ਜੀ ਬੋਲ ਸੁਣਾਇਆ॥ ਐਸੇ ਹੀ ਹੈ, ਜੋ ਗੁਰੂਕਿਆਂ ਨੂੰ ਆਮਦੇ, ਖਰਚ, ਨਾਸ਼,ਦੇਖਕੇ, ਨੁਕਸਾਨ, ਹਰਖ, ਸੋਗ ਕੁਛ ਭੀ ਨਾ ਹੋਇਆ, ਨਾ ਹੋਵੈਗਾ ॥

—ਦੋਹਰਾ—

"ਹਰਖ ਸੋਗ ਕਾ ਦੇਹੁਰਾ, ਖਿਨ ਆਵੈ ਖਿਨ ਜਾਇ ॥
ਜੋ ਜਾਗੇਂ, ਸੇ ਸੁਖੀ ਹੈਂ, ਸੋ ਸੋਗੀ ਦੁਖ ਭਾਇ ॥ ੧ ॥
ਨਾਮ ਧਿਆਵੋ, ਸ਼ਬਦ ਕੋ, ਅਰਥ ਵਿਚਾਰੋ ਨਿਤ ॥
ਗੁਰਬਾਣੀ, ਸਿਖਿਆ ਜਿਨਾ, ਤਿਨਾ ਨ ਸੋਗੀ ਮਿਤ ॥ ੨ ॥
ਮਲ ਮਲ ਨ੍ਹਾਈ ਕਾਮਨੀ, ਖੋੜਸ ਕਰੇ ਸ਼ਿੰਗਾਰ ॥
ਖਸਮ ਨਾ ਭਾਈ, ਫਲ ਕਿਆ, ਸੋ ਸ਼ਰਮਿੰਦੀ ਨਾਰ ॥ ੩ ॥
ਗੁਰੂ ਜੁ ਆਇਆ ਨਾਮ ਧਰ,ਲਹਰੀਂ ਲੁਭਕੀ ਦੂਰਿ ॥
ਸੋਈ ਸਿਖ, ਭਾਣਾ ਧਰੇ, ਗੁਰ ਕੇ ਸਦਾ ਹਜੂਰ" ॥ ੪ ॥

ਤਾਂ ਸਿਖ ਸੁਖ ਸੋਂ ਪਰਚੇ, ਭਲਕੇ ਕ੍ਰਿਪਾ ਕਰੀ ॥ ਮੇਰਾ ਸਿਖ ਸੋਈ, ਜੋ ਪੀਛੇ ਚੜ੍ਹ ਨਾ ਮੁੜੇ ॥ ਲੜਾਈ ਮਾਰੀ ਬੜੇ ਘੁਮੰਡ ਦੀ ॥

ਸਾਖੀ ਪੂਰੀ ਹੋਈ ॥ ੩੮ ॥ ਬੋਲੋ ਵਾਹਿਗੁਰੂ ਜੀ ॥



# ਸਾਖੀ ਉਨਤਾਲਵੀਂ

ਮੂਲ–ਏਕ ਬੇਰ ਪੰਮਾ ਵਜ਼ੀਰ ਚੜ੍ਹ,ਰਾਜਾ ਭੀਮ ਨੇ ਭੇਜਿਆ,
ਸਲੂਕ ਕੀਆ ਚਾਹੇ ॥

ਅਰਥ–ਇਕ ਵੈਰੀ ਸਿਆਣਾ ਬ੍ਰਹਮਣ ਵਜ਼ੀਰ ਰਾਜਾ ਭੀਮ
ਸੈਨ ਨੇ ਸੁਲਹ ਕਰਣ ਲਈ ਭੇਜਿਆ ॥
ਆਣ ਕੇ ਆਖਣ ਲਗਾ, ਅਸਾਂ ਹੁਣ ਜਾਣਿਆਂ ਕਿ
ਤੁਸੀ ਸਚੇ ਗੁਰੂ ਹੋ ॥ ਤਾਂ ਬਚਨ ਹੋਇਆ:–

ਮੂਲ –ਪੰਮਾ ਵਜੀਰ, ਆਖਰ ਬੇ ਪੀਰ ॥

ਅਰਥ–ਬ੍ਰਹਮਣ ਵਜ਼ੀਰ, ਓੜਕ ਨੂੰ ਬੇ ਪੀਰ ਹੀ ਹੁੰਦਾ ਹੈ।

ਮੂਲ –ਬਾਮਣ ਕਾ ਬੋਲ ॥ ਸਮਝ, ਬਿਨ ਸੋਲ ॥

ਅਰਥ–ਬ੍ਰਹਮਣ ਕਾ ਬਚਨ, ਸਮਝ ਲੌ ਕਿ ਅਧੂਰਾ ਹੀ ਨਿਕ-
ਲੇਗਾ, ਕਦੇ ਭੀ ਸੋਲਾਂ ਆਨੇ ਨਹੀਂ ਹੋਇਆ ॥

ਮੂਲ –ਰਾਜਪੂਤ ਕੀ ਜਾਤਿ, ਨਾ ਮੀਤ ਸਾਧੂ, ਨਾ ਤਾਤ,
ਮਾਤ ॥

ਅਰਥ–ਰਜਪੂਤ ਕੀ ਜ਼ਾਤਿ, ਨਾ ਤੋ ਸਾਧੂ ਕਾ ਦੋਸਤ ਹੈ, ਨਾ
ਬਾਪ ਕਾ ਅਰ ਨਾ ਮਾਂ ਕਾ।

ਮੂਲ –ਜੇ ਰਤ ਲਗੈ ਕਪੜੈ, ਜਾਮਾ ਹੋਇ ਪਲੀਤ ॥
ਜੋ ਰਤ ਪੀਵਹਿ ਮਾਣਸਾ, ਤਿਨ ਕਿਉ ਨਿਰਮਲ
ਚੀਤ ॥

ਅਰਥ—ਜੋ ਰਾਜਪੂਤ ਲੋਗੋਂ ਕਾ ਖੂਨ ਕਰਤੇ ਹੈਂ, ਖੂਨ ਚੂਸਤੇ ਹੈਂ, ਅਰ ਉਨ ਕਾ ਧਨ, ਦੌਲਤ ਲੂਟ ਕਰ ਹਜ਼ਮ ਕਰ ਜਾਤੇ ਹੈਂ, ਭਲਾ, ਉਨ ਕਾ ਦਿਲ ਕੈਸੇ ਨਰਮ ਹੋ ਸਕਦਾ ਹੈ ॥

ਤਾਂ ਪੰਮਾ ਬੋਲਿਆ, ਸ਼ਰਣ ਆਏ ਹਾਂ ਗੁਰੂ ਜੀ, ਨਾ ਤ੍ਰਿਆਗੀਏ ॥ ਤਾਂ ਸਿਖ ਅਤੈ ਸੋਢੀ ਬੋਲੇ, ਨਿਤ ਦੀ ਲੜਾਈ ਭੁਲੀ ਨਹੀਂ, ਹੁਣ ਸਲੂਕ ਹੀ ਅਛਾ ਹੈ ॥ ਬਚਨ ਹੋਇਆ:—

—ਦੋਹਰਾ—

ਅਧਿਕ ਭਲਾ ਰਾਜਪੂਤ ਕੁਲ, ਜਿਨਾ ਜੰਮਣਾ ਸਤਰ ॥
ਪਾਲਣ ਹਾਰਿਆਂ ਮਾਰਿਕੇ, ਮੀਤ ਪੂਤ ਸਿਰ ਕਤਰ ॥ ੧ ॥
ਭਲਾ ਨ ਹੋਇ ਪਹਾੜੀਆ, ਸਮਝ ਬਿਸਾਹੀ ਲੋਇ ॥
ਭੀੜ ਪੜੇ, ਸਾਧੂ ਬਣੇ, ਦਗਾ ਬਾਪ ਕੋ ਦੇਇ ॥ ੨ ॥
ਘਰ ਮੈਂ ਅੰਨ, ਦੁਧ,ਭਾਂਤ ਬਹੁ,ਸਰਧਾ ਦੇਵਨ ਮਾਂਝ ॥
ਕਰੇ ਮੀਤ ਤਬ ਪਰਬਤੀ, ਸਮੇ ਕਾਮ ਕੇ ਬਾਂਝ ॥ ੩ ॥
ਬਾਤ ਕਰੇ ਅਤਿ ਮੋਹ ਕੀ, ਅੰਤਰਿ ਦੁਬਿਧਾ ਪੂਰ ॥
ਲੇਣੇ ਸਿਉ ਖਾਣੇ ਭਲਾ, ਬਿਪਦਾ ਦਿਖ ਰਹਿ ਦੂਰ ॥ ੪ ॥

ਭਾਈ, ਭਲਾ ਨਹੀ, ਪਰ ਤੁਸੀ ਚਾਹੋ ਸੋ ਕਰੋ ॥ ਤੂਸਨੀ ਹੂਏ (ਚੁਪ ਹੋਏ) ॥ ਪੰਮਾ ਲਗਾ ਹਜ਼ੂਰ ਰਹਿਣ ॥ ਬੁਧ ਵਾਨ ਸਭਾ, ਚਾਤਰ ਮਿਲ ਗਇਆ ॥ ਗੁਰੂ ਕੇ ਲਾਗੈ ਵਿਸਾਹ ਕਰਨ ਅਰ ਰਾਜਾ ਨੂੰ ਕਹਿ ਭੇਜਿਆ, ਮੇਰੇ ਵਸ ਹੋ ਗਏ ਹੈਨ ॥ ਸਿਖੀ ਦਿਖਾਵਣ ਲਗਾ ॥ ਚੋਰ ਲਗਾਏ, ਗੁਰੂ ਜੀ ਕੇ ਕੋਤਲ (ਘੋੜੇ) ਚੁਰਾਏ ॥ ਗੁਰੂ ਕੇ ਖਜਾਨੇ ਨੋ ਨਜਰ ਕਰਿ ਗਿਣਤੀ ਕਰੀ ॥ ਬਿਨ ਗੁਰੂ ਹੋਰ ਕੋਈ ਨ ਜਾਣੈ ॥ ਬੈਠ ਕੇ ਤੁਰਕਾਣੀ

ਫੌਜ ਚੜ੍ਹਾਈ ॥ ਅਪਨੇ ਰਾਜਾ ਦੀ ਫੌਜ ਮੰਗਾਈ ॥ ਹਮਰਾਹ ਗੁਰ ਕੀ (ਬਾਹਰੋਂ ਗੁਰ ਕੀ ਮਦਦ ਜ਼ਾਹਰ ਕਰੇ) ਪਰ ਅੰਦਰ ਸੇ ਦਗਾ ਦੀਆ ਚਾਹੈ ॥ ਆਪਣਾ ਜਣਾਵੈ ਭੇਤ ॥ ਹਜ਼ੂਰ ਕੀ ਸੇਵਾ ਕਰਨੀ, ਸਿਖੀ ਜਣਾਵਣੀ ਜਿਉਂ ਪਾਰਧੀ (ਸ਼ਕਾਰੀ) ॥

ਸਾਖੀ ਪੂਰੀ ਹੋਈ ॥ ੩੯ ॥

॥ ਬੋਲੋ ਵਾਹਿਗੁਰੂ ਜੀ ॥



## ਸਾਖੀ ਚਾਲੀਵੀਂ



ਏਕ ਬੇਰ ਗੁਰੂ ਜੀ ਸ਼ਿਕਾਰ ਗਏ, ਦੂਰ ਲੇ ਗਏ; ਸ਼ੇਰ ਮਾਰ ਦਿਖਾਏ ਰਾਜਪੂਤਾਂ ਨੂੰ॥ਫੇਰ ਖਾਯਾ ਬਾਹਰ ਮਹਾਂਪ੍ਰਸ਼ਾਦਿ॥ ਨਿਤ ਕਹਿਆ ਕਰੇ, ਰਾਜੋਂ ਸਾਥ ਤੁਮ ਮਿਲੋ ॥ ਏਕ ਦਿਨ ਰੇਵਾਲ ਸਰ ਕਾ ਮੇਲਾ ਆਇਆ, ਤਾਂ ਰਾਜਪੂਤ ਬੋਲੇ, ਗੁਰੂ ਜੀ, ਚਲੋ ਤਾਂ, ਦਰਸ਼ਨ ਕਰੀਏ ॥ ਰਾਜੇ ਸਭ ਮਿਲੈਂਗੇ, ਸਿਖ ਹੋਵੈਂਗੇ ॥ ਗੁਰੂ ਜੀ ਜਾਣੈ ਕਪਟ, ਪਰ ਪਰਵਾਰ ਕੇ ਸਿਖੋਂ ਕੇ ਕਹੇ ਮੰਨ ਲਿਆ ॥

—ਮਦਨ ਸਿੰਘ ਚੁਮਾਰ ਬੋਲਿਆ—

ਮੂਲ —ਕਰੈਗਾ ਸੋ ਭਰੈਗਾ। ਗੁਰੂ ਕਾ ਕੀਹ ਕਰੈਗਾ ॥

ਅਰਥ—ਜੈਸਾ ਕੋਈ ਕਰਮ ਕਰੇਗਾ, ਉਸ ਕਾ ਫਲ ਵੈਸੇ ਹੀ ਭੋਗੇਗਾ ॥ ਸਤਿਗੁਰੂ ਜੀ ਕਾ ਏਕ ਬਾਲ ਭੀ ਬੀਂਗਾ ਨਹੀਂ ਕਰ ਸਕਤਾ ॥

ਮੂਲ —ਸੇਵਕ ਕਾ ਕਾਜ ਸਰੇਗਾ ॥

ਦੁਸ਼ਮਨ ਦੂਤ ਸਭ ਮਰੇਗਾ ॥

ਅਰਥ—ਜੋ ਸੇਵਾ ਭਾਵਨਾ ਵਾਲਾ ਹੂਆ, ਤੋ ਜਿੰਦਗੀ ਸਫਲ ਹੋਗੀ, ਅਰ ਜਨਮ ਮਰਨ ਸੇ ਰਹਿਤ ਹੋਗਾ ॥ ਤੂਹਮਤ ਲਗਾਨੇ ਵਾਲਾ ਜਨਮ ਮਰਨ ਮੇਂ ਰਹੇਗਾ ॥

ਤਾਂ ਸਿਖ ਬੋਲੇ, ਇਹ ਕੀਹ ਕਹਿੰਦਾ ਹੈ ॥ ਤਾਂ ਮਦਨ ਸਿੰਘ ਹਸਕੇ ਚੁਪ ਕਰ ਰਿਹਾ ॥ ਗੁਰੂ ਜੀ ਬੋਲੇ, ਭਾਈ ! ਇਸ ਨੇ ਬਾਰਾਂ ਮਹੀਨੇ ਘੋੜੇ ਦੀ ਸੇਵਾ ਕਰੀ ਹੈ ॥ਜੋ ਕੋਈ ਨਿਸ਼ਕਾਮ ਗੁਰਾਂ ਦੇ ਘੋੜੇ ਦੀ ਸੇਵਾ ਕਰੇ ਅਤੇ ਇਕ ਬਰਸ ਗੁਰਾਂ ਦੀ ਗਾਇ ਦੀ ਸੇਵਾ ਕਰੇ, ਤਿਸ ਨੂੰ ਅਗਮ ਨਿਗਮ ਸੂਝ ਆਵੈਗੀ॥

ਅਗਮ=ਵੁਹ ਮੰਜਲ ਅਤੇ ਦਰਜਾਤ, ਜਹਾਂ ਆਮ ਮਨੁਖਾਂ ਦੀ ਪਹੁੰਚ ਨਹੀਂ ॥ ਨਾਮ ਕੇ ਸਿਮਰਨ ਕਰਨੇ ਵਾਲੋਂ ਕੇ ਸੁਆਇ ਵਹਾਂ ਕੋਈ ਨਹੀਂ ਜਾ ਸਕਤਾ ॥ ਜਦ ਭਜਨੀਕ ਮਨੁਸ ਦੀ ਨਾਮ ਦੀ ਮਨਜ਼ਲ ਪੁਗਦੀ ਹੈ,ਤਾਂ ਸਿਮਰਨ ਪਹਿਲੇ ਅਭਿਆਸੀ ਨੂੰ ਅਸਥੂਲ ਸਰੀਰ ਤੋਂ ਕਢਦਾ ਹੈ ॥ ਉਸ ਦੀ ਆਤਮਾ ਸੂਖਸ਼ਮ ਅਤੇ ਕਾਰਨ ਦੇਸ਼ ਤੋਂ ਲੰਘ ਕੇ ਬਹੁਤ ਉਚੀ ਪ੍ਰਵਾਜ਼ ਕਰਦੀ ਹੋਈ ਸਹੰਸ ਦਲ ਕੰਵਲ ਵਿਚ ਪਹੁੰਚਦੀ ਹੈ, ਜਿਥੇ ਹਜ਼ਾਰ ਬਤੀ ਦਾ ਚਾਨਣਾਹੈ ਅਤੇ ਆਸ਼ਕ ਕਹਿ ਉਠਦੇ ਹਨ ਕਿ, "ਨਾਮ ਜਪਤ ਕੋਟ ਸੂਰਜ ਉਜਿਆਰਾ, ਬਿਨਸੇ ਭਰਮ ਅੰਧੇਰਾ'! ॥ ਵਾਲਾ ਗੁਰ ਵਾਕ ਯਥਾਰਥ ਹੈ ॥ ਪਹਿਲਾਂ

ਸੁਣਦੇ ਹੀ ਸਾਂ, ਹੁਣ ਪਰਤਕਸ਼ ਵਰਤੋਂ ਵਿਚ ਆਯਾ ਹੈ ॥ ਜੇ ਸਾਧਕ ਮੁੜ ਹਿਠਾਂ ਆ ਕੇ ਦੁਨੀਆਂ ਦੀ ਅਤੇ ਮਾਯਾ ਦੀ ਮਾਰ ਵਿਚ ਨ ਮਾਰਿਆ ਜਾਵੇ ਅਤੇ ਕੋਈ ਕੁਰਹਤ ਨ ਕਰੇ, ਅਹੰਕਾਰ ਦੀ ਲੇਸ ਉਸ ਦੇ ਵਿਚ ਨਾ ਆਵੇ, ਸਤਿਗੁਰੂ ਜੀ ਤੇ ਭਰੋਸਾ ਰਖੇ ਤਾਂ ਉਸ ਦਾ ਪ੍ਰੇਮ ਬੜ੍ਹਦਾ ਹੈ ਅਤੇ ਉਸ ਦੀ ਰਸਾਈ ਉਚੀ ਹੁੰਦੀ ਜਾਂਦੀ ਹੈ, ਅਤੇ ਇਕ ਦਿਨ ਔਂਦਾ ਹੈ, ਜਦ ਸਤਿਗੁਰੂ ਜੀ ਦੀ ਮਿਹਰ ਉਸ ਨੂੰ ਤ੍ਰਿਕੁਟੀ ਦੇ ਘਰ ਲੈ ਜਾਂਦੀ ਹੈ ਅਤੇ ਉਹ 'ਤ੍ਰਿਕੁਟੀ ਭੀਤਰ ਅਤ ਛਬ ਜੋਰੈ' ਦੀ ਖੇਲ ਨੂੰ ਦੇਖਦਾ ਹੈ ਅਤੇ ਕੁਛ ਸਮੇਂ ਦੇ ਉਪਰੰਤ ਉਹ ਤੀਬਰ ਪ੍ਰੇਮ, ਉਸ ਨੂੰ ਦਸਵੇਂ ਦੁਆਰ ਅਪੜੌਂਦਾ ਹੈ, 'ਦਸਵੇਂ ਦੁਆਰ ਕੁੰਜੀ ਜਬ ਦੀਜੈ ॥ਤੌ ਦਿਆਲ ਕਾ ਦਰਸ਼ਨ ਕੀਜੈ' ॥ ਇਹ ਸਾਰੀ ਖੇਡ ਸਿਮਰਨ ਅਭਿਆਸ ਤੋਂ ਅਰੰਭ ਹੁੰਦੀ ਹੈ, ਜਿਸ ਸਿਮਰਨ ਦੀ ਮਹਿਮਾਂ, ਸ੍ਰੀ ਸੁਖਮਨੀ ਸਾਹਿਬ ਜੀ ਦੀ ਪਹਿਲੀ ਅਸ਼ਟਪਦੀ ਵਿਚ ਸਤਿਗੁਰੂ ਅਰਜਨ ਦੇਵ ਜੀ ਨੇ ਵਰਣਨ ਕੀਤੀ ਹੈ ॥

ਜਦ ਭਗਤ ਕਬੀਰ ਜੀ ਅਪਨੇ ਸਤਿਗੁਰੂ ਜੀਦੀ ਕ੍ਰਿਪਾ ਨਾਲ ਉਸ ਮੁਕਾਮ ਤੇ ਗਏ ਤਾਂ ਕਹਿ ਉਠੇ:-

( ੧ ) ਜਾਤ ਜੁਲਾਹਾ ਕਿਆ ਕਰੈ ਹਿਰਦੈ ਵਸੈ ਗੋਪਾਲ ॥
( ੨ ) ਲੋਕ ਕਿ ਜਾਣੇ ਬਪੜਾ ਜਾਂ ਮੈਂ ਨਾਹੀਂ ਗਿਆਨ ॥
ਰਾਮ ਕਬੀਰਾ ਏਕ ਭਏ ਹੈਂ, ਕੋਇ ਨ ਸਕੇ ਪਛਾਨ ॥
( ੩ ) ਹਮ ਵਾਸੀ ਉਸ ਦੇਸਕੇ ਜਹਾਂਪਾਰਬ੍ਰਹਮ ਕਾ ਖੇਲ ॥
ਦੀਵਾ ਬਲੇ ਅਗੰਮ ਦਾ, ਬਿਨ ਬਾਤੀ, ਬਿਨ ਤੇਲ ॥

ਸ੍ਰੀ ਰਵਿਦਾਸ ਭਗਤ ਜੀ ਭੀ ਪੁਕਾਰ ਉਠੇ:-

ਬੇਗਮ ਪੁਰਾ ਸ਼ਹਰ ਕੋ ਨਾਉ..........(ਇਹ ਸ਼ਬਦ

ਸਾਰਾ ਦੇਖ ਲੌ) ਏਸ ਸ਼ਬਦ ਦੀ ਆਖਰੀ ਤੁਕ ਵਿਚ ਫੁਰਮਾਨ ਹੋਇਆ—

'ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੋ ਮੀਤ ਹਮਾਰਾ'' ॥

ਅਰਥ—ਜਦ ਦਾਸ ਨੇ ਇਸ ਚੰਮ ਦੇ ਘਰ ਤੋਂ ਖਲਾਸੀ ਪਾਈ, ਜਦ ਮੇਰੀ ਰੂਹ (ਆਤਮਾ) ਨਾਮ ਸਿਮਰਨ ਦੇ ਪ੍ਰਤਾਪ ਨਾਲ ਉਤਲੇ ਦੇਸ਼ਾਂ ਤੇ ਗਈ ਤਾਂ ਮੈਨੂੰ ਮਾਨੁਖਾ ਜਨਮ ਦਾ ਫਲ ਪ੍ਰਾਪਤ ਹੋਯਾ ॥ ਮੈਂ ਪੁਕਾਰ ਕੇ ਆਖਦਾ ਹਾਂ, ਕਿ ਜੋ ਉਸ ਸ਼ਹਰ ਦੇ ਵਸਨੀਕ ਹਨ, ਜਿਹੜਾ ਕਿ ਮੈਂ ਏਸ ਸ਼ਬਦ ਵਿਚ ਵਰਣਨ ਕੀਤਾ ਹੈ, ਉਹ ਮੇਰੇ ਪਰਮ ਮਿਤ੍ਰ ਹਨ ॥ ਕਾਸ਼ ! ਕਿ ਦੁਨੀਆਂ ਨੂੰ ਅਕਹ ਰਸ ਪ੍ਰਤਾਪ ਹੋਵੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਅਮਲ ਕਰਕੇ ਮੋਖ ਮੁਕਤ ਨੂੰ ਪ੍ਰਾਪਤ ਕਰਨ ॥

ਨਿਗਮ--ਵੇਦ ਵਕਤਾ ਅਤੇ ਵੇਦ ਪਾਠੀਆਂ ਨੂੰ ਭੀ ਓਥੇ ਰਸਾਈ ਨਹੀਂ, ਕਿਉਂਕਿ ਵੇਦ ਤਿੰਨਾ ਗੁਣਾ ਨੂੰ ਕਥਨ ਕਰਦਾ ਹੈ ਅਰ ਉਹ ਦਰਜਾਤ ਤਿੰਨਾ ਗੁਣਾ ਤੋਂ ਉਤੇ ਹਨ ॥ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ ਅਰਜਨ ਜੀ ਨੂੰ ਉਪਦੇਸ਼ ਦਿਤਾ ਸੀ, ਕਿ ਅਰਜਨ!ਆਪ ਮੈਨੂੰ ਲਖ ਨਹੀਂ ਸਕਦੇ ਜਦ ਤਕ ਕਿ ਆਪ ਤਿੰਨਾ ਗੁਣਾਂ ਤੋਂ ਉਪਰ ਨ ਆਉ ॥ ਸਾਰੀ ਦੁਨੀਆਂ ਤਿੰਨਾਂ ਗੁਣਾ ਵਿਚ ਕੈਦ ਹੈ ਅਤੇ ਸਭ ਕੰਮ ਤਿੰਨਾ ਗੁਣਾ ਵਿਚ ਹੀ ਹੋ ਰਹੇ ਹਨ ॥

ਸਤਿ ਸੰਗ, ਨਾਮ ਅਭਿਆਸ ਅਤੇ ਰਹਤ ਮਰਯਾਦਾ, ਤਿੰਨ ਗੁਣਾ ਤੋਂ ਪਾਰ ਕਰਦੀ ਹੈ, ਜਿਥੋਂ ਕਿ ਪ੍ਰਮਾਰਥੀ ਹਦ ਸ਼ੁਰੂ ਹੁੰਦੀ ਹੈ, ਜਿਸ ਨੂੰ ਚੌਥੀ ਭੂਮਕਾ ਭੀ ਕਹਿਆ ਜਾ ਸਕਦਾ ਹੈ ॥

ਆਉ ਹੁਣ ਸਾਖੀ ਵਲ ਧਿਆਨ ਕਰੀਏ ॥

ਮਹਾਰਾਜ ਗੁਰੂ ਕਲਗੀਧਰ ਜੀ ਦਾ ਭਾਈ ਮਦਨ ਸਿੰਘ ਨੂੰ ਉਪਦੇਸ਼:–

ਮੂਲ –ਘੋੜੇ ਦੀ ਸੇਵਾ ਕਰ ॥ ਹੂਈ ਸੁ ਜਰ ॥
ਗੁਰੂ ਕਾ ਘਰ ॥ ਰਾਖਾ ਸਾਚਾ ਸਤਿਗੁਰ ॥
ਚਿੰਤਾ ਨਾ ਸਿਖਾ ਕਰ ॥ ਚੁਪ ਕਾ ਸਮਾ ਸਰ ॥

ਅਰਥ–ਜੋ ਬਖਸ਼ਸ਼ ਹੋਵੇ, ਉਸ ਕੋ ਅੰਦਰ ਹੀ ਅੰਦਰ ਪਚਾਉ॥
ਇਹ ਸਤਿਗੁਰੂ ਨਾਨਕ ਦੇਵ ਜੀ ਕਾ ਘਰ ਹੈ ਅਰ ਸਾਡੇ ਰਾਖੇ ਸਤਿਗੁਰੂ ਜੀ ਆਪ ਹੀ ਹਨ ॥ ਚਿੰਤਾ ਨਾ ਕਰੋ, ਚੁਪ ਕਰਕੇ ਵਕਤ ਨੂੰ ਬਤੀਤ ਕਰੋ ॥

ਤਾਂ ਚਲੇ ਗਏ ਰੇਵਾਲ ਸਰ ॥ ਪਰਬਤੀ ਰਾਜੇ ਅਤੇ ਉਨ੍ਹਾਂਦੀਆਂ ਬੜੀਆਂ ਫੌਜਾਂ ਆਈਆਂ ॥ਚੰਬਿਆਲ,ਬਘਿਆਲ, ਨਾਦੂਣੀਏ, ਸਿਰੀ ਨਗਰੀਏ, ਕਾਮ ਗੜੀਏ, ਹਿੰਡੂਰ, ਕਹਲੂਰ ਘੁਮੰਡ ਚੰਦ ਬਿਸ਼ਹਰੀ (ਰਾਮਪੁਰ, ਬੁਸ਼ਹਰ) ਮੰਡੋਲ (ਮੰਡੀ ਕੇ) ਸਭ ਗੁਰੂ ਜੀ ਕਾ ਦਰਸ਼ਨ ਦੇਖ ਮੋਹਤ ਹੋ ਗਏ ॥ ਗੁਣ ਰਾਜੇ ਰਾਣੀਆਂ ਸੁਣਿਆਂ ਸੀ ॥ ਜੈਸੇ ਸੁਣਿਆਂ ਸਾ,ਤੈਸਾ ਹੀ ਦੇਖਿਆ। ਸਭ ਰਾਜਪੂਤ ਰਾਜੇ ਨਿਹਾਲ ਹੂਏ ॥ ਸਭਨਾ ਨੇ ਰੇਵਾਲ ਸਰ ਕੇ ਤਾਲਾਬ ਮੇਂ ਇਸ਼ਨਾਨ ਕੀਆ, ਨਾਮ ਜਪ ਕੀਆ ਅਰ ਦਾਨ ਦੀਆ ॥ ਸਤਿਗੁਰੂ ਜੀ ਉਚੀ ਠੌਰ ਬੈਠੇ ਥੇ ॥

ਚੰਬਿਆਲ (ਚੰਬੇ ਦੇ ਰਾਜੇ) ਦੀ ਬੇਟੀ ਕੰਵਾਰੀ ਸੀ, ਉਨ ਪਿਤਾ ਜੀ ਨੂੰ ਪੁਛਕੇ ਚਿਠੀ ਲਿਖੀ ॥ ਇਹ ਲੜਕੀ ਕਵੀ-ਸ਼ਰੀ ਬਹੁਤ ਪੜ੍ਹੀ ਹੋਇਈ ਸੀ ਅਰ ਬਾਣੀ ਗੁਰੂ ਜੀ ਦੀ ਦੇਖ ਕੇ ਬਹੁਤ ਖੁਸ਼ ਹੁੰਦੀ ਸੀ ॥ ਦਰਸ਼ਨ ਚਾਹੁੰਦੀ ਸੀ, ਮਨ ਵਿਚ ਕਹਿੰਦੀ ਸੀ, ਕਿ ਸਤਿਗੁਰੂ ਜੀ ਬਾਣੀ ਮੁਸ਼ਕਲ ਨ ਬਨਾਉਣ, ਪਰ ਰਸ ਭਲਾ ਰਖਣ ॥ ਇਸ ਨੈ ਅਧੀਨਤਾ ਸਹਿਤ ਗੁਰੂ ਜੀ ਦੀ ਵਡਿਆਈ ਲਿਖੀ ਅਰ ਹੇਠ ਲਿਖੇ ਪੰਜ ਪ੍ਰਸ਼ਨ ਕੀਤੇ:-

ਮੂਲ —(੧) ਸਾਗਾ ਪਉਣਾ (੨) ਦੂਜਾ ਗਾਉਣਾ ।
(੩) ਨਰ ਨਾਰੀ ਥੇ ਦੋਨੋ ਭਉਣਾ ।
(੪) ਕੁਛ ਖਾਧਾ (੫) ਕੁਛ ਲੈਕੇ, ਸਉਣਾ ॥

ਅਰਥ—(੧) ਸਾਰ ਵਸਤੂ ਕੌਣ ਸੀ ਹੈ, ਜੋ ਮਨੁਸ਼ ਕੋ ਪ੍ਰਾਪਤ ਹੋਤੀ ਹੈ ॥
(੨) ਦੂਜੀ ਵਸਤੂ ਕੌਣ ਸੀ ਹੈ, ਜਿਸ ਸੇ ਆਵਾ ਗੌਣ ਕਾ ਚਕਰ ਚਲਤਾ ਹੈ ਅਰ ਜਨਮ ਮਰਣ ਮੁਕਦਾ ਨਹੀਂ ॥
(੩) ਨਰ ਨਾਰੀ ਕੋ ਜਨਮ ਜਨਮਾਂਤਰੋਂ ਕਾ ਚਕਰ ਕੈਸੇ ਲਗਤਾ ਹੈ ॥
(੪) ਕੁਛ ਕਰਮੋਂ ਕੇ ਅਨੁਸਾਰ ਭੋਗ ਭੋਗੇ ॥
(੫) ਕੁਛ ਬਾਕੀ ਰਹੇ ਅਤੇ ਮਰ ਗਿਆ ॥

ਅਤੇ ਬੇਨਤੀ ਕੀਤੀ ਕਿ ਇਸ ਦਾ ਉਤ੍ਰ ਲਿਖੋ ॥

ਦਸਵੇਂ ਪਾਤਿਸ਼ਾਹ ਜੀ ਦਾ ਕਮਾਲ ਦੇਖੀਏ ॥ ਪ੍ਰੇਮ ਦੇ ਹੜ ਨੂੰ ਜਾਣ ਲਿਆ,ਅਤੇ ਪੜ੍ਹਦਿਆਂ ਹੀ ਉਤ੍ਰ ਲਿਖਿਆ॥ ਪਰ ਐਸਾ, ਜੈਸਾ ਉਸ ਰਾਜ ਪੁਤ੍ਰੀ ਨੇ ਦਿਲ ਵਿਚ ਅਪਨੇ ਘਰ ਬੈਠੇ

ਬੇਨਤੀ ਕੀਤੀ ਸੀ, ਕਿ ਮਹਾਰਾਜ ਰਸ ਭਰਿਆ ਉਤਰ ਲਿਖਣ ਪਰੰਤੂ ਮੇਰੀ ਤੁਛ ਬੁਧੀ ਅਰ ਲਿਆਕਤ ਦੇ ਬਮੂਜਬ ॥

ਮੂਲ –ਜਾਣਾ ਸਾਰਾ ਭੇਵ ॥

ਅਰਥ–ਅਸਾਂ ਸਾਰਾ ਭੇਦ ਜਾਣਿਆਂ ਹੈ ॥

ਪਹਿਲਾ ਉਤ੍ਰ–ਦਿਹ ਪਉਣਾ, ਮਾਨਸ ਦਿਹ (ਸਭ ਸੇ ਪਹਿਲੇ ਸ੍ਰੇਸ਼ਟ ਵਸਤੂ ਇਹ ਹੈ) ਕਿ ਉਤਮ ਮਨੁਸ਼ ਕੀ ਦੇਹੀ ਕੋ ਪਾਉਣਾ ॥

ਦੂਜਾ ਉਤ੍ਰ–ਦੁਬਿਧਾ ਦੂਜਾ (ਦਵੈਤ ਅਰ ਮਾਯਾ ਕਾ ਧਾਰਨਾ)॥ ਅਕਾਲ ਪੁਰਖ ਦੀ ਸ਼ਰਨ ਤੋਂ ਬੇਮੁਖ ਹੋ ਕੇ ਦੂਜੇ ਪਾਸੇ ਪ੍ਰਵਿਰਤ ਹੋਣਾ, ਮੋਹ, ਮਾਯਾ, ਅਹੰਕਾਰ ਨੂੰ ਮੁਖ ਰਖਣਾ॥ ਇਹ ਸਾਰਾ ਖੇਲ ਦੂਸਰੀ ਬਿਧ ਹੈ (ਖਸਮੁ ਛੋਡਿ ਦੂਜੈ ਲਗੈ, ਡੂਬੇ ਸੇ ਵਣਜਾਰਿਆ ॥ ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥ਕਰਿ ਕਿਰਪਾ ਪਾਰ ਉਤਾ ਰਿਆ) ॥ ਸਤਿਗੁਰੂ ਜੀ ਏਸ ਸ਼ਬਦ ਦੇ ਅੰਤ ਬੇਨਤੀ ਕਰਦੇ ਹਨ, ਕਿ ਮਹਾਰਾਜ ਸਾਡੇ ਤੇ ਦਇਆ ਦ੍ਰਿਸ਼ਟੀ ਕਰਕੇ ਸਾਨੂੰ ਭੈ ਸਾਗਰ ਸੰਸਾਰ (ਜਨਮ, ਮਰਨ) ਤੋਂ ਪਾਰ ਕਰੋ ॥

ਦੂਜਾ ਪ੍ਰਮਾਨ–ਇਕ ਦੁਖੁ ਰਾਮ ਰਾਇ ਕਾਟੋ ਮੇਰਾ ॥ ਅਗਨ ਦਹੈ ਅਰ ਗਰਭ ਬਸੇਰਾ ॥

ਤੀਜਾ ਪ੍ਰਮਾਨ–ਪ੍ਰਭੁ ਜਨਮ ਮਰਨ ਨਿਵਾਰ ॥ ਹਾਰ ਪਰਿਆ ਦੁਆਰ ॥

(ਜਨਮ, ਮਰਨ ਦਾ ਹੀ ਭਾਰਾ ਦੁਖ ਹੈ)

ਚੌਥਾ ਪ੍ਰਮਾਨ—ਜਬ ਲਗੁ ਮੋਹ ਮਗਨ ਸੰਗਿ ਮਾਇ॥ ਤਬ ਲਗੁ ਧਰਮ ਰਾਇ ਦੇਇ ਸਜਾਇ ॥
ਤੀਜਾ ਉਤ੍ਰ—ਕਰੀ ਗੁਮਾਨ ਨਰ ਨਾਰੀ ॥ (ਗੁਮਾਨ, ਅਹੰਕਾਰ, ਹਉਮੈ, ਇਹ ਸਭ ਇਕੋ ਹੀ ਹਨ॥ ਮਨੁਖ ਨੂੰ ਹਉਮੈ ਦਾ ਹੀ ਭਾਰੀ ਦੁਖ ਹੈ, ਜਿਸ ਨਾਲ ਜਨਮ ਮਰਨ ਦਾ ਚਕਰ ਚਲਦਾ ਰਹਿੰਦਾ ਹੈ—ਹਉਂ ਵਿਚਿ ਜੰਮਿਆ, ਹਉਂ ਵਿਚਿ ਮੁਆ, ਆਦਕ ॥

ਇਸ ਤੀਜੇ ਉਤਰ ਦੀਆਂ ਦੂਜੀਆਂ ਪੰਗਤੀਆਂ ਇਹ ਹਨ:—

ਲਾਗੇ ਹੂਏ ਖੇਹ, ਉਭੇ ਲੋਕ ਭਉਂਦੇ ਫਿਰੇਂ ॥

ਇਸ ਅਹੰਕਾਰ ਅਤੇ ਹਉਮੈ ਦੇ ਰੋਗੀ, ਖਿਹ ਹੋ ਗਏ, ਜੰਮੇ ਅਤੇ ਮਰੇ ॥ ਉਭੇ (ਦੋਨੋ ਨਰ ਨਾਰੀ)ਨੇ ਕਈ ਲੋਕਾਂ ਵਿਚ ਚਕਰ ਕਾਟੇ ॥

ਚੌਥਾ ਉਤ੍ਰ—ਕੁਛ ਖਾਧਾ ਖਰਚ ਜਮਾਲ ॥ ਪੁਤਰੀ, ਸਮਝੀਏ ਕਿ ਪੂਰਬਲੇ ਕ੍ਰਿਤ ਕਰਮ ਦਾ ਫਲ ਖਾਧਾ ॥ ਸਵਾਇ ਨਾਮ ਦੀ ਕਮਾਈ ਦੇ, ਪਿਛਲੇ ਜਨਮਾਂ ਜਨਮਾਤ੍ਰਾਂ ਦੇ ਸੰਚਤ ਕਰਮ ਦਗਧ ਨਹੀਂ ਹੁੰਦੇ ॥ ਇਸ ਲਈ ਹੀ ਬਾਰਾਂ ਮਾਂਹਿ ਰਾਗ ਮਾਝ ਵਿਚ ਸ੍ਰੀ ਸਤਿਗੁਰੂ ਅਰਜਨ ਦੇਵ ਜੀ, ਅਕਾਲ ਪੁਰਖ ਦੀ ਦਰਗਾਹ ਵਿਚ ਬੇਨਤੀ ਕਰਦੇ ਹਨ:—

"ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥

ਭਗਤਾਂ ਦੀ ਬਾਣੀ ਵਿਚ ਭੀ ਸ੍ਰੀ ਤ੍ਰਿਲੋਚਨ ਭਗਤ ਜੀ, ਅਪਨੀ ਧਰਮ ਪਤਨੀ ਨੂੰ ਬੋਧ ਕਰਦੇ ਹਨ, ਕਿ ਸਵਾਇ ਨਾਮ

ਸਿਮਰਨ ਦੇ, ਫੇੜੇ ਹੋਏ ਕਰਮੋਂ ਕਾ ਨਾਸ਼ ਨਹੀਂ ਹੁੰਦਾ:-

"ਪੂਰਬਲੋ ਕ੍ਰਿਤ ਕਰਮ ਨ ਮਿਟੈ ਰੀ ਘਰ ਗੇਹਣ, ਤਾਂਚੇ ਮੋਹ ਜਾਪੀਅਲੇ ਰਾਮ ਚੇ ਨਾਮੰ॥ ਬਦਤਿ ਤ੍ਰਿਲੋਚਨ ਰਾਮ ਜੀ" ॥

ਪੰਜਵਾਂ ਉਤ੍ਰ--ਪ੍ਰਲੈ ਭਈ, ਸਉਣਾ ਹੂਆ, ਉਤਰ ਤ੍ਰਮਾਰਾਬਾਲ।

ਅਰਥ–ਜਦ ਮੌਤ ਆਈ, ਕੂਚ ਕੀਆ ਅਰ ਬਾਕੀ ਕਰਮਾਂ ਦੇ ਅਨੁਸਾਰ ਫੇਰ ਦਰਗਾਹ ਵਿਖ ਧਰਮ ਰਾਜ ਦੇ ਪੇਸ਼ੀ ਹੋਈ ਅਰ ਮੁੜ ਉਸੇ ਗੇੜ ਵਿਚ ਜੋਇਆ ਗਿਆ ॥

ਗੁਰ ਪ੍ਰਮਾਨ–(੧) ਬਾਕੀ ਵਾਲਾ ਤਲਬੀਏ,ਸਿਰ ਮਾਰੇ ਜੰਦਾਰ ਜੀਉ (ਜਿੰਦ- ਅਰ=ਜਾਨ ਦੇ ਵੈਰੀ, ਫਰਿਸ਼ਤਾ, ਜਮ ਨੇ ਸਿਰ ਵਿਚ ਡੰਡਾ ਮਾਰ ਕੇ ਅਗੇ ਧਕ ਲਿਆ)।

(੨) ਤਲਬਾ ਪਉਸਨ ਆਕੀਆਂ ਬਾਕੀ ਜਿਨਾ ਰਹੀ ॥

ਸਤਿਗੁਰੂ ਜੀ ਨੇ ਫੁਰਮਾਨ ਕੀਤਾ, ਬੇਟੀ, ਇਹ ਤੁਹਾਡੇ ਪ੍ਰਸ਼ਨਾ ਦੇ ਉਤਰ ਹਨ ॥

ਉਤਰ ਸੁਣਕੇ ਪਿਤਾ ਜੀ ਦੀ ਆਗਿਆ ਲੈ ਕਰ ਮਿਲਨੇ ਆਈ ॥ ਗੁਰੂ ਜੀ ਨੂੰ ਮਥਾ ਟੇਕਿਆ ॥ ਸਤਿਗੁਰੂ ਜੀ ਨੇ ਕਮਾਨ ਸਾਥ ਪੀਠ ਠੋਕੀ ॥ ਤਾਂ ਉਸ ਪੁਛਿਆ, ਕਿਉਂ ਜੀ ਹਥ ਕਿਉਂ ਨ ਰਖਿਆ ॥ ਤਾਂ ਬੋਲੇ, ਤੂੰ ਨੁਰੰਗੇ ਦੀ ਬੇਗਮ ਥੀ, ਤੈਂ ਵਿਸ਼ਾਂਤ (ਮੁਸਾਫਰੋਂ ਕੇ ਆਰਾਮ ਕੀ ਜਗਹ) ਪਤਣ ਪਰ ਬਣਾਈ ਅਤੇ ਮਾਨੁਖ ਦੀ ਦੇਹਪਾਈ ॥

ਵੈਰੀ ਜਾਣ ਕੇ ਤੁਰਕਣੀ ਨ ਛੁਵੈ ਸਿਖ, ਤਾਂ ਹਮ ਭੀ ਨ ਛੁਏਂ ॥ ਬੇਟੀ, ਤੇਰੀ ਸੇਵਾ ਅਤੇ ਭਾਵਨਾ ਕਰਕੇ ਤੈਨੂੰ ਦਮਦਮੇ ਕਾ ਜਨਮ ਦਿਤਾ ॥ ਤੂੰ ਡਲੇ ਦਾ ਕਬੀਲਾ ਹੋਵੇਂਗੀ

ਤਾਂ ਸਿਖਾਂ ਸਿਖਣੀਆਂ ਦੀ ਸੇਵਾ ਕਰੈਂਗੀ, ਤਦ ਅਸੀਂ ਭੀ ਤੈਨੂੰ ਦਰਸ਼ਨ ਦੇਵਾਂਗੇ ॥

ਆਖਣ ਲਗੀ, ਬਖਸ਼ ਕਰੀਂ ਗੁਰੂ ਜੀ (ਬਖਸ਼ਸ਼ ਦਾ ਦਰਵਾਜਾ ਖੁਲਾ ਰਖਣਾ) ॥ ਵਿਦਾ ਹੋ ਗਈ ॥ ਵਰਤ ਨੇਮ ਵਿਚ ਰਹੀ (ਅਪਨੇ ਭਜਨ ਸਿਮਰਨ ਕੇ ਵਰਤਾਰੇ ਹੀ ਮੇਂ ਰਹੀ) ॥ ਇਹ ਤਿਆਗ ਕੇ ਜਨਮੀ ਜਾਇ ਮਾਲਵੇ ॥

ਸਾਖੀ ਪੂਰੀ ਹੋਈ ॥੪੦॥ ਬੋਲੋ ਵਾਹਿਗੁਰੂ ਜੀ ॥



## ਸਾਖੀ ਇਕਤਾਲਵੀਂ

{ ਮਾਲਵੀਹ=ਹਮਾਲੀਆ ਪਹਾੜ ਦਾ ਸਿਲਸਲਾ । }
{ ਗੰਧੀਲਾ=ਪਹਾੜੀਆਂ ਦੀ ਇਕ ਜ਼ਾਤੀ (ਨਾਗ ਕਾ ਰੂਪ) । }
{ ਤੈਂ ਕਿਆ ਜਾਣਕੇ ਮਥਾ ਟੇਕਿਆ=ਆਪ ਦੀ ਕੀਹ ਭਾਵਨਾ ਹੈ, ਮੰਗੋ ਦੇਵਾਂਗਾ । }
{ ਸੰਤਤ=ਸੰਤਾਨ, ਔਲਾਦ ॥ }
{ ਮਲੇਛ ਭਾਵ=ਮਲੇਛ ਕਰਮਾਂ ਵਾਲੇ । }
{ ਜਖਾਂ ਯਕਸ਼=ਦੇਵਤੋਂ ਕੀ ਖਾਸ ਜਾਤਿ । }

{ ਨੜਿੰਨਵੇ=ਹਿਜਰੀ ਸੰਮਤ (ਮੁਸਲਮਾਨੀ ਹੁਣ ੧੩੭੭ ਹਿਜਰੀ ਗੁਜਰ ਰਿਹਾ ਹੈ)॥
ਗੰਧ੍ਰਬ ਦੇਸ=ਹਿੰਦੋਸਤਾਨ ਵਲ ਇਸ਼ਾਰਾ ਹੈ।
ਰੇਵਾਲ ਸਰ=ਠੀਕ ਸ਼ਬਦ ਰੇਵਾਲ ਸਰ ਹੈ, ਰਵਾਲ ਸਰ ਆਮ ਪ੍ਰਚਲਤ ਹੋ ਗਿਆ ਹੈ ॥ਰੇਵਾਲ ਮਾਈ ਰੇਵਾ ਦਾ ਪੁਤਰ ਸੀ, ਇਸੀ ਲਈ ਇਸ ਨੂੰ ਰੇਵਾਲ ਆਖਦੇ ਹਨ ॥ }

—

ਏਕ ਵੇਰ ਗੁਰੂ ਜੀ, ਮਾਲਵੀਹ ਪਰਬਤ ਪਰ ਚੜੇ ॥ ਸਿਖ ਪੰਜ ਨਾਲ ਹੈਸਨ ॥ ਇਕ ਸਿਖ ਗੰਧੀਲਾ ਆਯਾ ਅਤੇ ਉਸ ਨੇ ਆਣ ਕੇ ਮਥਾ ਟੇਕਿਆ ॥ ਤਾਂ ਬਚਨ ਮਹਾਰਾਜ ਜੀ ਨੇ ਕੀਆ ॥ ਤੂੰ ਸਚ ਕਹੁ, ਤੈਂ ਕਿਆ ਜਾਣ ਕੇ ਮਥਾ ਟੇਕਿਆ॥ ਤਾਂ ਗੰਧੀਲੇ ਨੇ ਹਸ ਕੇ ਕਹਿਆ, ਸਤਿਗੁਰੂ ਜੀ, ਮੈਂ ਰੇਵਾਂ ਕਾ ਪੁਤ੍ਰ ਹਾਂ, ਮੈਨੂੰ ਰੇਵਾਲ ਕਹਿੰਦੇ ਹੈਨ ॥ ਗੁਰੂ ਜੀ, ਮੈਨੂੰ ਮਾਈ ਜੀ ਨੇ ਕਹਾ, ਪੁਤ੍ਰ ਤਪ ਕਰ ॥ ਤਾਂ ਮੈਂ ਤਪ ਕਰਨੇ ਲਗਾ ਉਤਰਾ ਖੰਡ ਵਿਚ ॥ ਜੁਗ ਤੀਨ ਬੀਤੇ ਤਾਂ ਬ੍ਰਹਮਾਂ ਨੇ ਦਰਸ਼ਨ ਦੀਆ ॥ ਮੈਂ ਉਸਤਤ ਕਰੀ ॥ ਬ੍ਰਹਮਾ ਪ੍ਰਸੰਨ ਹੂਆ ॥ ਤਾਂ ਮੈਨੂੰ ਬੋਲਿਆ; ਹੇ ਨਾਗ ਸੁਤ ! ਮਾਂਗ, ਮੈਂ ਤੈਨੂੰ ਵਰ ਦੇਵਾਂ॥ ਤਾਂ ਮੈਂ ਕਹਿਆ, ਰਾਜਸੀ ਪਾਉਂ ਬਿਭੂਤ ॥ ਬ੍ਰਹਮੇ ਨੇ ਕ਼ਹਿਆ ਤਥਾ ਅਸਤੂ (ਇਸ ਤਰਾਂ ਹੀ ਹੋ ਜਾਵੇਗਾ) ॥ ਤਾਂ ਮੰਡਪ ਨਗਰ ਰਚਿਆ ਬਿਸਕਰਮਾਂ ਨੇ ॥ ਮੈਂ ਨਗਰ ਕਾ ਰਾਜਾ ਹੂਆ ॥ ਰਾਜ ਕਰਦਿਆਂ ਜੁਗ ਤ੍ਰੇਸਠ (੬੩ ਜੁਗ) ਬੀਤੇ ॥ ਤਾਂ ਇਹ ਮੇਰਾ ਰਾਜ ਜਖਾਂ (ਯਕਸ਼) ਆਣ ਲੀਆ ॥ ਤਾਂ ਮੈਂ ਜੁਧ ਕਰਿ ਦੇਹ

ਛੋਡੀ ॥ ਜਹਾਂ ਤਪ ਕਰਤਾ ਥਾ, ਵਹਾਂ ਬ੍ਰਹਮਾਂ ਦੇ ਵਰ ਕਰ ਤੀਰਥ ਹੂਆ ॥ ਤੁਮ ਅਬ ਆਏ ਹੋ, ਨਿਹ ਕਲੰਕ ਜਬ ਹੋਇਗਾ, ਤਾਂ ਲਗ ਈਹਾਂ ਰਹਾਂਗਾ ॥ ਤੁਮ ਭੀ ਅਵਤਾਰ ਨਰ ਕਾ ਹੋ, ਮੇਰੀ ਸਹਾਇਤਾ ਕਰੋ ਅਤੇ ਜਖਾਂ ਨੂੰ ਸਮਝਾਵੋ॥ ਸ਼ਰਣ ਤੁਮਾਰੀ ਆਇਆ ਹਾਂ ॥ ਤਾਂ ਗੁਰੂ ਜੀ, ਕਮਾਨ ਖੈਂਚੀ, ਸਭ ਪਰਬਤ ਅਰੜਾਏ ॥ ਹੇ ਗੁਰੂ ਜੀ, ਰਖ ਲੈਣਾ ॥ ਇਤਨੇ ਸਮੇ ਮੇਂ ਜਟਾਂ ਵਾਂਗ ਰੋਮ, ਮ੍ਰਿਗ ਚਰਮ ਧਾਰੀ, ਆਨ ਖੜਾ ਹੂਆ॥ ਲਗਾ ਕਹਣ, ਪੁਰਖਾ, ਤੁਮਾਰਾ ਸਮਾ ਨਹੀ ਆਵਣ ਕਾ, ਤੁਮ ਗੁਰੂ ਜੀ, ਜਾਉ,ਪੰਥ ਫੈਲੇਗਾ ਤੁਮਾਰਾ ॥ ਤੁਸਾਂ ਭੀ ਜਖਾਂ ਪਾਸ ਆਇ ਉਤਰਣਾ ਹੈ ॥ ਅਰ ਮੈਂ ਸ਼ਰਧਾ ਧਾਰੀ, ਇਛਾ ਧਾਰੀ ਜਖ ਹਾਂ, (ਜੈਸੀ ਇਛਾ ਹੋ, ਉਸੀ ਤਰਾਂ ਕੀ ਦਿਹ ਬਣਾ ਲੈਣਾਂ) ਸਾਡਾ ਨਾਗਾਂ ਨਾਲ ਸਦਾ ਹੀ ਜੁਧ ਹੁੰਦਾ ਹੈ ॥ਅਤੇ ਤੁਸਾਂ ਸਹਾ-ਇਤਾ ਸਭ ਕੀ ਸਾਂਥੀ ਕਰਣੀ, ਅਸੀ ਭੀ ਦਸ ਸਹੰਸ੍ਰ ਸੈਨਾ ਦੇਵਾਂਗੇ ਤੇਰੇ ਪੰਥ ਵਿਚ, ਤੁਮ ਜਬ ਹਮਾਰੇ ਧਾਮ ਆਵੋਗੇ ॥ ਤਾਂ ਗੁਰੂ ਜੀ ਬੋਲੇ, ਫੌਜਾਂ ਅਗੰਮ ਤੁਰਕਾਂ ਦੀਆਂ ਹੈਨ; ਇਕ ਬਾਣ ਸਾਥ ਭਸਮ ਕਰਾਂ, ਪਰ ਮਨੁਖੀ ਦੇਹ, ਕਲਜੁਗ ਦੀ ਤਰਾਂ ਹੀ ਬਰਤਣੀ ਹੈ ॥ ਇਤਨੇ ਮੈਂ ਹੇਵਾਲ ਬੋਲਿਆ, ਪਿਤਾ ਜੀ, ਕੋਟ ਸੈਣਾ (ਇਕ ਕਰੋੜ ਸੈਨਾ) ਲੈਕੇ ਪਹੁੰਚਾਂਗਾ ॥ਭੁਜੰਗੀ ਸੈਨਾ ਹੂਈ ਮੇਰੀ ਡਰਾਵਣੀ ॥ ਜਬ ਨੜਿੰਨਵੈ ਹੋਇਗਾ, ਤਾਂ ਮੈਂ ਗੰਧ੍ਰਬ ਦੇਸ ਤੋੜਾਂਗਾ ॥ ਤੁਮਾਰਾ ਪੰਥ ਰਣ ਮਾਂਡੇਗਾ ॥ਤੁਰਕ ਮਾਰ ਗਰਦ ਕਰਾਂਗਾ ॥ ਪੰਚਾਸ ਵਰਖ ਚਾਨਣਾ ਹੋਇਗਾ ॥ ਕਪੀਸ ਗੰਧ੍ਰਬ ਕੀ ਸੰਤਤ (ਸੰਤਾਨ), ਮਲੇਛ ਭਾਵ, ਜਮੀਨ ਦਬਾਇ ਲੇਵੇਂਗੀ,ਤਾਂ ਮੈਂ ਨਿਕਾਸ ਦੇਵਾਂਗਾ ॥ ਪੰਥ ਨੂੰ ਰਖਾਂਗਾ

ਮੇਰਾ ਤੇਜ ਫੈਲ ਜਾਵੈਗਾ ॥ ਮਦਨ ਨਾਰੀ ਤੇ ਪੁਤ੍ਰ ਜਣਾਂਗਾ ਦੋਇ ॥ ਪੀਛੇ ਲੜ ਕਰ ਖੰਡ ਪ੍ਰਜਾ ਕਰੈਂਗੇ ॥

ਕਾਮ ਗੜ, ਪ੍ਰਯਾਗ, ਦਿਲੀ ਤੇ ਪੂਰਬ ਲਗ ਰਾਜ ਏਕ ਕਰੇਗਾ ॥ ਦੂਜਾ ਸਿੰਧਵੀ, ਰਾਵੀ, ਭਾਗ ਚਨਾਬ; ਸਤ-ਲੁਦ੍ਰ ਤੇ ਪਸਚਮ, ਕਸ਼ਮੀਰ ਲਗ ਰਾਜ ਕਰੇਗਾ ॥ ਵਰਣ ਆਪਣੀ ਆਲਮੀ ਕਹਾਵੇਗਾ ॥ ਕਹ ਕਰ ਨਾਲ ਹੋ ਲੀਆ ਅਤੇ ਕਹਣ ਲਗਾ, ਸੰਗ ਚਲਦਾ ਹਾਂ ॥

ਬਚਨ ਹੂਆ, ਜਾਹਿ ਭਾਈ, ਤੂੰ ਕੁਵੇਰ ਪਾਸ ਕਹਣਾ, ਜੁਧ ਕਰਕੇ, ਧਰਮ ਬਾਪ ਕੇ, ਪੰਥ ਕਾ ਵਿਰੋਧ ਤੁਰਕਾਂ ਸਾਥ ਧੁਖਾਇਕੇ ਦਖਣ ਜਾਵਾਂਗੇ, ਪਰ ਨੁਰੰਗੇ ਮੁਹੰਮਦੀ ਦਾ ਡੇਰਾ ਚੁਕਾਇਕੇ ॥ਤਾਂ ਉਹ (ਰੇਵਾਲ) ਗਇਆ, ਵਿਰੋਧ ਮਿਟਾਇਆ (ਯਕਸ਼ਾਂ ਦਾ ਵਿਰੁਧ) ॥ ਰੇਵਾਲ ਵਰ ਪਾਇ ਕਰ ਖੁਸ਼ੀ ਹੋਇਆ ॥ ਜਾਤੀ ਵੇਰ ਬੋਲਾ, ਤੁਮਕੋ ਅਪਦਾ ਵਰਸ ਕੀ ਹੋਵੈਗੀ ਤਾਂ ਮੈਂ ਮਿਲਾਂਗਾ ॥ ਗਾਇਤ੍ਰੀ ਕੋਪ ਕਰ ਕਹਿਆ ਸੀ, ਮੇਰਾ ਅਪਮਾਨ ਹੂਆ ॥ ਪਾਹੁਲ ਲਈ, ਗੁਰੂਕਿਆਂ ਸੋਂ ॥ ਤੁਸਾਂ ਸੁਚੇਤ ਰਹਣਾ, ਸਮੇਂ ਸਮੇਂ ਮੈਂ ਪਹੁੰਚਾਂਗਾ ॥

ਸਾਖੀ ਪੂਰੀ ਹੋਈ ॥੪੧॥ ਬੋਲੋ ਵਾਹਿਗੁਰੂ ਜੀ ॥



# ਸਾਖੀ ਬਤਾਲਵੀਂ

ਦੁਵੈਖੀ=ਸ਼ਿਰਕਤ ਵਾਲਾ, ਮੁਤੱਸਬੀ, ਸ਼ਰੈਈ।
ਅਰਦਾਸਾਂ=ਬੇਨਤੀਆਂ ਕਰਨੀਆਂ।
ਟੇਕੇ ਤੇ=ਲਗਾਨੇ ਸੇ।
ਕਰਮ ਦਾਤਾ=ਬਖਸ਼ਸ਼ ਕਰਨੇ ਵਾਲਾ, ਅਕਾਲ ਪੁਰਖ।
ਬਿਧਾਤਾ=ਫਲ ਪਰਦਾਤਾ (ਕਰਮੋਂ ਕਾ ਫਲ ਦੇਣੇ ਵਾਲਾ)।

---

ਏਕ ਬੇਰ, ਗੁਰੂ ਕੇ ਹਜੂਰ, ਸੰਗਤ ਜੁਰੀ (ਜੁੜੀ)॥ ਗੁਰੂ ਕੀ ਭੇਟ ਆਵੈ, ਅਰਦਾਸੀਆ ਸਿਖ ਅਰਦਾਸ ਕਰੇ॥ ਖਜਾਨਾ ਸਾਂਭਦਾ ਜਾਵੇ॥ ਕੋਈ ਰੁਪੈਯਾ, ਕੋਈ ਸਿਖ ਪੈਸਾ, ਮੁਹਰ, ਕੋਈ ਹਜ਼ਾਰ, ਇਸੀ ਤਰਾਂ ਖਜਾਨਾ ਜੁੜਿਆ॥ ਤਹਾਂ ਭਾਵਨਾ ਪੂਰੀਆਂ ਕਰੇ ਸਿਖਾਂ ਕੀਆਂ॥ ਊਹਾਂ ਬੈਠਾ ਥਾ ਕਾਜੀ ਸਲਾਹ ਦੀਨ, ਪਰ ਸਾਂਈ ਵਾਲਾ ਥਾ, ਦੁਵੈਖੀ ਨ ਥਾ॥

ਜਦ ਭੀੜ ਦੂਰ ਹੂਈ, ਕਾਜੀ ਪੁਛਿਆ, ਗੁਰੂ ਜੀ, ਤੁਮਾਰੇ ਸਿਖ ਅਰਦਾਸਾਂ ਕਿਉਂ ਕਰਤੇ ਹੈਨ॥ਬ੍ਰਹਮਣ ਕਹਿੰਦੇ ਹਨ, ਕਿ ਜੋ ਖੁਦਾਇ ਕਰੀ, ਸੋ ਭੋਗਦਾ ਹੈ ਅਤੇ ਤੁਸੀ ਭੀ ਲਿਖਦੇ ਹੋ ਹਿੰਦੂ, ਜੋ ਹੋਣੀ ਅਗੇ ਹੀ ਬਣ ਰਹੀ ਹੈ॥ ਤੇ ਅਸੀ

ਭੀ ਤੁਰਕ ਜਾਂਣਦੇ ਹਾਂ, ਕਿ ਕਰੀ ਹੂਈ ਰਬ ਦੀ ਨੂੰ ਕੌਣ ਮੋੜੇ ॥ ਤਾਂਤੇ ਤੁਮਾਰਾ ਮਾਰਗ ਕੈਸਾ ਹੈ ॥ ਆਪ ਖੁਸ਼ੀ ਹੋ ਪੁਤ੍ਰ, ਧਨ ਦੇਂਦੇ ਹੋ ॥ ਤਾਂ ਝੂਠ ਕਿਉਂ ਕਹਿੰਦੇ ਹੋ ॥ ਤਾਂ ਗੁਰੂ ਜੀ ਬੋਲੇ:—

ਕਾਜ਼ੀ ਜੀ, ਸੁਣੋ ॥ ਆਪ ਨੇ ਮੁਹਰ ਦਿਖਾਈ ਹਾਥ ਕੀ, ਅਰ ਲਗਾਇ ਦਿਖਾਈ ਕਾਗਦ ਪਰੁ ॥ ਪੀਛੈ ਕਹਿ ਸਮ-ਝਾਇਆ ॥ ਜਾਂ ਈਹਾਂ ਜਨਮ ਦਾ ਹੈਗਾ, ਤਾਂ ਕਰਮ ਹੋਣੀ ਲਿਖੀ ਜਾਂਦੀ ਹੈ ॥ ਜੈਸੇ ਮੁਹਰ ਵਾਲੇ ਪੁਠੇ ਹਰਫ ਲਿਖੇ ਥੇ, ਲਗਾਵਣ ਵਾਲਾ ਜਾਂ ਲਗਾਵੈ, ਸਿਧੇ ਹੋਇੰਗੇ ਟੇਕੇ ਤੇ ॥ ਤੈਸੇ ਹੀ ਕਰਮ ਦਾਤਾ, ਬਿਧਾਤਾ, ਮਸਤਕ ਪਰ ਲਿਖ ਕੇ ਇਹ ਕਹਿਆ, ਜਦ ਇਹ ਮਾਨੁਖ, ਗੁਰੂ ਪੀਰ ਅਗੇ ਮਥਾ ਨਿਵਾ-ਵੇਗਾ, ਤਾਂ ਅਖਰ ਸੂਧੇ (ਸਿਧੇ) ਹੋਇੰਗੇ ॥ ਫਲੁ ਹੋਇਗਾ ॥ਅਤੇ ਜੋ ਮਥਾ ਨਹੀਂ ਟੇਕੇਗਾ, ਤਾਂ ਕਰਮ ਪੁਠੇਹੀ ਰਹੇਂਗੇ ॥ ਮਥਾ ਟੇਕਨ ਤੇ, ਮੁਹਰ ਵਾਂਗਰ ਅਖਰ (ਕਰਮ) ਸਿਧੇ ਹੁੰਦੇ ਹਨ ਅਤੇ ਗੁਰੂ ਸਿਖਾਂ ਦੀ ਭਾਵਨਾ ਸਿਧੀ ਕਰਕੇ ਸੰਪੂਰਨ ਅਤੇ ਫਲਦਾਰ ਕਰਦੇ ਹਨ ॥ ਕਾਜ਼ੀ ਨੇ ਸਲਾਮ ਕੀਤੀ ਅਤੇ ਕਿਹਾ ਕਿ ਸਚੇ ਪਾਤਸ਼ਾਹ ਜੀ, ਸੰਸਾ ਦੂਰ ਹੂਆ ॥ ਬੋਲਿਆ, ਵਾਹਿ ਵਾਹਿ ਜੀ ਸਤਿਗੁਰ ਤੇਰਾ ਕਮਾਲ ॥ ਅੰਨ ਖੁਦਾਇ ਅਜ਼ਲ ਗੁਰੂ ਆਮਦੇ, ਅਰਥਾਤ ਠੀਕ ਹਮੇਂ ਖੁਦਾ ਕਾ ਹੀ ਦੀਦਾਰ ਹੂਆ ॥

ਕਦਮ ਮੁਬਾਰਕ ਅਸਤ, ਬੰਦੇ ਜਹਾਨ, ਪਾਰ ਕਰਦਮੇਂ ਅਰਥਾਤ ਆਪ ਕਾ ਕਦਮ ਮੁਬਾਰਕ ਹੈ, ਆਪ ਦੁਨੀਆਂ ਦਾਰੋਂ ਕੋ ਪਾਰ ਕਰਤੇ ਹੈਂ ॥

ਸਾਖੀ ਪੂਰੀ ਹੋਈ ॥ ੪੨ ॥ ਬੋਲੋ ਵਾਹਿਗੁਰੂ ਜੀ ॥

# ਕਾਜੀ ਸਲਾਹ ਦੀਨ ਤੇ ਬਖਸ਼ਸ਼ ਸਤਿਗੁਰੂ ਕਲਗੀਧਰ ਜੀ ਦਾ ਫੁਰਮਾਨ



ਜਦ ਭਾਈ ਬਗਾ ਸਿੰਘ, ਕਾਜੀ ਸਾਹਿਬ ਨੂੰ ਸਾਥ ਲੈਕੇ ਸ੍ਰੀ ਆਨੰਦਪੁਰ ਸਾਹਿਬ ਗਿਆ ਅਰ ਭਾਈ ਆਲਮ ਸਿੰਘ ਜੀ ਨੇ ਦੋਨਾ ਨੂੰ ਹਜੂਰੀ ਵਿਚ ਪੇਸ਼ ਕੀਤਾ, ਤਦ ਮਹਾਰਾਜ ਜੀ ਨੇ ਪਹਿਲੇ ਭਾਈ ਆਲਮ ਸਿੰਘ ਨੂੰ ਪੁਛਿਆ,ਕਿ ਉਹ ਢੱਗਾ ਸਿੰਘ ਬਗਾ ਸਿੰਘ ਸੁਹਣੀ ਸੁਖਮਨੀ ਸਾਹਿਬ ਦੇ ਅੰਮ੍ਰਿਤ ਕੂਅਟੇ ਤੋਂ ਰਸ ਧਾਰਾ ਦੇ ਗੇੜ ਗੇੜਨ ਵਾਲਾ ਕਿਥੇ ਹੈ ॥

ਪਰੰਤੂ ਜਦ ਬਗਾ ਸਿੰਘ ਹਜੂਰੀ ਮੇਂ ਹਾਜਰ ਹੂਆ, ਤਦ ਮਹਾਰਾਜ ਜੀ ਨੇ ਫਰਮਾਯਾ ॥ ਡਿਠਾ ਈ, ਸੁਖਮਨੀ ਦਾ ਰਸ ? ਹੈ:—

"ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮ ॥
ਭਗਤ ਜਨਾ ਕੈ ਮਨਿ ਬਿਸ੍ਰਾਮ" ॥

ਸੁਖਾਂ ਦੀ ਮਣੀ ਹੈ ਬਾਣੀ ॥ ਮਨਾ ਨੂੰ ਸੁਖ ਦੇਣੇ ਵਾਲੀ ਠੰਢਾਂ ਪਾਉਣ ਵਾਲੀ, ਸਤਿਗੁਰੂ ਅਰਜਨ ਦੇਵ ਜੀ ਦਾ ਰਬੀ ਦਿਲ, ਅਕਾਲ ਪੁਰਖ ਦਾ ਨਿਜ ਗਿਆਨ ਤੇ ਨਿਰਾ ਰਸ ਹੀ ਰਸ ॥ ਸੁਖਮਨੀ ਕਹਿੰਦੀ ਏ, ਮੇਰਾ ਅੰਮ੍ਰਿਤ ਪੀ ਤੇ ਪੀ ਜਾਉ

ਨਾਮ ਅੰਮ੍ਰਿਤ, ਬਗਾ ਸਿੰਘ !

ਬੱਗਾ ਸਿੰਘ ਦੀ ਬੇਨਤੀ:-

ਮਹਾਰਾਜ ਜੀ, ਆਪ ਦੇ ਕਦਮਾਂ ਦਾ ਸਦਕਾ ਖੋਤਿਅ ਨੂੰ ਵੀ ਕਬੂਰੀ ਦੀ ਸਾਰ ਪੈ ਗਈ ਏ ॥ ਦੇ ਦੋ ਨਾ ਆਪਣੇ ਕੂਲ਼ੇ ਕੂਲੇ, ਮਿਠੇ ਮਿਠੇ ਪੈਰ, ਲੰਘ ਜਾਣ ਮੇਰੇ ਕਾਲਜੇ ਦੇ ਵਿਚ ਖੁਭੇ ਜਾਣ ਓਥੇ ਤੇ ਖੁਭੇ ਰਹਿਣ ਅਤੇ ਬਗਾ ਚੰਮੜਿਆ ਰਹੇ:-

ਮਤਿ ਪੂਰੀ ਅੰਮ੍ਰਿਤ ਜਾਕੀ ਦ੍ਰਿਸ਼ਟ ॥
ਦਰਸ਼ਨ ਪੇਖਤ ਉਧਰਤ ਸ੍ਰਿਸ਼ਟ ॥
ਚਰਨ ਕੰਵਲ ਜਾਂਕੇ ਅਨੂਪ ॥
ਸਫਲ ਦਰਸ਼ਨ ਸੁੰਦਰ ਹਰਿ ਰੂਪ ॥

ਕਾਜੀ ਨੇ ਬਗੇ ਦਾ ਪਿਆਰਾ ਚਿਹਰਾ ਤਕ ਕੇ ਏਸ਼ ਵੇਲੇ ਹਾਹੁਕਾ ਲਿਆ ਤੇ ਸੋਚਿਆ, ਕਾਸ਼ ! ਮੈਂ ਇਲਮ ਦੇ ਮਥੇ ਕਦੇ ਨਾ ਲਗਦਾ ॥ ਕਾਸ਼ ! ਮਾਂ ਮੈਨੂੰ ਭੀ ਬਗਾ ਹੀ ਰਖਦੀ ॥ ਖਾ ਲਿਆ ਸਮਝ ਨੇ ਤੇ ਸਮਝ ਦੇ ਪੁਤ 'ਸ਼ਕ' ਨੇ ॥

# ਗੁਰੂ ਕਲਗੀਧਰ ਜੀ ਦਾ ਉਪਦੇਸ਼ ਕਾਜੀ ਸਾਹਿਬ ਨੂੰ

ਕਾਜੀ ਸਾਹਿਬ ਜੀ ! ਜਹਾਲਤ ਯਾਂ ਅਗਿਆਨ ਨਹੀਂ ਹੈ ਦਾਰੂ ॥

ਪਰ ਈਮਾਨ ਹੈ ਦਾਰੂ ॥

ਈਮਾਨ ਜਾਹਿਲਾਂ ਨੂੰ ਰੋਸ਼ਨੀ ਦੇਂਦਾ ਹੈ ਅਰ ਆਲਮਾਂ ਨੂੰ ਤਸਕੀਨਿ ਦਿਲ (ਠਹਰਾਉ ਅਤੇ ਸ਼ਾਂਤੀ) ॥ ਜਹਾਲਤ ਅਰ

ਇਲਮ ਇਨ੍ਹਾਂ ਦੋਵਾਂ ਵਿਚ ਜੋ ਘਾਟਾ ਹੈ, ਈਮਾਨ ਉਸ ਨੂੰ ਪੂਰਾ ਕਰਦਾ ਹੈ ਕਾਜੀ ਸਾਹਿਬ !

ਵਾਹਿ ਸਾਹਿਬ, ਵਾਹ ! ਕਮਾਲ ਹੈ ॥

ਗੁਰੂ ਜੀ, ਆਲਮ ਸਿੰਘ ਦੀ ਤਰਫ ਪ੍ਰੇਮ ਭਰੀ ਨਿਗਾਹ ਕਰਕੇ, ਕਿਉਂ ਭਾਈ ਆਲਮ ਸਿੰਘ ਜੀ; ਇਲਮ ਸੁਖਦਾਈ ਹੈ ਯਾਂ ਦੁਖਦਾਈ ॥

ਆਲਮ ਸਿੰਘ–ਅਗਰ ਆਪ ਕੇ ਚਰਨੋਂ ਕੀ ਪ੍ਰੀਤ ਹੋ, ਤਦ ਸੁਖਦਾਈ, ਨਹੀਂ ਤੇ ਆਕੜ ਤੇ ਹੈਂਕੜ ਦਾ ਕਿੱਲਾ ਹੀ ਹੈ ਵਿਦਜਾ, ਜੋ ਧੌਣ ਵਿਚ ਵੜਕੇ ਧੌਣ ਨੂੰ ਲਕੜ ਬਣਾ ਦੇਂਦੀ ਹੈ ॥ ਹਾਂ ਇਕ ਕੰਡਾ ਹੈ ਇਲਮ, ਜੋ ਦਿਲ ਵਿਚ ਰਹਿਕੇ ਅਪਨੇ ਆਪ ਨੂੰ ਦੁਖ ਦੇਂਦਾ ਹੈ ਅਰ ਦੂਸਰਿਆਂ ਨੂੰ ਭੀ ॥ ਪਰੰਤੂ ਜਦ ਆਪ ਕੀ ਪ੍ਰੀਤ ਦੀ ਤਾਰ ਵਿਚ ਵਿਦਜਾ ਪ੍ਰੋਤੀ ਜਾਵੈ,ਤਦ ਇਲਮ ਰਹਬਰੀ ਦਾ ਚਰਾਗ ਬਣਦਾ ਹੈ ॥

ਗੁਰੂ ਜੀ–ਕਾਜ਼ੀ ਸਾਹਿਬ ਸ਼ਕ ਨੂੰ ਦੂਰ ਕਰ ਲੌਂ,ਜਿਸਮ ਵਿਚ ਜੋ ਕਾਂਟਾ ਚੁਭਾ ਹੈ, ਉਸ ਨੂੰ ਬਾਹਿਰ ਕਰਨ ਨਾਲ ਹੀ ਨੀਂਦ ਔਂਦੀ ਹੈ ॥ ਦਿਲ ਵਿਚ ਜੋ ਸ਼ਕੋ ਸ਼ੁਬੇ ਦਾ ਕੰਡਾ ਹੈ, ਉਸ ਨੂੰ ਕਰਣ ਦੇ ਉਪਰੰਤ ਈਮਾਨ ਪੁਖਤਾ ਹੁੰਦਾ ਹੈ ॥

ਕ਼ਾਜੀ ਜੀ–ਬੇ ਅਦਬੀ ਮੁਆਫ ॥ ਮੈਂ ਆਪ ਨੂੰ ਵਰ ਦਾਨ ਦੇਂਦਿਆਂ ਦੇਖ ਦੇਖ ਕੇ ਸੋਚਦਾ ਰਿਹਾ ਹਾਂ, ਕਿ ਜੋ ਰਬ ਨੇ ਅਜ਼ਲ ਤੋਂ ਸਭ ਕੀ ਕਿਸਮਤ ਲਿਖ ਰਖੀ ਹੈ, ਤਾਂ ਇਹ ਕੌਣ ਹਨ ਦੇਣ ਹਾਰੇ ॥ ਤੇ ਜੋ ਸਭ ਨੇ ਅਪਨੇ

ਪਿਛਲੇ ਕੀਤਿਆਂ ਦਾ ਫਲ ਭੁਗਤਣਾ ਹੈ, ਤਾਂ ਇਹ ਕੌਣ ਹਨ ਬਦਲਣ ਵਾਲੇ ॥ ਫੇਰ ਕੁਫਰ ਮੈਨੂੰ ਏਥੇ ਲੈ ਜਾਂਦਾ ਰਹਿਆ ਹੈ ਕਿ ਐਵੇਂ ਕਿਉ ਇਹ ਕੁਛ ਕਰ ਰਹੇ ਹਨ ॥

ਸਤਿਗੁਰੂ ਜੀ,ਇਹ ਸੁਣ ਕੇ ਮੁਸਕਰਾਏ ਅਤੇ ਫੁਰਮਾਨ ਹੋਯਾ ਕਿ ਆਪ ਨੂੰ ਨ ਕੋਸੋ, ਅਰ ਏਧਰ ਧਿਆਨ ਦਿਉ ਅਰ ਇਕ ਰਮਜ਼ ਨੂੰ ਸਮਝੋ, ਤੁਹਾਡਾ ਸ਼ਕ ਉੜ ਜਾਵੇਗਾ ॥ ਇਹ ਕਹਿਕੇ ਕਾਗਜ਼ ਮੰਗਵਾਯਾ ਅਰ ਅਪਨੇ ਹਸਤ ਕੰਮਲਾਂ ਤੋਂ ਮੁਹਰ ਉਤਾਰ ਕੇ ਕਾਜੀ ਜੀ ਨੂੰ ਦਿਖਲਾਈ, ਕਿ ਦੇਖੋ, ਕਾਜੀ ਸਾਹਿਬ ਯਿਹ ਕਿਆ ਹੈ ॥

ਕਾਜੀ ਜੀ—ਮੁਹਰ ਛਾਪ ਹੈ ॥

ਗੁਰੂ ਜੀ—ਇਸ ਮੇਂ ਹਰਫ ਕਿਸ ਹਾਲਤ ਮੇਂ ਹੈਂ ॥

ਕਾਜ਼ੀ ਜੀ—ਪੁਠੇ ॥

ਤਦ ਮਹਾਰਾਜ ਜੀ ਨੇ ਮੁਹਰ ਨੂੰ ਸਿਯਾਹੀ ਲਗਾ ਕੇ ਕਾਗਜ਼ ਪਰ ਲਗਾਈ ਅਰ ਪੁਛਿਆ, ਕਾਜੀ ਜੀ, ਇਸ ਲਗੀ ਹੋਈ ਮੁਹਰ ਵਿਚ ਉਹੀ ਹਰਫ ਹੈਂ ਯਾਂ ਕਿ ਦੂਸਰੇ ॥

ਕਾਜੀ ਜੀ—ਉਹੀ ਹੈਨ, ਪਰੰਤੂ ਸਿਧੇ ॥

ਗੁਰੂ ਜੀ—ਜਦੋਂ ਮੋਹਰ ਕਜ਼ਾ ਦੀ ਤੁਹਾਡੇ ਹਥ ਹੁੰਦੀ ਹੈ ਤਾਂ ਕੁਛ ਸਾਰਦੀ ਹੈ।

ਕਾਜੀ ਜੀ—ਨਹੀ ਜੀ, ਜਦੋਂ ਲਗਦੀ ਹੈ, ਤਾਂ ਪਾਤਸ਼ਾਹੀਹੁਕਮ ਦਾ ਮੁਲ ਰਖਦੀ ਹੈ ॥

ਗੁਰੂ ਜੀ—ਕਲਮ ਯਾਂ ਤਕਦੀਰ ਮਥੇ ਲਿਖੀ ਹੈ ॥ ਕਰਮਾਂ ਅਨੁ-ਸਾਰ; ਯਾ ਅਜ਼ਲ ਦੇ ਹੁਕਮ ਅਨੁਸਾਰ ॥ ਜਦੋਂ ਮਸ-

ਤਕ ਨੀਉਂਦਾ ਹੈ, ਤੇ ਰਬ ਪਿਆਰੇ ਦੀ ਅਸੀਸ ਨਾਲ ਰਲਦੀ ਹੈ, ਤਾਂ ਪੁਠੇ ਸਿਧੇ ਹੋ ਜਾਂਦੇ ਹਨ ॥

"ਕਾਜੀ ਸੁਣ ਮਨ ਭਇਓ ਅਨੰਦ ॥
ਠਾਂਢਾ ਭਇਓ ਹਾਥ ਦ੍ਵੈ ਬੰਦ ॥
ਝੁਕ ਝੁਕ ਕਰੈ ਸਲਾਮ ਅਗਾਰੀ ॥
ਗੁਰ ਤਾਰੀਫ ਬਿਲੰਦ ਉਚਾਰੀ" ॥
(ਸ੍ਰੀ ਗੁਰੂ ਪ੍ਰਤਾਪ ਸੂਰਜ ਪ੍ਰਕਾਸ਼)

ਮੰਡੀ ਦੇ ਰਾਜੇ ਨੂੰ ਭੀ, ਜਦ ਉਹ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਆਯਾ, ਇਕ ਦਿਨ ਸ਼ਕ ਪੈਦਾ ਹੋਇਆ ਸੀ, ਜਦ ਉਸਨੇ ਸ਼ਬਦ ਸੁਣਿਆਂ ਸੀ, ਕਿ 'ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ" ॥

ਤਬ ਉਸ ਦੇ ਦਿਲ ਵਿਚ ਆਯਾ, ਕਿ ਜੋ ਲਿਖਿਆ ਹੋਯਾ ਹੀ ਹੋਣਾ ਹੈ, ਤਦ ਸਤਿਗੁਰੂ ਜੀ ਦਾ ਬੀਚ ਮੇਂ ਕਿਆ ਦਖਲ ਹੈ ॥ ਉਨਕੀ ਸ਼ਰਨ ਲੈਣੇ ਕਾ ਅਰ ਉਨ ਕੀ ਅਸੀਸ ਲੇਣੇ ਕਾ ਕਿਆ ਅਰਥ ਹੈ ॥ ਤਦ ਮਹਾਰਾਜ ਜੀ ਨੇ ਐਸਾ ਖੇਲ ਰਚਿਆ, ਕਿ ਜਦ ਰਾਜਾ ਰਾਤਿ ਨੂੰ ਸੋਯਾ ਤਦ ਚੰਡਾਲ ਕੇ ਘਰ ਜਨਮ, ਆਦਕ (ਸਾਖੀ ਵਿਚੋਂ ਪੜ੍ਹੋ ਇਸ ਤੋਂ ਅਗੇ) ॥

ਇਹ ਸਾਖੀ ਦਾ ਭੀ ਇਹੋ ਪ੍ਰਯੋਜਨ, ਕਿ ਜੀਵ ਕਰਮ ਦਾ ਕਰਨਹਾਰ ਹੈ ॥ ਜੀਵ ਦਾ ਦੇਹ ਧਾਰਨ ਤੋਂ ਪਹਿਲਾਂ ਕੋਈ ਕਰਮ ਨਹੀਂ ਸੀ, ਜਿਹੜਾ ਕਿ ਇਸ ਨੂੰ ਬੰਧਨ ਵਿਚ ਲਿਆ ਸਕੇ ॥

ਕਾਜੀ ਜੀ, ਕਰਮ ਅਨਾਦੀ ਤੇ ਅਨੰਤ ਨਹੀਂ ॥

ਗੁਰ ਪ੍ਰਮਾਨ-ਕਰਮ ਬਧਤੁਮ ਜੀਉ ਕਹਤ ਹਹੁ ਕਰਮਹਿ ਕਿਨ ਜੀਉ ਦੀਨ ਰੇ' ਕਿਨ ਕਰਮੋਂ ਨੇ ਜੀਵ ਨੂੰ ਜਨਮ ਦੀਯਾ ॥ ਜੋ ਜੋ ਚੀਜ ਦੁਨਿਯਾਂ ਮੇਂ ਹੂਈ ਹੈ, ਵਹੁ ਕਿਨ ਕਰਮੋਂ ਕੇ ਜ਼ਿਰੀਏ ਹੂਈ, ਜਦ ਕਿ ਪਹਿਲੇ ਜਿਸਮ ਹੀ ਨਹੀ ਥਾ।

ਜਦ ਜੀਵ (ਆਤਮਾ) ਪਹਿਲੇ ਸਰੀਰ ਵਿਚ ਆਯਾ, ਤਦ ਕਿਸ ਕਰਮ ਦੀ ਸਜ਼ਾ ਮੇਂ ਆਯਾ, ਯਾਂ ਕਿਨ ਕਰਮੋ ਕਾ ਫਲ ਇਸੇ ਲਗਾ, ਜਦ ਕਰਮ ਜਿਸਮ ਦੇ ਬਗੈਰ ਨਹੀਂ ਹੋ ਸਕਤਾ ॥ ਅਰ ਉਸ ਵਕਤ ਜਿਸਮ ਕੋਈ ਥਾ ਹੀ ਨਹੀ ॥ ਤਦ ਯਿਹ ਖੇਲ ਕੈਸੇ ਹੂਆ ॥ ਅਸਲ ਮੇਂ ਬਾਤਿ ਯਿਹ ਹੈ, ਕਿ ਪਹਿਲੇ ਹੁਕਮ ਸੇ ਹੀ ਯਿਹ ਸ੍ਰਿਸ਼ਟੀ ਰਚੀ ਗਈ, ਅਰ ਸਭ ਪੈਦਾਇਸ਼ ਹੋ ਗਈ ਇਸ ਦੇ ਉਪਰੰਤ ਕਰਮ ਕਾ ਸਿਲ-ਸਲਾ ਜਾਰੀ ਹੋਇਆ ॥ ਜਬ ਹੁਕਮ ਸੇ ਹੀ ਸਭ ਬਾਤ ਹੂਈ, ਤਦ ਹੁਕਮੀ ਦੇ ਹੁਕਮ ਮੇਂ ਅਬ ਰਹਿਣਾ ਅਰ ਉਸ ਦੀ ਚਰਨ ਸ਼ਰਨ ਜਾਨੇ ਸੇ ਹੀ ਸਰਬ ਕਰਮੋਂ ਕਾ ਨਾਸ਼ ਹੋ ਸਕਤਾ ਹੈ ॥ ਕਿਉਂਕਿ ਜਦ ਸਭ ਉਸਕੇ ਹੁਕਮ ਸੇ ਹੀ ਹੈ, ਤੋ ਫਿਰ ਹੁਕਮੀ ਕਾ ਹੁਕਮ ਬੂਝਨਾ ਹੀ ਪ੍ਰੇਮ ਗਤੀ ਕੋ ਪ੍ਰਾਪਤ ਕਰਨਾ ਹੈ ॥

"ਹੁਕਮ ਬੂਝ ਪਰਮ ਗਤ ਪਾਈ" ॥

ਜਦ ਇਹ ਪੁਰਸ਼ ਨਾਮ ਕਾ ਸਿਮਰਨ ਕਰੇਗਾ, ਤੋ ਹੁਕਮੀ ਕੇ ਹੁਕਮ ਸੇ ਸਭ ਕਰਮੋਂ ਕਾ ਐਸਾ ਨਾਸ਼ ਹੋਗਾ, ਜੈਸੇ ਲਕੜੀਓਂ ਕੇ ਢੇਰ ਕੋ ਜਰਾ ਸੀ ਆਗ ਜਲਾ ਦੇਤੀ ਹੈ ॥

"ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥

( ੧ ) ਕਰਮ ਜੀਵ ਨੇ ਜਿਸਮ ਧਾਰ ਕਰ ਕੀਏਹੈਂ;ਇਸ ਲੀਏ ਕਰਮੋਂ ਕਾ ਆਦਿ ਹੈ।

( ੨ ) ਜਿਸ ਦਾ ਆਦਿ ਹੈ, ਉਸਦਾ ਅੰਤ ਭੀ ਹੈ।

( ੩ ) ਜਿਸ ਦਾ ਆਦਿ ਅੰਤ ਹੈ, ਉਹ ਕਾਲ ਦੀ ਮਾਤਹਿਤ ਹੈ।

( ੪ ) ਜੋ ਕਾਲ ਅਧੀਨ ਹੈ, ਉਸਦੀ ਮਿਆਦ ਘਟ, ਵਧ ਹੋ ਸਕਦੀ ਹੈ ॥ ਕਾਜੀ ਸਾਹਿਬ, ਜਦ ਜੀਵ ਪਹਿਲੇ ਪਹਿਲ ਜਿਸਮ ਵਿਚ ਆਯਾ, ਕਿਨ ਕਰਮੋਂ ਕੀ ਸਜਾ ਯਾ ਫਲ ਮੇਂ ਆਯਾ॥ ਦਿਹ ਰਹਿਤ ਨੇ ਕੌਣ ਸਾ ਕਰਮ ਕੀਆ ਥਾ ॥ ਕਰਮ ਕਰਣਾ ਜੀਵ ਦਾ ਸਰੀਰ ਧਾਰ ਕਰ ਹੀ ਹੂਆ ਕਰਤਾ ਹੈ ॥ ਜਿਸ ਕਾ ਹੁਕਮ ਸਜ਼ਾ ਹੈ ਉਹ ਬਖਸ਼ਿੰਦ ਭੀ ਹੈ ਅਰ ਬਖਸ਼ ਭੀ ਸਕਦਾ ਹੈ,ਉਹ ਪੁਠਿਆਂ ਨੂੰ ਸਿਧਾ ਭੀ ਕਰ ਸਕਦਾ ਹੈ ॥

### ਕਾਜੀ ਜੀ ਨੂੰ ਹੋਰ ਉਪਦੇਸ਼:-

ਕਾਜੀ ਸਾਹਿਬ, ਦਿਲੀ ਵਿਚ ਇਕੇਰਾ ਗੁਰੂ ਨਾਨਕ ਦੇਵ ਜੀ ਨੇ ਮੋਇਆ ਹਾਥੀ ਜਿਵਾਲ ਦਿਤਾ ਸੀ ਤਰਸ ਖਾਕੇ ਹਾਥੀਵਾਨਾਂ ਤੇ, ਤਦ ਲੋਧੀ ਬਾਦਿਸ਼ਾਹ ਆ ਗਿਆ ਤੇ ਆਖਣ ਲਗਾ, ਹਾਥੀ ਫੇਰ ਮਰ ਜਾਏ ॥ ਤਾਂ ਸਤਿਗੁਰਾਂ ਕਿਹਾ, "ਮਰ ਵੈਸੀ ॥"

ਜਾਂ ਹਾਥੀ ਮਰ ਗਿਆ, ਤਾਂ ਲੋਧੀ ਨੇ ਕਿਹਾ, ਫੇਰ ਜੀਵਾਲੋ ॥ ਤਾਂ ਸਤਿਗੁਰਾਂ ਨੇ ਆਖਿਆ, ਫਕੀਰ ਰਬ ਰੂਪੀ ਅਗਨੀ ਵਿਚ ਪੈ ਕੇ ਅਗਨ ਰੂਪ ਹੋ ਜਾਂਦੇ ਹਨ। ਸਾਈਂ ਦੀ ਬੰਨੀ, ਛੁਡਾਇ ਦੇਂਦੇ ਹਨ, ਪਰ ਉਨ੍ਹਾਂ ਦੀ ਬਧੀ ਛੁਟਣੇ ਤੇ

ਰਹੀ ॥ ਕਿਉਂ ਕਰ ਜੋ ਅਗ ਵਿਚ ਹਥ ਤੇਜੀ ਨਾਲ ਫੇਰਕਵੀਏ ਤਾਂ ਸਲਾਮਤ ਨਿਕਲ ਜਾਂਦਾ ਹੈ, ਪਰ ਅਗ ਨਾਲ ਲਾਲ ਹੋਏ ਲੋਹੇ ਨਾਲ ਹਥ ਛੁਹਕੇ ਸਲਾਮਤ ਨਹੀ ਨਿਕਲਦਾ ॥

ਕਾਜ਼ੀ ਜੀ, ਏਥੇ ਭੀ ਇਹੋ ਉਪਦੇਸ਼ ਹੈ, ਕਿ ਹਰੀ ਦੇ ਰੰਗ ਰਤੜੇ ਗੁਰੂ, ਕਰਮਾਂ ਦੇ ਕਾਠ ਨੂੰ ਸਾੜ ਸਕਦੇ ਹਨ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਕ ਹੈ, ਵਾਹਿਗੁਰੂ ਜੀ ਕਹਿੰਦੇ ਹਨ:-

"ਮੇਰੀ ਬਾਂਧੀ ਭਗਤ ਛੁਡਾਵੈ,
ਬਾਂਧੈ ਭਗਤ ਨ ਛੂਟੈ ਮੋਹਿ ॥
ਏਕ ਸਮੈ ਮੋਕਉ ਗਹਿ ਬਾਂਧੈ,
ਤਉ ਫੁਨਿ ਮੋ ਪੈ ਜਬਾਬ ਨ ਹੋਇ" ॥

ਬੱਗਾ ਸਿੰਘ—ਕਾਜੀ ਸਾਹਿਬ, ਹਿਸਾਬ, ਕਿਤਾਬ, ਲੇਖੇ, ਬਹੀਆਂ ਕਰਮ ਦੇ ਸਿਲਸਿਲੇ ਨੂੰ ਸੜਵਾਉ ॥ ਮੰਗੋ, ਨਾਮ, ਦਾਨ ਤੇ ਸਵਾਦ ॥ ਤਦ ਕਾਜੀ ਜੀ ਨੇ ਬਖਸ਼ਸ਼ ਮੰਗੀ ॥ ਗਰੀਬ ਨਵਾਜ਼, ਏਹ ਬੇ ਸੂਝ ਰਸਤਾ ਢੂੰਢ ਢੂੰਢ ਕੇ ਫਿਰ ਗੁਮਰਾਹ ਹੁੰਦਾ ਹੈ ॥ ਦਾਸ ਨੂੰ ਠੀਕ ਟਿਕਾਨਾ ਬਖਸ਼ੋਂ ॥ ਆਪ ਦਾ ਹੀ ਫੁਰਮਾਨ ਹੈ, ਕਿ ਹਜ਼ਾਰੋਂ ਮਣ ਲਕੜੀਆਂ ਦੇ ਢੇਰ ਨੂੰ ਇਕ ਰਤੀ ਭਰ ਅਗ ਭਸਮ ਕਰ ਦੇਂਦੀ ਹੈ ॥ ਕੀਹ ਅਸੀ ਅਤੇ ਕੀਹ ਸਾਡੇ ਕਰਮ ॥ ਗਿਣਤੀ ਮਿਣਤੀ ਦੀ ਉਮਰ, ਗਿਣਤੀ ਵਿਚ ਕਰਮ, ਪਰ ਬਖਸ਼ਸ਼ ਬੇ ਗਿਣਤ ॥

ਗਿਣਤੀ ਨੂੰ ਬੇ ਗਿਣਤੀ ਡੋਬ ਲੈਂਦੀ ਹੈ ॥ ਆਪ ਦੀ ਸ਼ਰਨ ਦੀ ਚੰਗਿਆੜੀ ਸਭ ਕਰਮਾਂ ਦੇ ਭਸਮ ਕਰਨੇ ਨੂੰ ਸਮਰਥ ਹੈ ॥ ਮਿਹਰ ਨਾਲ ਸੂਲੀਆਂ ਦੇ ਕੰਡੇ ਹੁੰਦੇ ਹਨ ॥ਹਥਾਂ ਦੀ ਬਰਕਤ ਨਾਲ ਪੁਠਿਓਂ ਸਿਧੇ ਹੋ ਜਾਂਦੇ ਹਨ ॥ 'ਸੋ ਨਰ ਕਾਲ ਫਾਂਸ ਤੇਂ ਬਾਂਚੇ, ਜੋ ਹਰਿ ਸ਼ਰਣ ਸਿਧਾਏ' ॥

ਕਾਜੀ ਜੀ ਨੂੰ ਅਜ ਸਮਝ ਆਈ, ਕਿ ਰਬ ਦਾ ਨਾਮ, ਰਬ ਦਾ ਪ੍ਰੇਮ ਹੈ ॥ ਰਬ ਦਾ ਪ੍ਰੇਮ, ਆਤਮ ਰਸ ਇਲਾਹੀਸਰੂਰ (ਨਸ਼ਾ) ਹੈ ॥ ਦੂਜੇ ਕੁਲ ਝਗੜੇ ਪ੍ਰੇਮ ਦੇ ਮੰਡਲ ਤੋਂ ਬਾਹਰ ਹੈਂ ॥ ਜਦੋਂ ਇਹ ਰਸ ਆਯਾ, ਦੂਸਰੇ ਰਸਾਂ ਦੇ ਲੇਖੇ ਪਤੇ ਭੁਲ ਗਏ ॥

ਸਤਿਗੁਰੂ ਕਲਗੀਧਰ ਜੀ ਨੇ ਸ਼ਫਕਤ ਦਾ ਹਥ ਕਾਜੀ ਸਾਹਿਬ ਦੇ ਸਿਰ ਤੇ ਰਖਿਆ ਅਤੇ ਰੂਹਾਨੀਅਤ ਨੂੰ ਜਗਾ ਦਿਤਾ ॥

ਨਾਮ ਦੀ ਰੌ ਨੇ ਉਸਦੇ ਵਜੂਦ ਵਿਚ ਅਸਰਾਤ ਕੀਤਾ ਅਰ ਕਾਜੀ ਸਾਹਿਬ ਇਲਾਹੀ ਨੂਰ ਦੇ ਰੰਗ ਵਿਚ ਰੰਗੇ ਗਏ॥ ਐਸਾ ਰੰਗ ਚੜ੍ਹਿਆ ਕਿ ਦੁਨਿਆਵੀ ਅਰਾਂ ਦੀਨ ਇਸਲਾਮ ਦੇ ਤਅਲਕਾਤ ਸੇ ਇਕ ਬੁਲੰਦ ਮਰਤਬਾ ਪਾਯਾ ॥

"ਇਹੁ ਹਰਿ ਰਸੁ ਪਾਵੈ ਜਨੁ ਕੋਇ ॥
ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥
ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥
ਜਾਂਕੈ ਮਨਿ ਪ੍ਰਗਟੈ ਗੁਨਤਾਸ ॥
ਆਠ ਪਹਰ ਹਰਿ ਕਾ ਨਾਮੁ ਲੇਇ ॥

ਸਚੁ ਉਪਦੇਸ਼ ਸੇਵਕ ਕਉ ਦੇਇ ॥
ਮੋਹ ਮਾਇਆ ਕੈ ਸੰਗਿ ਨ ਲੇਪੁ ॥
ਮਨ ਮਹਿ ਰਾਖੈ ਹਰਿ ਹਰਿ ਏਕੁ ॥
ਅੰਧਕਾਰ ਦੀਪਕ ਪਰਗਾਸੇ ॥
ਨਾਨਕ ਭਰਮ, ਮੋਹ, ਦੁਖ ਤਹਤੇ ਨਾਸੇ ॥"

ਨੋਟ—ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਅਤੇ ਗੁਰੂ ਕਲਗੀ-ਧਰ ਚਮਤਕਾਰ ਦੇ ਕੁਝ ਹਵਾਲੇ ਭੀ ਦਿਤੇ ਗਏ ਹਨ ॥ ਅਪਨੇ ਪਰਮ ਮਿਤ੍ਰ ਮਹਾਰਾਜ ਸੰਤ ਵੀਰ ਸਿੰਘ ਜੀ ਦੀ ਆਗਿਆ ਉਨਾਂ ਦੀ ਜ਼ਿੰਦਗੀ ਵਿਚ ਦਾਸ ਨੇ ਉਨਾਂ ਤੋਂ ਲੈ ਲਈ ਸੀ, ਜਦ ਕਿ ਆਪ ਸੋਲਨ ਮਿਲੇ ਸਨ ॥



## ਸਾਖੀ ਤਰਤਾਲਵੀਂ

ਗੁਰੂ ਜੀ ਕੇ ਹਜ਼ੂਰ ਸੰਗਤ ਦਰਸ਼ਨ ਕਰਕੇ, ਭਾਵਨਾ ਜੈਸੀ, ਤੈਸੀ ਕਾਮਨਾ, ਪੂਰੀਆਂ ਕਰਾਤੇ ਥੇ ॥ ਤਾਂ ਗੁਰੂ ਜੀ, ਕਿਹਾ ਕੋਈ ਐਸੀ ਤਰੀਮਤ ਹੈ, ਜਿਸ ਨੇ ਮਰਦ ਕਾ ਮੂੰਹ ਨਾ ਫਿਟ-ਕਾਰਿਆ ਹੋਵੈ, ਬਡੇ, ਛੋਟੇ ਦਾ ॥ ਸਭ ਸਿਖਣੀਆਂ ਚੁਪ ਕਰਿ ਰਹੀਆਂ ॥ ਤਦੋਂ ਇਕ ਸਿਖ ਦੀ ਬੇਟੀ ਉਠੀ, ਹਥ ਜੋੜ ਕੇ

ਬੋਲੀ, ਸਚੇ ਪਾਤਿਸ਼ਾਹ ਜੀ, ਮੈਂ ਮਰਦ ਦਾ ਮੂੰਹ ਕਦੇ ਨਹੀਂ ਫਿਟਕਿਆ, ਅਤੇ ਪੁਤ੍ਰ ਨੂੰ ਭੀ ਨਹੀਂ ਝਿੜਕਿਆ ॥

ਤਾਂ ਬਚਨ ਹੂਆ, ਸਿਖ ਕੀ ਬੇਟੀ, ਸਿਖ ਸੰਗਤਿ ਕਿਸ ਤਰਾਂ ਪ੍ਰਤੀਤ ਕਰੈ ॥ ਤਾਂ ਉਨ ਭਾਗਣ (ਨੇਕ ਨਸੀਬੋਂ ਵਾਲੀ) ਨੇ ਕਿਹਾ ਮਹਾਰਾਜਜੀ,ਮੇਰਾ ਬਾਪ ਦੀਵਾਨਸੀਪਾਤਿਸ਼ਾਹੀ ਅਤੇ ਅਸੀ ਖਤ੍ਰੀ ਹਾਂ, ਆਗਰੇ ਵਿਚ ਰਹਿੰਦੇ ਸੀ ॥ ਮੇਰਾ ਬਾਪ ਮੋਰਾ, ਸੁਣਤੇ ਹੀ ਪਾਤਿਸ਼ਾਹ ਨੇ ਸਾਡਾ ਘਰ ਜ਼ਬਤ ਕਰਾ ॥ ਮੁਹਰ ਜ਼ਬਤੀ ਕੀ ਲਗਾਈ ਅਤੇ ਚੌਂਕੀ (ਪੋਲੀਸ) ਬੈਠਾਈ, ਅਤੇ ਕਹਿਆ, ਕੋਈ ਹੈ ਉਸ ਕੀ ਸੰਤਾਨ ॥ ਲੋਕਾਂ ਕਹਿਆ, ਸਾਤ ਬੇਟੀਆਂ ਹੈਨ ਅਤੇ ਅਠਵਾਂ ਅਧਾਨ ਹੈਗਾ ਅਰਥਾਤ ਦੀਵਾਨ ਸਾਹਿਬ ਕੀ ਔਰਤ ਕੋ ਗਰਭ ਹੈ ॥ ਤਾਂ ਬਾਦਸ਼ਾਹ ਕਹਿਆ, ਦੇਖ ਲੇਵੋ, ਜੇ ਲਉਂਡਾ ਹੋਗ ਤਾਂ ਖਲਾਸ, ਸਭ ਕੁਛ ਉਸ ਲੜਕੇ ਕੇ ਨਾਮ ਪਰ ਵਾਪਸ ਕਰੋ ॥ ਤਾਂ ਕਿਤਨੇ ਕੁ ਦਿਨ ਬੀਤੇ, ਤਾਂ ਲੌਂਡਾ ਪੈਦਾ ਹੋਇਆ ॥ ਦਮਾਮੇ, ਨੌਬਤਾਂ ਬਜੀਆਂ॥ ਬਾਦਸ਼ਾਹ ਨੇ ਸੁਣਿਆਂ ॥ ਹੁਕਮ ਦੀਆ, ਕਿ ਖਲਾਸ ਕਰੋ ॥ ਰੋਜ਼ੀਨਾ ਲਗਾ ਮਿਲਣੇ, ਘਰ ਖਲਾਸ ਹੂਆ ਅਤੇ ਚੌਂਕੀ ਉਠ ਖੜੀ ਹੂਈ ॥ ਆਦਰ ਲਗੇ ਕਰਣ, ਸਭ ਇਜ਼ਤ ਕਰਣੇ ਲਾਗੇ ॥

ਤਾਂ ਮੈਂ ਸਤਿ ਭੈਣਾਂ ਵਿਚ ਕਹਿਆ, ਧੰਨ ਮਰਦ ਦਾੜੀ ਜਿਸਦੇ ਪਿਛੇ ਪਰਵਾਰ ਛੁਟਿਆ ॥ ਜਿਸ ਦਾੜੀ ਤੇ ਜਪ,ਪ੍ਰਯੋਗ ਤਪ ਸਭ ਫਲਦਾ ਹੈ ॥

ਮੂਲ –ਕਬੂਲ ਦਾੜ੍ਹੀ ਦਰਗਾਹ, ਮਰਦ, ਕਚੈਹਰੀ ਦਰ ॥
ਅਰਥ–ਮਰਦ ਕੀ ਦਾੜੀ ਬਾਦਸ਼ਾਹੀ ਦਰਬਾਰ ਮੇਂ ਕਬੂਲ ਹੈ॥

ਮੂਲ –ਬਗੈਰ ਦਾੜ੍ਹੀ ਪਗੜ੍ਹੈਹ ਮਰਦ ॥

ਅਰਥ–ਮਰਦ ਕੀ ਦਾਹੜੀ ਕੇ ਬਗੈਰ (ਮਰਦ ਬਗੈਰ), ਹਮ ਸਭ ਪਕੜੇ ਗਏ ॥

ਮੂਲ –ਨਾ ਸਤਿ, ਐਨ ਅਊਰਤ ਬਦਨੋਹ ॥

ਅਰਥ–ਯਿਹ ਠੀਕ ਹੈ, ਔਰਤ ਪ੍ਰਵਾਨ ਨਹੀਂ ॥

ਸਚੇ ਪਾਤਿਸ਼ਾਹ; ਮੈਂ ਕਰ ਲਈ ਪ੍ਰਤੀਤ ॥ ਮਰਦ ਜੰਮਦੇ ਹੀ, ਬੰਦ ਖਲਾਸ (ਆਜ਼ਾਦੀ ਪ੍ਰਾਪਤ ਹੋਈ) ॥ ਜਨਾਨੀ ਸਾਤ ਥੀਂ, ਤਾਂ ਭੀ ਮੁਲਾਜਾ ਨਾ ਕਰਿਆ ਅਰਥਾਤ ਕਿਸੀ ਕੀ ਭੀ ਕੋਈ ਪ੍ਰਵਾਹ ਨਾ ਕੀ ॥

ਮੂਲ –ਧੰਨ ਦਾੜੀ ਸਚੀ ॥

ਅਰਥ–ਧੰਨ ਮਰਦ ਅਰ ਧੰਨ ਪੁਰਸ਼ ਕੀ ਮੌਜੂਦਗੀ ॥

ਮੂਲ –ਜਨ, ਜੁਮਲ, ਜੰਮਹਿ ॥

ਅਰਥ–ਜਮਾਲ ਇਸੀ ਮੇਂ ਹੈ, ਕਿ ਪੁਰਸ਼ ਕਾ ਹੋਣਾ ॥

ਮੂਲ –ਲਹਨਤ ਹਰਿ ਰੋਜੇ, ਹਰ ਦਮੇ ॥

ਅਰਥ–ਮਨੁਸ਼ ਦੇ ਬਗੈਰ, ਹਮੇਸ਼ ਹੀ ਜਿੰਦਗੀ ਪਰ ਲਹਨਤ ਹੈ ॥

ਮੂਲ –ਮਰਦ ਜੰਮਹ, ਦਰ ਗੋਸ਼ ਖੈਰ ਕਰਦਮੇ ॥

ਅਰਥ–ਇਨਸਾਨ ਪੈਦਾ ਹੂਆ, ਖੈਰ ਮਨਾਈ ॥

ਮੂਲ –ਦਾਹੜੀ ਬੰਦਗੀ,ਐਨ ਖੁਦਾਇ ਦੀਦਾਰ ਸੁਮਾਰੇ ॥

ਅਰਥ–ਮਰਦ ਬਰਤਰ ਹੈ ਅਰ ਠੀਕ ਖੁਦਾ ਕਾ ਦੀਦਾਰ ਗਿਨਾ ਹੈ ॥

ਮੂਲ –ਬਗੈਰ ਦਾਹੜੀ ਸ਼ੈਤਾਨ, ਬਿਸਾਹ ਨ ਕਰਦਮੇ ॥

ਅਰਥ–ਮਰਦ ਦੇ ਬਗੈਰ, ਹਮੇਂ ਸ਼ੈਤਾਨ ਤਸੱਵਰ ਕੀਆ

(ਖਿਆਲ ਕੀਤਾ) ਅਰ ਸਾਡੇ ਤੇ ਯਕੀਨ ਨਾ ਕੀਤਾ ॥
ਤਾਂ ਗੁਰੂ ਜੀ ਕਹਿਆ, ਧੰਨ ਤੇਰੀ ਪ੍ਰਤੀਤ ॥

ਮੂਲ –ਸਿਖੋ ! ਦਾਹੜੀ ਤਾਰੀਫ, ਕੇਸ਼ ਸੁਮਾਰ ਬਾਲਤਣ ॥

ਅਰਥ–ਪਿਆਰੇ ਗੁਰ ਸਿਖੋ, ਮਰਦ ਦੀ ਤਾਰੀਫ (ਸਿਫਤ), ਕੇਸ਼ ਅਤੇ ਦਾਹੜੀ ਕੀ ਕਦਰੋ ਕੀਮਤ ਲੜਕਪਨ (ਬਾਲ ਅਵਸਥਾ) ਸੇ ਹੀ ਕੀ ਜਾਤੀ ਹੈ, ਜੈਸਾ ਕਿ ਆਪ ਨੇ ਇਸ ਸਾਖੀ ਵਿਚ ਸੁਣ ਲਿਆ ਹੈ ॥

ਮੂਲ –ਬਗੈਰ ਦਾਹੜੀ, ਬਦਨ, ਚਸ਼ਮ ਨ ਦੀਦਮੇ ॥

ਅਰਥ–ਬਗੈਰ ਮਰਦ ਕੇ, ਮੂੰਹ ਅਰ ਅੱਖ ਕਿਸੀ ਦਾ ਭੀ ਕੋਈ ਮੂਲ ਨਹੀਂ ਪੈਂਦਾ ॥

ਸਾਖੀ ਪੂਰੀ ਹੋਈ ॥ ੪੩ ॥

॥ ਬੋਲੋ ਵਾਹਿਗੁਰੂ ਜੀ ॥



## ਸਾਖੀ ਚੌਤਾਲਵੀਂ

ਏਕ ਬੇਰ ਗੁਰੂ ਜੀ ਬੈਠੇ ਥੇ ॥ ਸਿਖਾਂ ਪੁਛਿਆ, ਜੀ ਸਚੇ ਪਾਤਿਸ਼ਾਹ, ਭਾਣਾ ਗੁਰੂ ਕਾ, ਜਿਉਂ ਚਾਹੋ, ਵਿਹਾਰ ਤਿਵੈਂ ਤੋਰੋ, ਪਰ ਖਰਚੁ ਚਾਹੀਏ ਕੁਛ, ਸਿਆਲ ਆਇਆ ਹੈ॥ ਇਤਨੇ ਕਹਿੰਦੇ ਸੇ, ਜੋ ਇਕ ਵਣਜਾਰੇ ਸਿਖ ਨੇ ਦੋ ਹਜਾਰ ਰੁਪੈਯਾ ਧਰਕੇ ਮਥਾ ਆਣ ਟੇਕਿਆ ॥ ਗੁਰੂ ਜੀ ਬੋਲੇ, ਕੈਸਾ ਹੈ, ਅਤੇ ਤੂੰ ਕਿਦਾ (ਕਿਸਦਾ) ਸਿਖ ਹੈਂ ਅਤੇ ਕਿਥੇ ਰਹਿੰਦਾ ਹੈਂ ॥ ਤਾਂ ਉਹ ਬੋਲਿਆ, ਮੁਲਤਾਨ ਦਾ ਹਾਂ, ਅਤੇ ਮੁਰੀਦ ਨਗਾਹੇ ਦਾ ਹਾਂ ॥ ਏਥੈ ਖੇਵਟ ਮਾਲ (ਸੌਦਾਗਰੀ ਕਾ ਮਾਲ) ਲੈ ਕਰਿ ਆਇਆ ਥਾ ॥ ਮਾਲ ਬਿਕੇ ਨਾਹੀਂ ॥ਤਾਂ ਮੈਂ ਪੁਛਿਆ ਕੋਈ ਗੁਰ ਪੀਰ ਜਾਹਰਾ ਹੈ?॥ਸੁਖਨਾ ਸੁਖੀਏ॥ਲੋਕਾਂ ਕਹਿਆ, ਗੁਰੂ ਹੈ ਆਜ ਦੇ ਪਹਿਰੇ ਦਾ ॥ ਤਾਂ ਮੈਂ ਸੁਖੀ, ਸਾਠ ਹਜਾਰ ਕੇ ਨਫੇ ਦੇ ਦਸਵੰਧ ਕੀ ਭੇਟਾ ਆਣੀ ਹੈ, (ਸਾਠ ਹਜਾਰ ਕਾ ਮਾਲ ਥਾ, ਉਸ ਸੇ ਜੋ ਨਫਾ ਹੂਆ ਹੈ, ਉਸ ਕੀ ਦਸਵੰਧ ਦੋ ਹਜਾਰ ਰੁਪੈਯਾ ਹੈ) ॥ ਬਚਨ ਕਹਿਆ ਗੁਰੂ ਜੀ, ਜਿਸ ਕਾ ਖੇਤ, ਤਿਸੀ ਕਾ ਅੰਨ ॥ ਗਊ ਖਾਂਦੀ ਹੋਵੈ ਖੇਤ, 'ਮੁਸਾਫਰ ਹਟਾਵੈ ਤਾਂ ਖੇਤ ਦਾ ਦਾਵੇਦਾਰ ਨਹੀਂ ਹੁੰਦਾ ॥ ਤੂੰ ਮੁਰੀਦ ਹੈਂ ਜਿਸਕਾ, ਉਸੀ ਕੀ ਭੇਟ ਦਿਹ ॥ ਗੁਰੂ ਕੇ ਰਾਹ ਤੋਂ ਨਹੀਂ ਮਾਰਦੇ ॥

ਤਾਂ ਉਸ ਵਣਜਾਰੇ ਕਹਿਆ, ਗੁਰੂ ਜੀ, ਮੈਂ ਤਾਂ ਪਿਛਲੀ ਸੁਣਾਈ ਹੈ ਮੁਰੀਦੀ ॥ ਜਾਂ ਮੈਂ ਸੁਖ (ਸੁਖਨਾ) ਗੁਰੂ ਦੇਘਰ ਤੇ ਪਾਈ, ਤਾਂ ਹੁਣ ਸਿਖ ਹੂਆ ॥ ਪਿਛਲਾ ਗੁਨਾਹ ਬਖਸ਼ੋ ॥ ਤਾਂ ਬਚਨ ਹੂਆ; ਸਿਖਾ, ਜੋੜੇ ਹਿੰਦੂ ਦੇ ਸਿਖ, ਸੋ ਸਾਡੇ ॥ ਅਤੇ ਸਾਡੇ ਵੈਰੀ ਤੁਰਕ ਮਾਰਣੇ ॥ਅਸਾਂ ਖੰਡਾ ਚੁਕਿਆ ਜੋ ਉਨ੍ਹਾਂ ਦਾ, ਸੋ ਮੇਰਾ ਨਹੀਂ ॥ ਅਤੇ ਜੋ ਮੇਰਾ, ਸੋ ਉਨ੍ਹਾਂ ਦਾ ਨਹੀਂ ॥

ਭਾਈ, ਸਿਖ ਹੋਣਾ, ਕੇਸ ਰਖਣੇ, ਦੇਣਾ, ਲੜਨਾ ਸਭ ਸੁਖਾਲਾ, ਪਰ ਸਿਦਕ ਸਾਬਤ ਰਖਣਾ ਕਠਨਾਈ ਹੈ ॥ "ਬਿ ਸਿਦਕ, ਬੂਏ ਮੰਦ ਆਮਦੇ ॥ ਸਿਦਕ ਬੂਏ ਖ਼ੂਬ, ਮਗਜ ਖੈਰ ਸ਼ੁਦੇ" ਅਰਥਾਤ ਜੋ ਸਿਦਕ ਸੇ ਖਾਲੀ ਹੈ, ਉਸ ਸੇ ਬਦਬੂ ਆਤੀ ਹੈ ਅਰ ਸਿਦਕ ਵਾਲੇ ਸੇ ਸੁਗੰਧਤਾ ਔਂਦੀ ਹੈ, ਕਿਉਂਕਿ ਉਹ ਨੇਕ ਮਰਦ ਹੁੰਦਾ ਹੈ।

ਮੂਲ —ਬੇ-ਮੁਖ ਨਾਮੇ, ਕਦੰਚ ਨ ਸੁਖੰ, ਦ੍ਰਿਸ਼ਟ ਤੇ ਚਿਤ ॥

ਅਰਥ—ਜੋ ਨਾਮ ਸੇ ਬੇਮੁਖ ਹੈਂ, ਉਨ ਕੋ ਕਭੀ ਭੀ ਸੁਖ ਨਹੀਂ ਹੈ ॥ ਨਾ ਉਨਕੀ ਆਂਖੋਂ ਕੋ ਤ੍ਰਿਪਤ ਹੈ ਅਰ ਨ ਚਿਤ ਕੋ ਅਸਥਿਰਤਾ ਅਰ ਖੁਸ਼ੀ ਹੈ ॥

ਮੂਲ —ਸਿਦਕ, ਬਲਾਈਂ ਛੈਂ ਕਰੈ, ਬਿ ਸਿਦਕ ਘਰਨ ਉਜਾੜ।

ਅਰਥ—ਸਿਦਕ ਕਈਪ੍ਰਕਾਰ ਦੇਦੂਖਾਂ ਨੂੰ ਨਾਸ ਕਰਦਾ ਹੈ, ਅਰ ਬੇ ਸਿਦਕ ਹਰਿ ਕਿਸਮ ਦੀ ਤਬਾਹੀ ਮਚਾਂਦਾ ਹੈ ॥

ਮੂਲ —ਗੁਰ ਪੀਰ ਬੇ ਸਿਦਕੀ ਕੇ ਨਹੀਂ,
ਨਾਨਕ ਖੇਤ ਬੇਬਾੜ ॥

ਅਰਥ–ਗੁਰੂ ਪੀਰ ਬੇ ਸਿਦਕ ਵਾਲੇ ਕੇ ਨਹੀਂ, ਕਿਉਂਕਿ ਉਨ ਕੇ ਖੇਤ ਕੋ ਕੋਈ ਵਾੜ ਹੀ ਨਹੀਂ ॥ (ਖੇਤ ਦੇ ਦੁਵਾਲੇ ਜ਼ਿਮੀਂਦਾਰ ਲੋਗ ਢੀਂਗਰ ਗਡ ਦੇਂਦੇ ਹਨ, ਤਾਂ ਕਿ ਕੋਈ ਪਸੂ ਖੇਤ ਦੇ ਅੰਦਰ ਜਾ ਕੇ ਖੇਤੀ ਨੂੰ ਖਰਾਬ ਨ ਕਰੇ, ਉਸ ਨੂੰ ਕਿਸਾਨ ਲੋਗ ਬਾੜ ਯਾ ਵਾੜ ਆਖਦੇ ਹਨ) ॥ ਜਦ ਕਿਸੀ ਕੀ ਰਖਵਾਲੀ ਹੀ ਨਹੀਂ, ਤਦ ਖੇਤ ਦੀ ਤਬਾਹੀ ਅਵਸ਼ ਹੋਵੈਗੀ ॥

ਤਾਂ ਸਿਖ ਹੂਆ, ਬੜੀ (ਵਡੀ) ਭੇਟ ਭੇਜਣ ਲਗਾ ॥ ਸਿਖ ਕੀ ਪ੍ਰਤੀਤ, ਗੁਰੂ ਕਿਆਂ ਪਾਲੀ ॥ ਬਢੀ (ਬਡੀ) ਸੰਗਤ ਲੈਕੇ ਆਇਆ ਕਰੇ ॥

ਸਾਖੀ ਪੂਰੀ ਹੋਈ ॥੪੪॥
ਬੋਲੋ ਵਾਹਿਗੁਰੂ ਜੀ ॥



# ਸਾਖੀ ਪੰਤਾਲਵੀਂ

ਏਕ ਬੇਰ ਗੁਰੂ ਜੀ ਮਾਲਵੇ ਗਏ ॥ ਬੈਰਾੜਾਂ ਦੀ ਸੰਗਤ ਬਹੁਤ ਝੁਕੀ ॥ ਸੇਵਾ ਕਰਕੇ ਆਗਿਆ ਮੰਨਣ ॥ ਤਾਂ ਗੁਰੂ ਜੀ ਕਾ ਸ਼ਿਕਾਰ ਪਰ ਮਨ ਹੂਆ ॥ ਡਲਾ ਵੈਰਾੜ ਹਜੂਰ ਹੀ ਰਹੈ ॥ ਚੰਬਿਆਲ ਕੀ ਬੇਟੀ ਨੂੰ ਦਰਸ਼ਨ ਦੇਣ ਗਏ ॥ ਸ਼ਿਕਾਰ ਗਏ ਦੂਰ, ਏਕ ਬਣ ਬੀਚ ਮ੍ਰਿਗ ਮਾਰਿਆ ਅਰ ਹਸੇ॥ ਡਲੇਪੁਛਿਆ ਗੁਰੂ ਜੀ ਕਿਉਂ ਹਸੇ ॥ ਬਚਨ ਹੂਆ, ਏਹ ਮ੍ਰਿਗ, ਸਿਖ ਗੁਰੂ ਕਾ ਥਾ ॥ ਗੁਰੂ ਕਾ ਖਜਾਨਾ ਬਹੁਤ ਖਰਾਬ ਕੀਤਾ ਅਤੇ ਚੁਰਾਇ ਖਾਇਆ ॥

ਭਾਈ ਡਲਿਆ ਬੈਰਾੜਾ, ਜੋ ਕੋਈ ਕਿਸੇ ਦੀ ਅੰਸ ਖਾਇ ਜਾਵੈ, ਉਸ ਕਾ ਮਾਸ ਕਟੀਏਗਾ, ਕੁਸੇਗਾ ॥

ਜਿਹੜੇ ਮ੍ਰਿਗ, ਬਕਰੇ ਹੁੰਦੇ ਹੈਨ, ਸੋ ਪਰਾਈ, ਸੁਆਮੀ ਦੀ ਅੰਸ ਖਾਂਦੇ ਹਨ ॥ ਦਿਤੇ ਬਿਨਾ ਤਿਨਾ ਦੀ ਏਹੋ ਗਤਿ ਹੋਇਗੀ ॥

ਏਸ ਨੂੰ ਵਰਜ ਰਹੇ, ਪਰ ਕਹਿਆ ਨਾਂ ਮੰਨਿਆਂ ॥ ਤਾਂ ਹਸੇ, ਕਿਉਂ ਜੋ ਤੈਨੂੰ ਠਾਕ ਰਹੇ ਸੇ ॥

ਘਰ ਆਵਣਾ ਰਹਿਆ, ਦੂਰ ਕਰਕੇ ਕਿਕਰਾਂ ਹੇਠ ਉਤਰੇ ॥ ਸਿਖ ਬੋਲੇ, ਭੁਖੇ ਹਾਂ, ਤੁਰਿਆ ਨਹੀਂ ਜਾਂਦਾ ॥ਬਚਨ ਹੂਆ, ਕਿਕਰ ਪਰ ਚੜ੍ਹ ਕੇ ਹੂਣੋ ॥ ਤਾਂ ਸਿਖਾਂ ਚੜ੍ਹਕੇ ਹੂਣਾ ॥

ਲਗਾ ਮੀਂਹ ਵਰਸਣ ਜਲੇਬੀਆਂ, ਫੈਣੀਆਂ, ਖੁਰਮਿਆਂ ਦਾ ॥ ਤਾਂ ਸਿਖ, ਖਾਇ ਕੇ ਤ੍ਰਿਪਤ ਹੂਏ ॥ ਇਕ ਨੇ ਨਾ ਛਕਿਆ, ਆਖਣ ਲਗਾ, ਜੇ ਗੁਰੂ ਕੇ ਖਾਣ, ਤਾਂ ਅਸੀ ਭੀ ਛਕੀਏ ॥ ਖਾਏ ਚੁਕੇ, ਤਾਂ ਹਸ ਕੇ ਗੁਰੂ ਜੀ ਬੋਲ ਸੁਣਾਯਾ ॥ ਸਿਖ ਗੁਰੁ-ਮੁਖ ਏਹੋ ਹੈਨ ॥ ਖਾਣ ਵਾਲੇ ਪੇਟ ਪਾਲ ਹੈਨ ॥ ਮਨਮੁਖ ਭੀ ਸਿਖ ਹੈਨ ॥ ਭਾਈ ! ਸਿਖੀ ਪਾਵਣੀ ਵਡੀ ਦੂਰ ਹੈ ॥ ਤਾਂ ਘਰ ਪਹੁੰਚੇ, ਪ੍ਰਸ਼ਾਦਿ ਛਕਿਆ, ਸੁਖ ਨਾਲ ਸੋਏ ॥ ਰਾਤ ਬਡੀ ਹੂਈ ॥ ਲੋਕ ਅਤੇ ਪਸ਼ੂ ਬਹੁਤ ਦੁਖੀ ਹੋਏ ॥

ਸਾਖੀ ਪੂਰੀ ਹੋਈ ॥੪੫॥

॥ ਬੋਲੋ ਵਾਹਿਗੁਰੂ ਜੀ ॥

ਨੋਟ—ਰਾਤ ਬਡੀ ਹੋਈ ॥ ਇਸਦਾ ਨਿਰਨਾ ਸਾਖੀ ਨੰਬਰ ਛਿਤਾਲੀ ਵਿਚ ਵਰਨਨ ਕੀਤਾ ਗਿਆ ਹੈ ।



## ਸਾਖੀ ਛਿਤਾਲਵੀਂ

ਭਲਕ ਹੂਆ, ਡਲੇ ਪੁਛਿਆ, ਸਾਰਾ ਪਿੰਡ ਹੀ ਲਗਾ ਆਖਣ, ਰਾਤ ਵਧੀਕ ਸੀ ॥ ਤਾਂ ਗੁਰੂ ਜੀ ਕੇ ਹਜੂਰ ਸੰਗਤ ਸਾਬੋ ਕੀ ਅਤੇ ਡਲੇ ਹਥ ਬੰਨ ਕੇ ਪੁਛਿਆ ਏਸ ਦੀ ਬਾਬਤ ॥ ਤਾਂ ਗੁਰੂ ਜੀ ਕਹਿਆ, ਡਲਿਆ! ਭਾਣਾਂ, ਦੇਵਤਿਆਂ ਵਿਚ ਸਪਰਧਾ (ਲੜਾਈ) ਹੂਈ ॥ ਸੂਰਜ ਬੈਠ ਰਹਾ, ਇੰਦ੍ਰ ਜੀ ਭੀ ਬੈਠ ਰਹੈ ॥ ਇਸ ਤੇ ਬਰਖਾ ਵੀ ਥਮੀ ॥ ਸੂਰਜ ਬੈਠਾ ਸਵਰਗ ਤਾਂ ਰਾਤ ਵਧੀ ॥ ਡਲਾ ਬੋਲਿਆ, ਮੀਂਹ ਬਗੈਰ ਕਿਕੂੰ ਜੀਵਾਂਗੇ ॥ ਔੜ ਵਧ ਗਈ ॥ ਹਥ ਜੋੜੇ ਸੰਗਤ ਸਾਰੀ ॥ ਤਾਂ ਗੁਰੂ ਕੇ ਕ੍ਰੋਧ ਹੋਇ ਬੋਲੇ ॥ ਡਲਿਆ, ਮਾਰ ਇੰਦਰ ਨੂੰ ॥ ਤਾਂ ਗੁਰੂ ਕੇ ਬਚਨ ਦਾ ਬਉਂਤ ਕੇ (ਸਤਿਗੁਰੂ ਜੀ ਕੇ ਹੁਕਮ ਅਨੁਸਾਰ) ਸਤਿ ਛਿੜ੍ਹ ਚਲਾਏ ਅਤੇ ਗਾਲੀ ਕਹੀ, ਨਿਕਸ ਰੇ, ਬਰਸ, ਹੁਕਮ ਮੰਨ ॥ ਗੁਰੂ ਜੀ ਹਸ ਬੋਲੇ, ਅਸੀ ਭੀ ਅਕਾਲ ਪੁਰਖ ਜੀ ਕਾ ਹੁਕਮ ਮੰਨਦੇ ਹਾਂ ॥

ਸਤਿਗੁਰੂ ਜੀ ਨੇ, 'ਭੈ ਵਿਚਿ ਸੂਰਜ, ਭੈ ਵਿਚਿ ਚੰਦ......' ਇਹ ਸਾਰੀ ਪਉੜੀ ਆਸਾ ਦੀ ਵਾਰ ਦੀ ਪੜ੍ਹੀ ॥ ਤਾਂ ਲਗਾ ਬਰਸਣ, ਬੜਾ ਮੀਂਹ ਹੂਆ, ਸੁਕਾਲ ਹੋਯਾ ॥ ਗੁਰੂ ਜੀ, ਮਾਲਵਾ ਦੇਸ਼ ਗਾਹਿਆ ॥ ਫਿਰ ਕੇ ਪੀਛੇ ਕਹਿਆ, ਦਇਆ ਵਡੀ ਅਤੇ ਭਾਵ ਸਿਖੀ ਭੀ ॥ ਪਰ ਝੂਠਾ ਮਾਲਵਾ ਦੇਸ਼ ॥

ਕੁੜੀਆਂ ਪਿਛੇ ਪਲਿਆ, ਅੰਨ ਬਹੁਤ ਹੋਇਗਾ ਪਰ ਰਜਣ ਨਾ ਤ੍ਰਿਸ਼ਨਾ ਪੈਸੇ ਹੀ ਵਿਚ ॥

ਮੂਲ –ਖਾਣ ਨੂੰ ਭੇਖ, ਸਿਖੀ ਨੂੰ ਪ੍ਰਦੇਸ ॥

ਅਰਥ–ਖਾਣੇ ਕੋ ਲੀਏ ਭੇਖ ਕਰੇਂਗੇ, ਅਰ ਸਿਖੀ ਕੋ ਲੀਏ ਪ੍ਰਦੇਸ ਜਾਵੇਂਗੇ (ਦੂਸਰੀ ਥਾਂ ਤੇ)।

ਮੂਲ –ਮਤਲਬ ਪਾਤਿਸ਼ਾਹੀ, ਰਾਜ ਬਿਨ ਪਾਹੀ ॥

ਅਰਥ–ਮਤਲਬੀ ਬਹੁਤ ਹੋਂਗੇ ॥ ਗਰਜ਼ ਕੀ ਸਿਖੀ ਹੋਗੀ ॥ ਅਪਨੇ ਪਾਸ ਕੁਛ ਨਹੀ ਹੋਗਾ, ਪਰੰਤੂ ਫਿਰ ਭੀ ਮੂਛੋਂ ਕੋ ਤਾਉ ਦੇਂਗੇ ਅਰ ਰਾਜੋਂ ਜੈਸਾ ਅਹੰਕਾਰ ਕਰੈਂਗੇ ॥

ਸਾਖੀ ਪੂਰੀ ਹੋਈ ॥ ੪੬ ॥

॥ ਬੋਲੋ ਵਾਹਿਗੁਰੂ ਜੀ ॥



# ਸਾਖੀ ਸੰਤਾਲਵੀਂ

ਏਕ ਵਾਰ ਸਭ ਦੇਸ਼ ਪਰ ਤਾਪ ਆਇਆ ਗਾਰਜ ਕੇ (ਜ਼ੋਰ ਕਾ ਬੁਖਾਰ ਹੂਆ) ॥ ਤਾਂ ਡਲੇ ਪੁਛਕੇ ਗੁਰੂ ਪਾਸੋਂ ਕਹਿਆ, ਕਿ ਮਹਾਰਾਜ ਜੀ ਕਾ ਹੁਕਮ ਹੈ ਕਿ ਸਿਰ ਕੇਸ਼ ਰਖੋ ਅਤੇ ਬਾਣੀ ਪੜ੍ਹੋ ॥

ਭੁਏ ਕੀ ਮਾਰੀ (ਡਰਦੀ ਡਰਦੀ) ਸੰਗਤ ਪੜ੍ਹਨੇ ਨੂੰ ਗਈ ਦਮਦਮੇਂ ਸਾਹਿਬ ਨੂੰ ॥

ਦਮਦਮੇਂ ਸਾਹਿਬ ਤੋਂ ਵਾਪਸ ਆ ਕੇ ਕਹਿਆ ਕਿ ਊਥੇ ਭੀ ਸਾਰੇ ਸੁਖੀ ਨਹੀਂ ਰਹੇ ॥

ਗੁਰੂ ਜੀ ਨੇ ਫੇਰ ਇਹ ਬਚਨ ਕੀਤਾ ਕਿ ਧਰਮਸਾਲਾ ਬਣਾਵੋਂ, ਟਹਿਲ ਕਰੋ ਸਿਖਾਂ ਦੀ, ਤਾਪ ਤੇ ਬਚੋਗੇ ॥ ਗੁਰ ਸਿਖਾਂ ਦੀ ਸੰਗਤ ਕਰਣੀ, ਸੁਖ ਰਹੇਗਾ ॥

ਸੰਗਤ ਬਚਨ ਮਾਨ ਕੇ ਗੁਰ ਬਾਣੀ ਦਾ ਪਾਠ ਕਰਨੇ ਲਾਗੀ ਅਤੇ ਧਰਮ ਦਇਆ ਨੂੰ ਲਗਾਵਣ ਨੂੰ ਜਾਇ ਰਹੇ ਥੇ, ਅਰਥਾਤ ਧਰਮ ਦੇ ਕੰਮਾਂ ਅਰ ਦਇਆ ਵਲ ਧਿਆਨ ਦਿਤਾ॥

ਮਹਾਰਾਜ ਜੀ ਨੇ ਸੋ ਸਿਖੀ ਥਾਪੀ (ਗੁਰ ਸਿਖੀ ਦਾ ਪ੍ਰਚਾਰ ਐਸੇ ਕੀਆ) ॥

ਸਾਖੀ ਪੂਰੀ ਹੋਈ ॥ ੪੭ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਅਠਤਾਲਵੀਂ

ਏਕ ਬੇਰ ਗੁਰੂ ਜੀ ਖੁਸ਼ੀ ਹੋ ਬੋਲੇ, ਡਲੇ ਬੈਰਾੜ ਮੰਗ ਕੁਛ, ਹੁਣ ਅਸੀ ਜਾਂਵਾਂਗੇ ਰੂੜ ਪੁਰ ਨੂੰ, (ਰੋਪੜ ਨੂੰ) ॥ ਡੱਲਾ ਬੋਲਿਆ ਮਥਾ ਟੇਕ ਕੈ, ਪਾਤਸ਼ਾਹ ! ਮੀਂਹ ਮਿਲੇ ॥ ਤਾਂ ਚੁਪ ਕਰ ਰਹੇ ॥ ਫੇਰ ਬੋਲੇ, ਮਾਂਗ ਬੈਰਾੜ ॥ ਤਾਂ ਫਿਰ ਮੀਂਹ ਮੰਗਿਆ ॥ ਇਸ ਤਰਾਂ ਤੀਨ ਬਚਨ ਹੂਏ, ਚੌਥੇ ਗੁਰੂ ਜੀ ਬੋਲੇ: —

"ਜਟ ਦਾ ਬੋਲਿਆ, ਬਾਣੀਏ ਦਾ ਚੁਪ ॥
ਗੁਰੂ ਕਾ ਵਾਕ, ਬਾਮਣ ਦਾ ਸਾਕ" ॥

ਇਹਨਾ ਦਾ ਵਿਸਾਹ ਨਹੀਂ, ਕਿਸ ਵੇਲੇ ਹੋ ਜਾਵਣ ॥

ਮਹਾਰਾਜ ਜੀ ਨੇ ਫੁਰਮਾਨ ਕੀਆ ਕਿ ਡਲੇ ਤਿਆਰੀ ਕਰ, ਮੀਂਹ ਦੀਆ ॥

ਤਾਂ ਡਲੇ ਜੌਹੜ, ਛਪੜ, ਸਾਫ ਕਰਵਾਏ ਅਤੇ ਆਏ ਕਹਿਆ ॥ ਲਗਾ ਮੀਂਹ ਵਰਸਣ ॥ ਤੀਨ ਰਾਤ ਦਿਨ ਵਰ-ਸਿਆ ॥ ਪੁਕਾਰ ਪੜ ਗਈ ॥ ਪਤਿ ਰਖਿ ਲੇਵੋ ॥ ਡਲੇ ਮਥਾ ਆਨ ਟੇਕਿਆ, ਕਹਣ ਲਗਾ, ਪਾਤਿਸ਼ਾਹ ਬਸ ਕਰੀਏ ॥ ਤਾਂ ਹਸ ਬੋਲੇ, ਛਿਤ੍ਰ ਮੀਂਹ ਨੂੰ ਮਾਰੋ ॥

ਤਾਂ ਉਸੀ ਤਰਾਂ ਕੀਆ ॥ ਮੀਂਹ ਠਹਿਰ ਗਇਆ ॥ ਕੋਈ ਦਿਨ ਪੀਛੇ ਚਲੇ ਸਿਖ ਪਚਾਸ ਅਤੇ ਚਲਦੇ ਚਲਦੇ

ਚਮਕੌਰ ਆਏ ॥ ਨਿਹਾਲੇ ਚੌਧਰੀ ਉਤਾਰੀ ਦਈ॥ਤੇ ਰਾਤ ਨੂੰ ਦਰਸ਼ਨ ਸਭ ਲੋਕਾਂ ਕਰਿਆ; ਸੁਣ ਕੇ ਸੰਗਤ ਆਈ ਦਰ-ਸ਼ਨ ਨੂੰ॥ ਇਕ ਮਾਈ ਖਤ੍ਰਿਆਣੀ ਮਾਛੀਵਾੜੇ ਦੀ ਆਈ ਅਤੇ ਕਪੜਾ ਥਾਨ ਰਖ ਮਥਾ ਟੇਕਿਆ॥ ਤਾਂ ਬਚਨ ਹੂਆ, ਸਿਖਣੀਏ ਮਾਂਗ॥ ਬੋਲੀ, ਪਾਤਸ਼ਾਹ ਚਲਿਆ ਨਹੀਂ ਜਾਂਦਾ ਅਤੇ ਦਰਸ਼ਨ ਕਿਥੋਂ (ਕਿਸ ਤਰਾਂ) ਪਾਵਾਂ ॥ ਭੇਂਟ ਕਰਕੇ ਸਦਾ ਦੇਂਦੀ ਸਾਂ, ਸੋ ਭੀ ਰਹੀ ॥ ਬਚਨ ਹੂਆ, ਕਪੜਾ ਲੈ ਜਾਹ, ਅਸੀ ਤੇਰੇ ਆਵਾਂਗੇ ॥ ਭੇਂਟ ਭੀ ਤੇਰੀ ਲੈ ਪਹਿਰਾਂਗੇ॥ ਤੂੰ ਮਹਾਂ ਪ੍ਰਸ਼ਾਦਿ ਛਕੁ ॥ ਗੁਰੂ ਜੀ ਦਿਤਾ, ਉਨ ਛਕਿਆ॥ ਸੁਖੀ ਹੋਏ ਕੇ ਮਥਾ ਟੇਕ ਕੇ ਗਈ ਘਰ ॥ ਗੁਰੂ ਜੀ ਕੋਈ ਦਿਨ ਰਹੇ॥ ਕੁਰਛੇਤ੍ਰ ਦਾ ਗ੍ਰਹਿਣ ਹੂਆ ਸੀ ਨੇੜੇ॥ ਸੰਗਤ ਬਹੁਤ ਅਤੇ ਭੀੜ ਰਾਜਿਆਂ ਦੀ॥ ਗੁਰੂ ਜੀ ਭੀ ਤਿਆਰ ਕਰੀ, ਕੁਰ-ਛੇਤ੍ਰ ਦੀ॥

ਸਾਖੀ ਪੂਰੀ ਹੋਈ ॥੪੮॥

ਬੋਲੋ ਵਾਹਿਗੁਰੂ ਜੀ



# ਸਾਖੀ ਉਨਵੰਜਵੀਂ

ਜਿਥੇ ਸੌ ਸਾਖੀ ਦੀਆਂ ਰਹੁਤ ਸਾਖੀਆਂ ਕਠਨ ਹਨ, ਉਨ੍ਹਾਂਵਿਚੋਂ ਇਹ ਸਾਖੀ ਸਭਤੋਂ ਵਧੀਕ ਅਤੇ ਅਧਿਕ ਮੁਸ਼ਕਲ ਹੈ ॥ ਸੰਤ ਜੀ ਮਹਾਰਾਜ ਭਾਈ ਵੀਰ ਸਿੰਘ ਜੀ ਸੁਰਗਵਾਸੀ ਜੀ ਨੂੰ ਦਾਸ ਸੋਲਨ ਮਿਲਿਆ ਸੀ, ਜਦ ਕਿ ਆਪ ਕਸੌਲੀ ਤੋਂ ਉਥੇ ਸੰਗਤ ਨੂੰ ਕ੍ਰਿਤਾਰਥ ਕਰਨ ਵਾਸਤੇ ਆਏ ਸਨ ॥ ਜਦ ਆਪ ਨੇ ਦਾਸ ਨੂੰ ਹੁਕਮ ਕੀਤਾ ਕਿ ਕੋਈ ਸੇਵਾ?॥ ਤਾਂ ਅਧਮ ਸੇਵਕ ਨੇ ਇਸ ਸਾਖੀ ਦੇ ਮੁਤਲਕ ਪੁਛਿਆ ॥ ਆਪ ਨੇ ਫਰ-ਮਾਯਾ ਕਿ ਇਸ ਦੇ ਪਦ ਪਦਾਰਥ ਨੂੰ ਸਮਝਨ ਵਾਸਤੇ ਦਮਾਗ ਚਕਰਾਂਦਾ ਹੈ, ਹਾਂ ਪਰ ਇਤਨਾ ਬਚਨ ਜਰੂਰ ਹੈ ਕਿ ਜੇ ਸਤਿ-ਗੁਰੂ ਆਪ ਹੀ ਕ੍ਰਿਪਾ ਕਰਕੇ ਬਖਸ਼ਸ਼ ਕਰ ਦੇਣ, ਤਾਂ ਸਭ ਕਠਨਤਾਈਆਂ ਹਲ ਹੋ ਜਾਂਦੀਆਂ ਹਨ॥ਆਪਨੇ ਗੁਰੂ ਕਲਗੀ-ਧਰ ਚਮਤਕਾਰ ਵਿਚ ਮਹਾਰਾਜ ਜੀ ਦੀ ਕੁਰਛੇਤ੍ਰ ਫੇਰੀ ਵਿਚ ਭੀ ਐਸਾ ਹੀ ਲਿਖਿਆ ਹੈ ॥ਦਾਸ ਸੁਭਾਗੀ ਹੈ ਕਿ ਸਤਿ-ਗੁਰਾਂ ਨੇ ਆਪ ਹੀ ਪਰਮ ਕ੍ਰਿਪਾ ਕਰਕੇ ਭੇਦ ਨੂੰ ਖੋਲ ਦਿਤਾ ਹੈ, ਜੋ ਗੁਰੂ ਸੰਗਤ ਦੀ ਭੇਟ ਹੈ ॥ ਦਾਸ ਪਹਿਲੇ ਮੂਲ ਪਦਾਰਥ ਨੂੰ ਲਿਖੇਗਾ ਅਤੇ ਉਪਰੰਤ ਇਸ ਦੇ ਅਰਥ ਬੇਨਤੀ ਕਰੇਗਾ ॥ ਸਭ ਤੋਂ ਪਿਛੇ ਕੁਰਛੇਤ੍ਰ ਜਾਤ੍ਰਾ ਦਾ ਭੀ ਸੰਖੇਪ ਨਾਲ ਦੇਵੇਗਾ ॥

ਇਹ ਸਾਖੀ ਕਮਾਲ ਦੀ ਹੈ ਅਤੇ ਇਸ ਤੋਂ ਬਹੁਤ ਸਿਖਿਆ ਪ੍ਰਾਪਤ ਹੋ ਸਕਦੀ ਹੈ ॥ ਜਿਨ੍ਹਾਂ ਜਿਨ੍ਹਾਂ ਤੇ ਸਤਿਗੁਰੂ ਕਲਗੀਧਰ ਸਾਹਿਬ ਜੀਨੇ ਬਖਸ਼ਸ਼ਾਂ ਕੀਤੀਆਂ ਓਹਅਮੁਲੀਆਂ ਹਨ। ਸਤਿਗੁਰੂ ਜੀ ਸਾਡੇ ਭਾਗ ਭੀ ਬਨਾਵਨ ਅਤੇ ਚਰਨ ਪਰਸਨ ਦਾ ਅਵਸਰ ਬਖਸ਼ਨ ॥ ਇਹ ਸਾਖੀ ਅਪਨੀ ਮਸਾਲ ਆਪ ਹੀ ਹੈ ਅਤੇ ਗੁਰੂ ਸੰਗਤਾਂ ਨੂੰ ਇਸ ਤੋਂ ਪੂਰਨ ਲਾਭ ਲੈਣਾ ਚਾਹੀਦਾ ਹੈ ॥

ਪਹਿਲੋ ਮੂਲ ਪਦ ਪਦਾਰਥ ਪੜ੍ਹੀਏ:-

ਗੁਰੂ ਜੀ ਕੁਰਛੇਤ੍ਰ ਕੋ ਗਏ ॥ ਮਦਨ ਨਾਥ ਜੋਗੀ ਮਿਲਿਆ ॥ ਤਿਨ ਪੁਛਿਆ, ਬੁਰਕਾ ਸ਼ੇਰ ਕਾ, ਕਰਣੀ ਸਿਧਾਂ ਕੀ ॥ ਬਚਨ ਕੀਆ, ਨਾਥ ਜੀ, ਤੁਰਕ ਗੁਫਤਾਰ, ਦੰਡ ਬਿਨਾ ਵਸ ਨਹੀਂ ॥ ਜੋਗੀ ਕਹਿਆ, ਚਰਚਾ ਚਵਾਇ,ਸਿਧੀ ਕਬੂਲ ਪਾਤਿਸ਼ਾਹ ॥

ਰਹਿਣੀ ਸਿਧ, ਨਾਨਕ ਕੋ ਫਕੀਰ ॥ ਭੇਖ ਧਾਰਜਾ ਕਾਰਜ, ਦਸਤਗੀਰ ॥ ਜਿਉਂ ਦਿਲ ਨੇਕੀ ਹੋਏ, ਜ਼ਵਾਲ, ਕਰਣੀ ਕੁਦਰਤਿ ਕਰੇ ਖਿਆਲ ॥ ਆਪਸ ਮੈਂ ਰੀਝੇ ॥

ਨਾਥ ਬੋਲਿਆ, ਗੁਰੂ ਜੀ, ਕੁਛ ਹਮਾਇਤ ਜੋਗੀ ਕੋ ਚਾਹੀਏ ॥ਤਾਂ ਬੋਲੇ,(ਫਿਰਕਾ ਅਮੁੰਡ, ਦੋਨੋ ਫਰਕਸ਼),(ਖਾਲਸਾ ਬਲੀ, ਕਸੇ ਤਰਕਸ਼) ॥ ਤਾਂ ਜੋਗੀ ਬੋਲੇ,ਤੀਰ ਚਲਾਇ ਦਿਖਾ-ਈਏ ॥ ਤਾਂ ਗੁਰੂ ਤੀਰ ਚਲਾਇਆ ॥ ਕਿਲੇ ਮੁਗਲ ਕੇ ਦਰ ਜਾਇ ਘੁਸਾ ॥ ਦੇਖ ਕੇ ਨਾਥ ਬੋਲਿਆ, ਧੰਨ ਬਿਦਿਆ ਦੁਆ-ਪਰ ਕੀ, ਅਰਜਨ ਕੀ ਹੈਗੀ ॥ ਗੁਰੂ ਜੀ ਤੁਮਾਰੇ ਹਾਥ ਤੇ ਤੁਰਕ ਜਾਏਂਗੇ ॥ ਹਮ ਕਟਾਸ ਰਾਜ ਰਹੈ ਹੈਂ, ਬਾਲ ਗੁੰਦਾਈ

ਸਿਧ ਕੇ ਆਸਨ ॥ ਆਪ ਨੇ ਊਹਾਂ ਪਹੁੰਚਨਾ ॥ ਫਕੀਰੀ ਕੀ ਟੇਕ ॥

ਤਾਂ ਗੁਰੂ ਜੀ ਬੋਲੇ, ਨਾਥ ਜੀ, ਹੁਕਮ ਨਹੀਂ ਡਾਵੇ ਕਾ ॥ ਹਮਾਰਾ ਪੰਥ ਪਹੁੰਚੇਗਾ ॥ ਸਦੀ ਤੇਰਵੀਂ ਤੁਰਕ ਨਾਸ਼ ਹੂਏਂਗੇ ॥ ਆਪ ਜਾਏ ਦੇਹ ਛੋਡੀਏਂਗੇ ਗੋਦਾ (ਗੋਦਾਵਰੀ) ਤੀਰ ॥ ਸਿਧ ਰਹਸਣ, ਸਿਧਾਂ ਪ੍ਰਸ਼ਾਦਿ ਦੀਆ ਲੀਆ ॥

ਸ਼ਹਰ ਦੇਖਿਆ ਕਿਨਾਰੇ ਤੀਰਥ ਦੇ ॥ ਅਟਾਰੀ ਸ਼ਾਹੂ ਅਟਣ ਦੀ ਰਹੈ ॥ ਬ੍ਰਾਹਮਨ ਕੁਰਖੇਤ੍ਰ ਦੇ ਮਿਲੈ ॥ ਗੁਰੂ ਜੀ ਨੇ ਕਟਾਰ, ਅਸ਼ਰਫੀਆਂ ਅਤੇ ਘੋੜਾ ਦੀਆ ॥ ਕਿੰਕਰੀਆ ਰਾਮ ਦਤ ਅਤਿ ਹਜ਼ੂਰ ਰਹਿਆ ॥ ਬੋਲੇ, ਗੁਰੂ ਕੇ ਮਾਰਗ, ਮਿਸ਼ਰ ॥ ਗੁਰੂ ਕੇ ਘਰ ਸਭ ਕੁਛ ਹੈ ॥

ਬ੍ਰਾਹਮਣ ਬੋਲਿਆ, ਬਾਂਹਿ ਨਹੀਂ ਛੋਡੀਓ ॥ ਮੈਂ ਲੈਣੇ ਕਾ ਲੋਭੀ ਨਹੀਂ ॥ ਰਖ ਲੈਣਾ ਤਹਾਂ, ਜਹਾਂ ਕੋਈ ਨਹੀਂ ॥ ਬਚਨ ਹੂਆ, ਕੁਟੰਬ ਸਮੇਤ ਬੁਲਾਈਏਂਗੇ ॥ ਗੁਰੂ ਕੇ ਘਰ ਹੀ ਭਰਪੂਰ ਦੀਆ ॥ ਬਾਂਹਿ ਪਕਰ ਦੂਰ ਬੈਠੇ ॥ ਜਾਇਕੇ ਸੁਦਾਗਰਾਂ ਕੋ ਘੋੜੇ ਤੀਨ ਲੀਏ ਹਜਾਰ ਕੇ ॥ ਮੇਲੇ ਕੀ ਸੰਗਤ ਆਈ ਦਰਸ਼ਨ ਨੂੰ ॥ ਭਲਕੇ ਸਵੇਰੇ ਹੀ ਉਠ ਚਲੇ ॥ ਅਵਲ ਖੇੜੀ ਗਏ ਇਕਲੇ ਹੀ। ਪੀਛੇ ਪਹਰ ਤੇ ਸਿਖ ਆਇ ਪਹੁੰਚੇ ॥

ਏਕ ਮਾਈ ਪਛਾਣ ਕੇ ਘੋੜਾ ਆਇ ਪਕੜਿਆ ॥ ਜੀ ਸਚੇ ਪਾਤਿਸ਼ਾਹ, ਪ੍ਰਸ਼ਾਦਿ ਪਾਈਏ ॥ ਤਾਂ ਬਚਨ ਹੋਇਆ, ਹਾਜ਼ਰ ਪ੍ਰਸ਼ਾਦਿ ॥ ਤਾਂ ਮਾਈ ਦੂਧੁ ਬਹੁਤ ਲਿਆਈ ॥ ਸਰਬੱਤ ਨੇ ਛਕਿਆ ॥ ਤਾਂ ਸਿਖਾਂ ਪੁਛਿਆ, ਮਾਈ ਕੀ ਬੜੀ ਸ਼ਰਧਾ

ਦੇਖੀ ॥ ਤਾਂ ਬਚਨ ਹੂਆ, ਊਦੇ ਸਿੰਘ ਨੂੰ ਕਹਿਆ, ਏਸ ਦੇ ਭੀ ਸਿਧ ਜਨਮੇਗਾ ॥ ਜਟੂ ਦੇ ਘਰ ਉਤਰੇਗੀ ॥ ਜਨਮ ਜਤੀ ਨਾਉ ਹੋਵੇਗਾ ॥ ਤਾਂ ਊਦੇ ਸਿੰਘ ਪੂਛਿਆ; ਗੁਰੂ ਜੀ, ਉਹ ਹੁਣ ਕਹਾਂ ਹੈ ॥ ਤਾਂ ਚੁਪ ਹੋਏ ਬੋਲੇ, ਫਤੇ ਸਿੰਘ ਹੀ ਜਾਵੈਗਾ ॥ ਕਰਤਾਰ ਦਾ ਭਾਣਾ ਇਉਂ ਹੀ ਵਰਤੇਗਾ ॥ ਤਾਂ ਊਦੇ ਸਿੰਘ ਅਚਰਜ ਹੋਏ ਪੂਛਿਆ, ਮੇਰੀ ਭੀ ਗੁਰੂ ਜੀ ਬਤਾਈਏ ॥ ਬਚਨ ਹੂਆ, ਪੰਥ ਕੀ ਮਾਲਕੀ, ਚਾਰ ਵੈਰਾਂ, ਸਰਦਾਰੀ ਖਾਲਸੇ ਕੀ ॥ ਪੰਜਵੀਂ ਵਾਰ ਤੇਰਵੀਂ ਸਦੀ ਸਾਲ ਗੁਜਰ, ਦਹਿ, ਦਸ, ਚੁਸ਼ਮ, ਫਰੰਗੀ ਗਾਰ ਕੀ ਆਖਰੀ, ਆਲਮੀ, ਰਾਜਪੂਤ ਫਰਜੰਦ, ਖਾਲਸਹਿ ਹਿਮਾਇਤਹਿ ਵਰਤਨਾ ॥

ਸਾਖੀ ਪੂਰੀ ਹੋਈ ॥੪੯॥

ਬੋਲੋ ਵਾਹਿਗੁਰੂ ਜੀ ॥



## ਅਰਥਾਂ ਦਾ ਆਰੰਭ

ਮੂਲ –ਗੁਰੂ ਜੀ ਕੁਰਛੇਤ ਕੋ ਗਏ ॥
ਮਦਨ ਨਾਥ ਜੋਗੀ ਮਿਲਿਆ ॥

ਅਰਥ–ਸਤਿਗੁਰੂ ਕਲਗੀਧਰ ਜੀ ਕੁਰਛੇਤ੍ਰ ਚਰਨ ਪਾਏ ॥ ਮਦਨ ਨਾਥ ਜੋਗੀ ਨੇ ਆ ਦਰਸ਼ਨ ਕੀਤੇ ॥

ਮੂਲ –ਤਿਨ ਪੁਛਿਆ, ਬੁਰਕਾ ਸ਼ੇਰ ਕਾ ॥
ਕਰਣੀ ਸਿਧਾਂ ਕੀ ॥

ਅਰਥ–ਆਪ ਕਾ ਲਿਬਾਸ ਅਰ ਬਾਹਿਰ ਕੀ ਪੋਸ਼ਾਕ ਸ਼ੇਰ ਕੇ ਸਮਾਨ ਹੈ ॥ ਜਿਸ ਤੇ ਐਸਾ ਪ੍ਰਤੀਤ ਹੁੰਦਾ ਹੈ, ਕਿ ਆਪ ਜੰਗਜੋ (ਲੜਾਕੇ) ਹੈਂ, ਅਰ ਸ਼ੇਰ ਕੀ ਤਰਾਂ ਖੂਨ-ਖਾਰ ਹੈਂ, ਪਰੰਤੂ ਆਪ ਕੀ ਕਰਨੀ ਸੰਤ ਕਰਨੀ ਹੈ ਅਰਥਾਤ ਨਾਮ ਵਾਲੀ ਹੈ ॥ ਆਪ ਕੀ ਰਹਣੀ ਪੂਰਨ ਸ਼ੁਧ ਪੁਰਸ਼ ਕੀ ਰਹਣੀ ਹੈ ਅਰ ਆਪ ਕਾ ਬਾਹਿਰ ਕਾ ਭੇਖ ਸ਼ੇਰੋਂ ਵਾਲਾ ਇਸ ਵਾਸਤੇ ਹੈ ਕਿ ਆਪ ਨੇ ਮਜ਼ਲੂਮੋਂ ਕੀ ਦਸਤਗੀਰੀ ਕਾ ਕਾਮ ਕਰਨਾ ਹੈ ॥ ਜਿਸ ਕੇ ਦਿਲ ਮੇਂ ਨੇਕੀ ਹੈ, ਉਸਕੇ ਚਿਹਰੇ ਪਰ ਜਮਾਲ ਹੈ ॥

ਮੂਲ –ਤੁਰਕ ਗੁਫਤਾਰ, ਦੰਡ ਬਿਨ ਵਸ ਨਹੀ ॥

ਅਰਥ–ਇਸ ਵਕਤ ਦੇਸ਼ ਮੇਂ ਤੁਰਕੋਂ ਕਾ ਬਹੁਤ ਜੋਰ ਹੈ ਅਰ

ਉਹ ਜ਼ੁਲਮ ਕਰ ਰਹੇ ਹੈਂ ॥ ਤੁਰਕੋਂ ਕਾ ਬੋਲ ਬਾਲਾ ਹੈ ॥ ਕਵੀ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਮੇਂ ਲਿਖਾ ਹੈ:-

"ਤੁਰਕ ਗੁਫਤਾਰ ਅਧਿਕ ਜਗ ਮਾਂਹੀ ॥
ਦੰਡ ਬਿਨਾ ਵਸ ਹੋਇ ਸੋ ਨਾਹੀ" ॥

ਅਠਾਂ ਸਤਿਗੁਰਾਂ ਨੈ ਸਾਲਸੀ, ਪਿਆਰ ਤੇ ਕਸ਼ਟ ਸਹਿਕੇ ਸੁਲਹ ਸਿਖਾਈ ॥ ਜ਼ਾਲਮ ਹੁਣ ਜ਼ੋਰਾਂ ਤੇ ਹੈ ॥ ਇਸ ਕਰਕੇ ਹੁਣ ਦਿਸਦਾ ਹੈ, ਕਿ ਜ਼ੁਲਮ ਜੋਰ ਬਿਨਾ ਨਹੀਂ ਤੁਟ ਸਕਦਾ ॥ ਪਰੰਤੂ ਹਿੰਦੂ ਰਾਜ-ਪੂਤ ਜ਼ੋਰ ਵਾਲੇ ਹੁਣ ਸਾਰੇ ਨਿਤਾਣੇ ਹੋਏ ਪਏ ਹਨ ॥ ਏਸ ਵਾਸਤੇ ਜੇ ਸਿਧ ਪੁਰਸ਼ ਸ਼ੇਰ ਦਾ ਜਾਮਾ ਪਹਿ-ਨਣ, ਤਾਂ ਹੀ ਜੁਲਮ ਨੂੰ ਆਪਣੇ ਬਾਹੂ ਬਲ ਨਾਲ ਤੋੜ ਸਕਦੇ ਹਨ ॥ ਤੁਰਕੋਂ ਕੇ ਸਾਥ ਜੋ ਬਾਤ ਚੀਤ ਕਰਨੀ ਹੈ, ਵੁਹ ਅਬ ਫਜ਼ੂਲ ਹੈ ॥ ਤੁਰਕ ਡੰਡ ਕੇ ਬਗੈਰ ਕਾਬੂ ਨਹੀਂ ਆਵੇਂਗੇ ॥ ਤੁਰਕੋਂ ਕੇ ਜ਼ੁਲਮ ਕੀ ਕਥਾ ਹੁਣ ਘਰ ਘਰ ਹੋ ਰਹੀ ਹੈ ॥

ਮੂਲ -ਜੋਗੀ ਕਹਿਆ, ਚਰਚਾ ਚਵਾਇ ॥

ਅਰਥ-ਜੋਗੀ ਨੇ ਕਹਿਆ, ਆਈਏ, ਆਪਸ ਮੇਂ ਬਚਨ ਬਿਲਾਸ ਕਰੇਂ।

ਮੂਲ -ਸਿਧੀ ਕਬੂਲ, ਪਾਤਿਸ਼ਾਹ ॥

ਅਰਥ-ਗੁਰੂ ਜੀ, ਸਾਡੀ ਸਿਧੀ ਨੂੰ ਸਵੀਕਾਰ ਕਰੋਂ ॥

ਮੂਲ -ਰਹਿਣੀ ਸਿਧ, ਨਾਨਕ ਕੋ ਫਕੀਰ ॥

ਅਰਥ-ਸਾਡੀ ਰਹਣੀ ਵਿਚਸਿਧੀ ਇਸਲੀਏ ਹੈ,ਕਿ ਅਸੀ ਗੁਰੂ

ਨਾਨਕ ਜੀ ਦੇ ਦਰਵਾਜ਼ੇ ਦੇ ਫਕੀਰ ਹਾਂ ॥

ਮੂਲ --ਭੇਖ ਖਾਰਜਾ ਕਾਰਜ, ਦਸਤਗੀਰ ॥

ਅਰਥ–ਖਾਰਜਾ ਭੇਖ–ਬਾਹਿਰ ਕਾ ਬਾਣਾ (ਲਿਬਾਸ) ਸ਼ੇਰ ਕਾ ਬੁਰਕਾ ॥ ਆਪ ਨੇ ਬਾਹਿਰ ਕਾ ਲਿਬਾਸ, ਇਸ ਕਾਮ ਕੇ ਵਾਸਤੇ ਬਨਾਯਾ ਹੈ, ਕਿ ਆਪ ਨੇ ਮਜ਼ਲੂਮੋਂ ਕੀ ਰਖਸ਼ਾ ਕਰਨੀ ਹੈ ਅਰ ਉਨ ਕਾ ਦਸਤਗੀਰ ਹੋਣਾ ਹੈ॥

ਮੂਲ –ਜਿਉਂ ਦਿਲ ਨੇਕੀ, ਹੋਏ ਜ਼ਵਾਲ ॥

ਅਰਥ–ਜਬ ਕਿ ਆਪ ਕੇ ਦਿਲ ਮੇਂ ਨੇਕੀ ਹੈ, ਤਬ ਅਵਸ਼ ਹੀ ਤੁਰਕੋਂ ਕੋ ਜ਼ਵਾਲ ਆਵੇਗਾ ॥

ਮੂਲ –ਕਰਣੀ, ਕੁਦਰਤਿ ਕਰੇ ਖਿਆਲ ॥

ਅਰਥ–ਕਿਉਂਕਿ ਆਪ ਕੀ ਕਰਨੀ ਜੋ ਹੈ, ਉਹ ਐਨ (ਠੀਕ) ਕੁਦਰਤ ਕੇ ਖਿਆਲ ਕੇ ਮੁਤਾਬਿਕ ਹੈ (ਅਨਕੂਲ ਹੈ), ਅਰਥਾਤ ਕੁਦਰਤ ਹਮੇਸ਼ਾਂ ਹੀ ਜ਼ੁਲਮ ਕੋ ਨਾਸ਼ ਕਰਤੀ ਹੈ ॥

ਮੂਲ –ਆਪਸ ਮੈਂ ਰੀਝੇ ॥

ਅਰਥ–ਇਸ ਪ੍ਰਕਾਰ ਦੋ ਬਚਨ ਬਿਲਾਸ ਕਰਕੇ ਜੋਗੀ ਭੀ ਪ੍ਰਸੰਨ ਹੂਆ ਅਰ ਸਤਿਗੁਰ ਜੀ ਭੀ ਉਸ ਪਰ ਰੀਝੇ (ਦਿਆਲ ਹੂਏ) ॥

ਮੂਲ –ਨਾਥ ਬੋਲਿਆ, ਗੁਰੂ ਜੀ, ਕੁਛ ਹਮਾਇਤ ਜੋਗੀ ਕੋ ਚਾਹੀਏ ॥

ਅਰਥ–ਨਾਥ ਜੀ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ, ਆਪ ਕਾ ਪੰਥ ਬਲੀ ਹੋਗਾ ॥ ਜੋਗੀਯੋਂ ਕੀ ਭੀ ਰਖਿਆ ਕਰੇ ਅਤੇ ਆਪ ਕੀ ਮੁਲਾਕਾਤ ਹਮੇਂ 'ਸਕਾਰਥੀ ਹੋਵੈ ॥ਭਾਵ

ਕਿ ਖਾਲਸਾ ਬਲਵਾਨ ਹੋ ਕੇ ਸਾਡੀ ਭੀ ਇਮਦਾਦਕਰੇ।

ਮੂਲ –ਤਾਂ ਬੋਲੇ, ਫਿਰਕਾ ਅਮੁੰਡ, ਦੋਨੋ ਫਰਕਸ਼ ॥

ਅਰਥ–ਮੁੰਡ=ਸਿਰ ਮੁੰਢਵਾਨਾ।

ਅਮੁੰਡ=ਸਿਰ ਨ ਮੁੰਢਵਾਨਾ, ਕੇਸ਼ਾ ਧਾਰੀ ਹੋਣਾ।

ਫਰਕਸ਼=ਫਰਕ-।-ਸ਼ ਫਰਕ ਅਰਬੀ ਸ਼ਬਦ ਹੈ, ਜਿਸ ਦੇ ਅਰਥ ਹਨ ਬੇਗਾਂਨਗੀ, ਗੈਰੀਅਤ, ਇਖਤਲਾਫ, ਤਫਾਵਤ, ਤੁਮੀਜ਼, ਸ਼ਨਾਖਤ, ਕਮੀ, ਕਸਰ ॥

ਤਬ ਸਤਿਗੁਰੂ ਜੀ ਨੇ ਫਰਮਾਨ ਕੀਆ, ਕਿ ਗੋ ਮੇਰੇ ਸਿਖ (ਮੇਰਾ ਪੰਥ ਯਾ ਫਿਰਕਾ) ਕੇਸ਼ ਧਾਰੀ ਹੈ ॥ ਪਰੰਤੂ ਕੇਸ ਧਾਰੀ ਹੋ ਕਰ (ਜਾਹਿਰੀ ਸ਼ਕਲੋ ਸਬਾਹਿਤ ਮੇਂ ਵਖਰਾ ਹੋ ਕੇ ਭੀ) ਦੋਨੋ ਜਾਤੀਉਂ (ਹਿੰਦੂ, ਮੁਸਲਮਾਨ) ਮੇਂ, ਜੋ ਕਿ ਕੇਸਾ ਧਾਰੀ ਨਹੀਂ ਹੈ, ਕੋਈ ਗੈਰੀਅਤ ਯਾ ਇਖਤਲਾਫ,ਫਰਕ ਆਦਕ ਨਹੀਂ ਰਖੇਗਾ ਅਰ ਇਮਦਾਦ ਅਤੇ ਸਹਾਇਤਾ ਮੇਂ ਕਿਸੀ ਕਿਸਮ ਕੀ ਕੋਈ ਕਸਰ ਯਾ ਕਮੀ ਉਠਾ ਨਹੀਂ ਰਖੇਗਾ॥ ਮੇਰਾ ਖਾਲਸਾ ਨਿਆਂ ਤੇ ਟੁਰੇਗਾ ॥ ਸਾਧੂ; ਸੰਤ ਭਲਿਆਂ ਦੀ ਰਖਜਾ ਕਰੇਗਾ, ਦੀਨਾਂ ਦਾ ਨਾਥ ਹੋਵੇਗਾ ॥ ਆਪ ਫਿਕਰ ਨ ਕਰੋ, ਚਾਹੈ ਮੇਰੇ ਸਿਖ ਕੇਸਾਧਾਰੀ ਹਨ ਤੇ ਆਪ ਦੇ ਅਨੁਯਾਈ (ਆਪ ਕੇ ਸੇਵਕ ਆਪ ਕੇ ਹੁਕਮ ਕੇ ਮੁਤਾਬਕ ਚਲਨੇ ਵਾਲੇ) ਕੇਸ ਰਹਿਤ ਹਨ, ਪਰ ਮੇਰਾ ਖਾਲਸਾ ਬਲੀ ਹੋਕੇ ਦੋਹਾਂ ਦੇ ਸਿਰ ਤੇ ਰਖਿਆ ਵਾਲਾ ਹੋਵੇਗਾ ॥

ਮੂਲ –ਖਾਲਸ ਬਲੀ, ਕਸੇ ਤਰਕਸ਼ ॥

ਅਰਥ--ਖਾਲਸਾ ਬਲੀ ਹੋ ਕੇ, ਦੋਹਾਂ ਦੇ ਸਿਰ ਪਰ ਰਖਵਾਲਾ ਹੋਣ ਲਈ ਤੀਰ ਅਤੇ ਤਰਗਸ਼ ਫੜੇਗਾ ॥

ਸੂਰਜ ਪ੍ਰਕਾਸ਼ ਕਾ ਹਵਾਲਾ ਅਗੇ ਦੇਖੋ:-

ਬਿਦਜਾ ਧਨ, ਜਿਹ ਹੋਇ ਕਮਾਈ ॥
ਕੋਇ ਨ ਕਰ, ਸਕ ਹੈ ਸਮਤਾਈ ॥
ਤ੍ਰੇਤੇ ਮੇਂ, ਰਘੁਬਰ ਕੀ ਸੁਣੀ ॥
ਦੁਆਪੁਰ ਮਹਿ, ਅਰਜੁਨ ਕੀ ਗੁਣੀ ॥
ਮੋਹ ਭਇਓ ਅਬਿ, ਦ੍ਰਿੜ ਨਿਸਚਾਸੂ ॥
ਹੋਏਂ ਤੁਮ ਹਾਥ, ਤੁਰਕ ਗਨ, ਨਾਸੂ ॥

(ਸੂਰਜ ਪ੍ਰਕਾਸ਼)

{ ਧਨ=ਧਨਸ਼ ਕੀ ਵਿਦਿਆ । }
{ ਸਮਤਾਈ=ਬਰਾਬਰੀ । }
{ ਰਘੁਬਰ=ਸ੍ਰੀ ਰਾਮ ਚੰਦ ਜੀ। }
{ ਨਿਸਚਾਸੂ=ਨਿਸਚਾ, ਯਕੀਨ । }
{ ਗਨ=ਤੁਰਕੋਂ ਕੀ ਫੌਜ, ਬਹੁਤ ਤੁਰਕ । }

ਮੂਲ -ਤਾਂ ਜੋਗੀ ਬੋਲੇ, ਤੀਰ ਚਲਾਇ ਦਿਖਾਈਏ ।

ਅਰਥ-ਤਬ ਚੰਦਨ ਨਾਥ, ਕੰਨਪਾਟੇ ਜੋਗੀ ਨੇ ਕਹਾ, ਜੋ ਕਿ ਤੀਰ ਅੰਦਾਜੀਮੇਂ ਏਕ ਪ੍ਰਗਟ ਉਸਤਾਦ ਥਾ ਅਰ ਜਿਸ ਨੂੰ ਅਪਨੀ ਵਿਦਿਆ ਪਰ ਬਹੁਤ ਘੁਮੰਡ ਥਾ, ਕਿ ਆਪ ਤੀਰ ਚਲਾ ਕਰ ਦਿਖਲਾਵੇਂ ॥

ਮੂਲ -ਤਾਂ ਗੁਰੂ ਜੀ, ਤੀਰ ਚਲਾਇਆ, ਕਿਲੇ ਮੁਗਲ ਕੇ ਦਰ ਜਾਇ ਘੁਸਾ ॥

ਅਰਥ-ਸਤਿਗੁਰੂ ਜੀ ਨੇ ਤੀਰ ਚਲਾਯਾ, ਮੁਗਲ ਕੇ ਕਿਲੇ ਕੇ ਦਰਵਾਜ਼ੇ ਪਰ ਨਸ਼ਾਨਾ ਕੀਆ ॥

ਮੂਲ -ਦੇਖ ਕੇ, ਨਾਥ ਬੋਲਿਆ, ਧੰਨ ਬਿਦਿਆ ਦੁਆਪਰ

ਕੀ, ਅਰਜਨ ਕੀ ਹੈਗੀ ॥

ਅਰਥ—ਚੰਦਨ ਨਾਥ ਜੋਗੀ ਦੇਖ ਕਰ ਬੋਲਾ, ਆਪ ਕੀ ਧਨਸ਼ ਕੀ ਵਿਦਿਆ ਐਸੀ ਹੈ, ਜੈਸੀ ਦੁਆਪਰ ਮੇਂ ਸ੍ਰੀ ਅਰਜਨ ਜੀ ਕੀ ਥੀ ॥

ਮੂਲ —ਪਾਤਿਸ਼ਾਹ, ਆਪ ਕੇ ਹਾਥ ਸੇ ਤੁਰਕ ਨਾਸ਼ ਹੋਂਗੇ ॥

ਅਰਥ—ਸੁਖੈਨ ਹੈ, ਟੀਕੇ ਦੀ ਲੋੜ ਨਹੀਂ ॥

ਮੂਲ —ਹਮ ਕਟਾਸ ਰਾਜ ਰਹੈ ਹੈਂ, ਬਾਲ ਗੁੰਦਾਈ ਸਿਧ ਕੇ ਆਸਣ ਊਹਾਂ ਪਹੁੰਚਨਾ, ਫਕੀਰੀ ਕੀ ਟੇਕ ॥

ਅਰਥ—ਫਿਰ ਮਦਨ ਨਾਥ ਜੀ ਨੇ ਬਿਨੇ ਕੀਤੀ, ਕਿ ਪਾਤਿਸ਼ਾਹ ਅਸੀ ਜੋਗੀ, ਕਟਾਸ ਤੀਰਥ ਪਰ ਰਹਿਤੇ ਹੈਂ, ਬਾਲ ਗੁੰਦਾਈ ਸਿਧ ਕੇ ਆਸਨ ਪਰ, ਆਪ ਨੇ ਉਥੇ ਦਰਸ਼ਨ ਦੇਣਾ ॥ ਸ੍ਰੀ ਗੁਰੂ ਨਾਨਕ ਜੀ ਦੇ ਟਿਕਣ ਦਾ ਆਸਨ ਦੇਖਣਾ, ਸਾਨੂੰ ਕ੍ਰਿਤਾਰਥ ਕਰਨਾ ਅਤੇ ਸਾਡੀ ਫਕੀਰੀ ਦੀ ਟੇਕ ਰਖਣਾ ॥

ਬਾਲ ਗੁੰਦਾਈ ਆਸ੍ਰਮ ਦਾ ਸੰਖੇਪ ਵਰਨਨ:—

ਜਿਹਲਮ ਤੋਂ ਟੁਰ ਪਈਏ, ਤਾਂ ਪਹਾੜ ਦਾ ਇਕ ਉਚਾ ਟਿਲਾ ਆਉਂਦਾ ਹੈ, ਕੋਈ ਬਾਰਾਂ ਤੇਰਾਂ ਕੋਹ ਦੀ ਪੰਧ ਹੈ ॥ ਇਸ ਨੂੰ ਆਖਦੇ ਹਨ, "ਬਾਲ ਗੁੰਦਾਈ ਦਾ ਟੀਲਾ" ॥ ਜੋਗੀਆਂ ਦੀ ਸੰਪ੍ਰਦਾਇ ਵਿਚ ਇਕ ਹੋਇਆ ਹੈ, ਚੰਗਾ ਸੋਹਣਾ ਜੋਗੀ, ਜੋ ਇਸ ਟਿਲੇ ਪਰ ਰਿਹਾ ਹੈ ॥ ਇਨਾਂ ਦੇ ਨਾਮ ਤੇ ਟਿਲੇ ਦਾ ਨਾਮ ਪਿਆ ਹੈ ॥ ਇਹ ਸਾਧੂ ਸੀ ਤਾਂ ਜੋਗੀ, ਅਤੇ ਸੀ ਭੀ ਏਕਾਂਤੀ, ਪਰ ਇਸ ਦਾ ਰੁਖ ਸਿਧੀਆਂ ਅਰ ਕਰਾਮਾਤਾਂ ਵਲ ਘਟ ਸੀ ॥ ਪ੍ਰਉਪਕਾਰ ਇਸ ਨੂੰ ਬਹੁਤ ਭਾਉਂਦਾ ਸੀ ॥

ਇਹ ਅਪਣੇ ਮਾਰਗ ਦੇ ਜਾਣੂ ਸੀ, ਪਰ ਹਠ ਨਾਲ ਰਾਜ ਜੋਗ ਵਲ ਰੁਖ ਵਧੇਰਾ ਰਖਦਾ ਸੀ ॥ ਤਤਿਖਿਆ ਦਾ ਸ਼ੌਕੀਨ ਸੀ ॥ ਆਪ ਭੁਖ, ਤ੍ਰੇਹ, ਦੁਖ, ਸੁਖ ਸਹਿ ਸਕਦਾ ਸੀ, ਪਰ ਪਰਾਈ ਪੀੜ ਲਈ ਇਕ ਕੂਲਾ ਦਿਲ ਰਖਦਾ ਸੀ ॥ ਲੋਕ ਤਾਂ ਸਿਧ ਤੇ ਕਰਾਮਾਤੀ ਸਮਝਦੇ ਸਨ, ਪਰ ਉਹ ਦੂਜੇ ਨੂੰ ਸੁਖ ਦੇਣ ਵਿਚ ਵਧੀਕ ਖੁਸ਼ੀ ਮੰਨਦਾ ਸੀ ॥ ਜਦੋਂ ਇਸ ਭਲੇ ਪੁਰਸ਼ ਦੇ ਪਹਿਲੇ ਤਪ, ਹਠ ਦਾ ਸਮਾ ਲੰਘ ਗਿਆ, ਤੇ ਪ੍ਰਸਿਧੀ ਹੋ ਗਈ, ਤਾਂ ਮਾਇਆ ਔਣ ਲਗ ਪਈ ॥ ਇਸ ਨੇ ਉਸ ਮਾਇਆ ਦਾ ਰੁਖ ਪਰਾਏ ਦੁਖਾਂ ਦੇ ਦੂਰ ਕਰਨ ਵਲ ਮੋੜਿਆ ॥ ਇਸ ਦੀ ਇਹ ਪ੍ਰਸਿਧੀ ਸੁਣ ਕੇ ਇਸ ਟਿਲੇ ਤੇ ਆ ਗਏ ਇਕ ਦਿਨ ਘਾਲੀਆਂ ਗਾਈਆਂ ਘਾਲਾਂ ਨੂੰ ਥਾਂ ਪਉਣ ਵਾਲੇ ਤੇ ਅਟਕਾਂ ਕਢਣ ਵਾਲੇ ਸਦਾ ਜਾਗਦੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ॥ ਆਪ ਇਸ ਅਤੀਤ ਸਾਧੂ ਦੇ ਆਸ੍ਰਮ ਨਹੀਂ ਗਏ ॥ ਕੁਛ ਦੂਰ ਇਕਾਂਤ ਵਿਚ ਬਿਰਾਜ ਰਹੇ, ਪਰ ਸਾਂਈਂ ਮਿਹਰ ਦੀ ਖੁਸ਼ਬੂ ਖਿਲਰ ਰਹੀ ਹੈ ॥ ਸਤਿਗੁਰੂ ਨਾਨਕ ਜੀ ਨੇ ਕਈ ਗੁਝੇ ਭੇਦ ਇਨ੍ਹਾਂ ਨੂੰ ਦਸੇ ॥ ਸਾਰੇ ਦੇਖਣੇ ਹੋਣ ਤਾਂ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚੋਂ ਦੇਖ ਲੈਣਾ ॥

ਮੂਲ—ਤਾਂ ਗੁਰੂ ਜੀ ਬੋਲੇ, ਨਾਥ ਜੀ, ਹੁਕਮ ਨਹੀਂ ਡਾਢੇ ਦਾ, ਹਮਾਰਾ ਪੰਥ ਪਹੁੰਚੇਗਾ ॥ ਸਦੀ ਤੇਹਰਵੀਂ ਤੁਰਕ ਨਾਸ਼ ਹੋਣਗੇ ॥

ਅਰਥ—ਮਹਾਰਾਜ ਜੀ ਆਖਣ ਲਗੇ, ਨਾਥ ਜੀ, ਅਸੀ ਕਿਸੇ ਹੋਰ ਦੇ ਹੁਕਮ ਵਿਚ ਹਾਂ, ਸਾਡੇ ਆਪਣੇ ਵਸ ਕੁਛ ਨਹੀਂ ॥ ਸਾਡੀ ਭਾਵਨਾ ਸੀ ਕਿ ਸ੍ਰੀ ਅੰਮ੍ਰਿਤਸਰ ਦਾ

ਦਰਸ਼ਨ ਕਰੀਏ, ਪਰ ਅਕਾਲ ਪੁਰਖ ਜੀ ਦਾ ਇਸ ਜਾਮੇਂ ਵਿਚ ਹੁਕਮ ਨਹੀਂ ॥ ਇਹ ਜੋ ਅੰਮ੍ਰਿਤਸਰ ਕੀ ਦਰਸ਼ਨ ਕੀ ਭਾਵਨੀ ਰਹਿ ਗਈ ਹੈ, ਇਸ ਨੂੰ ਕਿਸੇ ਹੋਰ ਜਾਮੇ ਵਿਚ ਪੂਰਾ ਕਰਾਂਗੇ ॥ ਸਾਡੀਆਂ ਵਾਗਾਂ ਨੂੰ ਅਕਾਲ ਪੁਰਖ ਹੁਣ ਕਿਸੇ ਹੋਰ ਪਾਸੇ ਮੋੜ ਰਿਹਾ ਹੈ ॥ ਹਮਾਰਾ ਪੰਥ ਪਹੁੰਚੇਗਾ ॥ ਸਦੀ ਤੇਹਰਵੀਂ (ਹਿਜਰੀ ਸੰਮਤ ਵਲ ਇਸ਼ਾਰਾ ਹੈ) ਤੁਰਕ ਨਾਸ ਹੋਇੰਗੇ ॥ ਹਮਾਰਾ ਪੰਥ ਤੁਰਕੋਂ ਕੇ ਜੁਲਮ ਕਾ ਨਾਸ਼ ਕਰੇਗਾ, ਅਰ ਖਾਲਸਾ ਬਾਕੀ ਸਭ ਦੀ ਰਖਿਆ ਕਰੇਗਾ ॥ ਆਪ ਕੇ ਆਸਣ ਦੀ ਭੀ ਹਿਮਾਇਤ ਕਰੇਗਾ ॥

ਮੂਲ –ਆਪ ਜਾਇ ਦੇਹ ਛੋਡੀਏਂਗੇ ਗੋਦਾ (ਗੋਦਾਵਰੀ) ਤੀਰ ॥ ਸਿਧ ਰਹਸ ਵਿਚ ਆਏ ॥ ਸਿਧਾਂ ਪ੍ਰਸ਼ਾਦਿ ਦੀਆ, ਲੀਆ ॥

ਅਰਥ–ਸਾਨੂੰ ਮਹਾਰਾਜ ਗੋਦਾਵਰੀ ਦੇ ਕੰਢੇ ਲੈ ਜਾ ਰਹੇ ਹਨ॥ ਸਿਧ ਖਿੜਾਉ ਵਿਚ ਆਏ ॥ ਸਿਧਾਂ ਨੇ ਆਪੋ ਵਿਚ ਪ੍ਰਸ਼ਾਦ ਦਿਤਾ ਅਰ ਲਿਆ ॥

ਨੋਟ–ਇਉਂ ਹੀ ਵਾਰਤਾਲਾਪ ਹੋ ਕੇ ਮਦਨ ਨਾਥ ਨੇ ਅਪਣੀ ਕਲਿਆਨ ਤੇ ਆਪਣੀ ਸਹਾਇਤਾ ਦਾ ਵਰ ਲਿਆ ॥ ਚੰਦਨ ਨਾਥ ਨੇ ਆਪਣੇ ਗਰਬ ਦਾ ਰੋਗ ਗਵਾਕੇ ਅਰੋਗਤਾ ਪਾਈ, ਤੇ ਵਦੈਗੀ ਲੀਤੀ ਅਰਥਾਤ ਰੁਖਸਤ ਮੰਗੀ ਤੇ ਅਪਨੇ ਅਪਨੇ ਆਸ਼ਰਮਾਂ ਨੂੰ ਗਏ ॥

ਮੂਲ –ਸ਼ਹਰ ਦੇਖਿਆ, ਕਿਨਾਰੇ ਤੀਰਥ ਦੇ ਅਟਾਰੀ ਮਾਹੂ

ਅਟਣ ਦੀ ਰਹੈ ॥

ਅਰਥ—ਤੀਰਥ ਦੇ ਕਿਨਾਰੇ ਅਟਾਰੀ ਸ਼ਾਹੂ ਅਟਨ ਵਿਚ ਮਹਾ-ਰਾਜ ਜੀ ਨੇ ਡੇਰਾ ਕੀਤਾ ਸੀ ॥

ਮੂਲ —ਬ੍ਰਹਮਣ ਕੁਰਖੇਤ੍ਰ ਦੇ ਮਿਲੇ, ਗੁਰੂ ਜੀ ਨੇ ਕਟਾਰ,ਅਸ਼-ਰਫੀਆਂ, ਘੋੜਾ ਦੀਆ ॥ ਕਿੰਕਰੀਆ ਰਾਮ ਦਤ ਅਤਿ ਹਜ਼ੂਰ ਰਹਿਆ ॥ ਬੋਲੇ, ਗੁਰੂ ਕੇ ਮਾਰਗ, ਮਿਸ਼ਰ ॥ ਗੁਰੂ ਕੇ ਘਰ ਸਭ ਹੈ ॥ ਬ੍ਰਾਹਮਣ ਬੋਲਿਆ, ਬਾਂਹਿ ਨਹੀਂ ਛੋਡੀਓ, ਮੈ ਲੈਣੇ ਕਾ ਲੋਭੀ ਨਹੀਂ ॥ ਰਖ ਲੈਣਾ ਤਹਾਂ, ਜਹਾਂ ਕੋਈ ਨਹੀਂ ॥ ਬਚਨ ਹੂਆ, ਕੁਟੰਬ ਸਮੇਤ ਬੁਲਾਈਏਂਗੇ ॥ ਗੁਰੂ ਕੇ, ਘਰ ਹੀ ਭਰਪੂਰ ਦੀਆ ॥ ਬਾਂਹ ਪਕੜ ਦੂਰ ਬੈਠੇ ॥

ਮੁਸ਼ਕਲ ਪਦਾਂ ਦੇ ਅਰਥ:—

( ੧ ) ਅਤਿ ਹਜ਼ੂਰ ਰਹਿਆ=ਕਿੰਕਰੀਆ ਰਾਮ ਦਤ ਨੇ ਸਤਿਗੁਰੂ ਜੀ ਦੇ ਦੀਵਾਨ ਵਿਚ ਬਹੁਤ ਸਤਿ ਸੰਗ ਕੀਆ ॥

( ੨ ) ਬੋਲੋ, ਗੁਰੂ ਕੇ ਮਾਰਗ, ਮਿਸ਼ਰ=ਮਿਸ਼ਰ ਜੀ, ਗੁਰੂ ਦੇ ਰਾਸਤੇ ਪਰ ਚਲੋ (ਗੁਰ ਕਹੇਂ,ਸੋ ਕਾਰ ਕਮਾਉ) ॥

( ੩ ) ਗੁਰੂ ਕੇ ਘਰ ਸਭ ਹੈ=ਸਤਿਗੁਰੂ ਜੀ ਕੇ ਭੰਡਾਰ ਭਰੇ ਹੈਂ ॥

( ੪ ) ਬਾਂਹਿ ਨਹੀਂ ਛੋਡੀਓ=ਸਦੀਵ ਹੀ ਚਰਨ ਸ਼ਰਨ ਰਖਣਾ ।

( ੫ ) ਰਖ ਲੈਣਾ ਤਹਾਂ, ਜਹਾਂ ਕੋਈ ਨਹੀਂ=ਮਰਨ ਦੇ ਪਿਛੋਂ ਦਰਗਾਹ ਵਿਚ ਅੰਗ ਸੰਗ ਹੋਣਾ ॥

( ੬ ) ਕੁਟੰਬ ਸਮੇਤ ਬੁਲਾਈਏਂਗੇ=ਆਪ ਕੀ ੨੧ ਕੁਲੋਂ ਕਾ ਉਧਾਰ ਕਰੈਂਗੇ ॥

( ੭ ) ਗੁਰੂ ਕੇ, ਘਰ ਹੀ ਭਰਪੂਰ ਦੀਆ=ਗੁਰੂ ਜੀ ਨੇ, ਸਾਰਾ ਘਰ ਹੀ ਭਰ ਦਿਤਾ, ਕਿਸੇ ਚੀਜ ਦੀ ਕਮੀ ਨ ਰਹੀ ॥

## ਰਾਮ ਦੱਤ ਕਿੰਕਰੀਏ ਦਾ ਪ੍ਰੇਮ ਅਤੇ ਬਖਸ਼ਸ਼ ਦਾ ਸੰਖੇਪ ਹਾਲ

ਕੁਰਛੇਤ੍ਰ ਇਹ ਸਾਰੇ ਕੌਤਕ ਵਰਤਦੇ ਰਹੈ, ਸੰਗਤਾਂ ਗਦ ਗਦ ਹੁੰਦੀਆਂ ਰਹੀਆਂ ॥ ਅਨੇਕਾਂ ਦੇ ਸੰਸੇ, ਭਰਮ ਦੂਰ ਹੋਏ ॥ ਅਨੇਕਾਂ ਦੇ ਉਰ ਸਿਖੀ ਭਾਵ ਜਾਗਿਆ ॥ ਇਸ ਵੇਲੇ ਇਕ ਰਾਮ ਦਤ ਨਾਮੇ ਸਜਨ ਬੈਠਾ ਸਭ ਕੁਝ ਦੇਖਦਾ ਤੇ ਸੁਣਦਾ ਰਿਹਾ ॥ ਇਸ ਦੇ ਨੈਣ ਕਟੋਰਿਆਂ ਨੇ ਇਲਾਹੀ ਜੋਤ ਦਾ ਸ਼ਰਬਤਿ ਦੀਦਾਰ ਪੀਤਾ, ਤੇ ਇਸਦੇ ਕੰਨ ਕੌਲਾਂ ਨੇ ਇਲਾਹੀ ਨਾਮ ਦੇ ਅੰਮ੍ਰਿਤ ਵਾਕ ਭਰ ਭਰ ਕੇ ਛਕੇ ॥ ਇਸਦਾ ਮਨ ਇਸ ਗਲ ਤੇ ਪੂਰਨ ਨਿਸਚੇ ਨਾਲ ਟਿਕ ਗਿਆ, ਕਿ ਮੇਰੀ ਕਲਿਆਣ ਇਸ ਸਾਹਿਬ ਜੋਤੀ ਤੋਂ ਹੀ ਹੋ ਸਕਦੀ ਹੈ ॥ ਸੋ ਇਸ ਨੇ ਨਾ ਕੋਈ ਪ੍ਰਸ਼ਨ ਕੀਤਾ, ਤੇ ਨਾ ਹੀ ਕੁਛ ਪੁਛਿਆ, ਇਹ ਸੁਣਦਾ ਰਿਹਾ ਤੇ ਸਮਝਦਾ ਰਿਹਾ ॥ ਅੰਦਰ ਆਪਣੇ ਝਾਤੀ ਮਾਰਦਾ ਰਿਹਾ ਤੇ ਖਿਆਲ ਕਰਦਾ ਰਿਹਾ, ਕਿ ਬਿਨ ਯਾਚੇ (ਬਗੈਰ ਮਾਂਗਣੇ ਕੇ) ਮੇਰੀ ਕਲਿਆਨ ਕਰਨ ॥

ਇਸ ਰਾਮ ਦਤ ਨੂੰ ਕਿੰਗਰੀਆ ਰਾਮ ਦਤ ਕਿਹਾ ਕਰਦੇ ਸਨ, ਜਾਤੀ ਦਾ ਬ੍ਰਹਿਮਣ ਸੀ ਤੇ ਗੁਜਾਰਾ ਇਸ ਦਾ

ਇਹੀ ਸੀ, ਕਿ ਜੋ ਸੁਤੇ ਸਿਧ ਆ ਜਾਵੇ, ਉਸ ਪਰ ਹੀ ਨਿਰ-ਬਾਹ ਕਰ ਲੈਣਾ ॥ ਇਸ ਵੇਲੇ ਉਹ ਪ੍ਰੇਮ ਭਰਿਆ, ਅਰਦਾਸ ਰੂਪ ਹੋਇਆ ਬੈਠਾ ਸੀ ॥ ਸਤਿਗੁਰੂ ਜੀ ਨੇ ਤਕਿਆ, ਸਮਝੇ ਅਤੇ ਹਸ ਕੇ ਬੋਲੇ:-

"ਬ੍ਰਹਿਮਣ ਕੁਝ ਮੰਗ"

ਰਾਮ ਦੱਤ-ਪਾਤਿਸ਼ਾਹ !ਇਸ ਵੇਲੇ ਮੰਗਤਾ ਬ੍ਰਾਹਿਮਣ ਮਿਹਰ ਨਾਲ ਅਮੰਗ ਹੋਇਆ ਬੈਠਾ ਹੈ ॥ ਜੋ ਮੰਗਸਾਂ, ਮੰਗਣ-ਹਾਰ ਸਮੇਤ ਨਹੀਂ ਰਹਿਣਾਂ ॥ਮੇਹਰ ਕਰੋ, ਉਹ ਕੁਛ ਦੇਉ, ਕਿ ਮੂਲੋਂ ਅਮੰਗ ਹੋ ਜਾਵਾਂ।

ਗੁਰੂ ਜੀ-ਫਿਰ ਓਹੋ ਕੁਝ ਹੀ ਮੰਗ ਲੈ, ਜੋ ਤੈਨੂੰ ਅਮੰਗ ਕਰ ਦੇਵੈ ॥

ਰਾਮ ਦੱਤ-ਪਾਤਿਸ਼ਾਹ ! ਮੇਰੀ ਬਾਂਹ ਫੜ ਲਓ........, ਇਸ ਕੀਰ ਬ੍ਰਾਹਮਣ ਦੀ, ਇਸ ਦਰ ਦੇ ਸਵਾਲੀ ਦੀ, ਬਾਂਹ ਫੜ ਲਓ ॥

"ਕਰ ਪਕਰੋ ਨਹੀਂ ਛੋਰਹੁ ਮੇਰਾ"

(ਸੂਰਜ ਪ੍ਰਕਾਸ਼)

ਹਾਂ ਫੜੋ ਸਾਹਿਬ ਜੀ, ਮੈਂ ਭਾਰਾ ਹਾਂ, ਐਸਾ ਫੜੋ, ਕਿ ਫਿਰ ਮੇਰਾ ਹਥ ਆਪ ਦੇ ਕਰ ਕੰਵਲਾਂ ਵਿਚੋਂ ਛੁਟੇ ਨਾ ॥ ਦੀਨਾ ਨਾਥ ! ਮੇਰਾ ਵੇਗ ਹੇਠਾਂ ਨੂੰ ਹੈ ॥ ਮੇਰਾ ਬੋਝ ਰਸਾਤਲ ਦੀ ਖੈਂਚ ਰਖਦਾ ਹੈ॥ ਮੈਨੂੰ ਫੜੋ ਤੇ ਮੈਨੂੰ ਮੇਰੇ ਆਪਣੇ ਭਾਰ ਦੇ ਕਾਰਨ ਡਿਗਦੇ ਨੂੰ ਡਿਗਣ ਨਾ ਦਿਓ ॥ ਮੇਰੀ ਬਾਂਹ ਫੜੋ ਤੇ ਲੈ ਚਲੋ ਉਪਰ ਨੂੰ ॥ ਸਚੇ ਪਾਤਿਸ਼ਾਹ ! ਕਰ

ਪਕਰੋ, ਹਾਂ ਜੀ ਮੇਰਾ ਕਰ ਪਕਰੋ ॥

ਮੌਜ ਦੇ ਮਾਲਕ ਰੀਝੇ ॥ ਬੋਲੇ—ਹਾਂ ਰਾਮ ਦੱਤ ! ਪਰਵਾਰ ਸਮੇਤ ਤੇਰੀ ਬਾਂਹ ਫੜੀ ॥ ਪਰਵਾਰ ਸਮੇਤ ਤੈਨੂੰ ਓਥੇ ਲੈ ਚਲਾਂਗੇ, ਜਿਥੇ ਮਹਾਨ ਮਹਾਨ ਸੁਖ ਹੈ।

"ਸ੍ਰੀ ਗੁਰੂ ਕਹਯੋ ਸਹਿਤ ਪਰਿਵਾਰਾ ॥
ਤਹਾਂ ਬੁਲਾਈਐ ਜਾਂਹਿ ਸੁਖ ਭਾਰਾ" ॥
(ਸੂਰਜ ਪ੍ਰਕਾਸ਼)

ਇਹ ਕਹਿਕੇ ਬੋਲੇ, ਰਾਮ ਦੱਤ ! ਹੁਣ ਮੰਗਣਾ ਭੀ ਨਾ ਪਵੇਗਾ ਕਦੇ ॥

( ੧ ) ਇਹ ਲੈ ਕਟਾਰ ਸਾਡੀ ਨਿਸ਼ਾਨੀ ॥
( ੨ ) ਇਹ ਲੈ ਘੋੜਾ ॥
( ੩ ) ਤੇ ਆਹ ਲੈ ਅਸ਼ਰਫੀਆਂ ॥

"ਤੇਰਾ ਸਦਨ (ਘਰ) ਭਰਪੂਰ, ਮੰਗਣ ਦੀ ਕਨੌਡ ਦੂਰ" ॥

ਇਹ ਕਰਕੇ ਉਠੇ ਤੇ ਰਾਮ ਦਤ ਦੀ ਬਾਂਹ ਫੜ ਲਈ॥

ਅਪਣੀ ਵੀਣੀ ਵਿਚ ਲੈ ਲਈ ਤੇ ਤਾਲ ਦੇ ਕਿਨਾਰੇ ਕਿਨਾਰੇ ਸਹਿਜੇ ੨ ਟਹਿਲਦੇ ਟੁਰ ਪਏ ॥ਹਾਂ,ਰਾਮ ਦਤ ਨਾਲ ਆਤਮ ਗਲਾਂ ਕਰਦੇ ਤੇ ਮਿਹਰਾਂ ਦਾ ਮੀਂਹ ਵਰਸਾਉਂਦੇ ਜਾ ਰਹੇ ਹਨ ॥ ਰਾਮ ਦਤ ਕ੍ਰਿਤ ਕ੍ਰਿਤ ਹੋ ਰਿਹਾ ਹੈ,ਮਨ ਮੰਗਿਆ ਪਾਕੇ ਖੀਵਾ ਹੋ ਰਿਹਾ ਹੈ ॥

ਮੂਲ —ਜਾਇਕੇ ਸੁਦਾਗਰਾਂ ਕੇ ਘੋੜੇ ਤੀਨ ਲੀਏ ਹਜਾਰ ਕੇ ॥

ਅਰਥ—ਦੇਖੋ ਕਿਥੇ ਇਹ ਰਾਮ ਦਤ ਨਾਲ ਰਸ ਮਗਨਤਾ ਦੇ ਆਤਮ ਰੰਗ ਲਗ ਰਹੇ ਸਨ ਤੇ ਕਿਥੇ ਇਕ ਘੋੜਿਆਂ

ਦਾ ਸੁਦਾਗਰ ਆ ਗਿਆ ਤੇ ਉਸਨੇ ਅਗੇ ਵਧ ਕੇ ਕਿਹਾ:—

ਸੁਦਾਗਰ—ਹਜ਼ੂਰ ਜੀਓ ਦੀ ਖਿਦਮਤ ਵਿਚ ਦੁਆ ਸਲਾਮ ॥ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀਕੀ ਫਤਹ॥

ਹੇ ਖੁਦਾਵੰਦ, ਬੰਦਾ ਕੁਛ ਘੋੜੇ ਲੈ ਕੇ ਆਇਆ ਹੈ ॥ ਇਸ ਵਿਚ ਇਕ ਨਗ ਅਨੋਖਾ ਹੈ ॥ ਖਿਆਲ ਸੀ ਕਿ ਤੀਰਥ ਤੇ ਆਏ ਰਾਜੇ ਰਾਣੇ ਖਰੀਦਣਗੇ, ਪਰ ਅਜੇ ਤਕ ਕਿਸੇ ਨੇ ਕੋਈ ਲਿਆ ਨਹੀਂ ॥ ਮਿਹਰ ਹੋ ਜਾਏ, ਆਪ ਨਜਰ ਪਾਓ, ਜੇ ਜਚ ਜਾਏ, ਤਾਂ ਮੇਰਾ ਆਰ ਬੁਖਾਰ ਭਰਿਆ ਜਾਵੇ, ਸੁਖੀ ਹੋ ਜਾਵਾਂ ॥

ਇਹ ਸੁਣਕੇ ਆਪ ਉਸ ਰਸ ਮਗਨ ਅਵਸਥਾ ਤੋਂ ਨੈਣ ਚਾ ਕੇ ਤਕੇ, ਅਤੇ ਬੋਲੇ, ਜਾਓ ਲੈ ਆਉ ॥ ਹੁਕਮ ਪਾਕੇ ਸੁਦਾਗਰ ਗਿਆ ॥ ਗੁਰੂ ਜੀ ਫਿਰ ਅਪਣੇ ਉਸੇ ਰਸ ਵਿਚ ਮਗਨ ਹੋ ਗਏ ॥ ਘੋੜੇ ਆ ਗਏ ਤੇ ਆਪੇ ਤੇ ਕਾਦਰ ਗੁਰੂ ਜੀ ਉਠੇ, ਸਾਂਤ ਸਰੋਵਰ ਨੂੰ ਆਪਣੇ ਮਨ ਅੰਦਰ ਦੇ ਕਿਸੇ ਨੁਕਤੇ ਉਤੇ ਟਿਕਾਕੇ ਬੀਰ ਬਾਂਕੇ ਸੂਰਮੇ ਉਠੇ ॥

ਅਨੋਖੇ ਘੋੜੇ ਨੂੰ ਤਕਿਆ, ਥਾਪੀ ਦਿਤੀ, ਵਾਗ ਫੜੀ ਤੇ ਪਲਾਕੀ ਮਾਰ ਕੇ ਸਵਾਰ ਹੋ ਗਏ ॥ ਘੋੜੇ ਨੂੰ ਕਦਮ ਚਾਲ, ਦੁੜਕੀ, ਮੋਰ ਚਾਲ, ਪੋਈਏ ਪਾਕੇ ਦੇਖਿਆ ॥ ਛਾਲਾਂ ਮਰਵਾਈਆਂ, ਛਰ ਵਾਲੀਆਂ ਚੀਜਾਂ ਪਾਸੋਂ ਲੰਘਾਇਆ, ਬੇ ਨੁਕਸ ਪਾਇਆ ॥ ਫੇਰ ਟੋਰ ਕੇ ਵਾਪਸ ਆਏ ॥ ਐਉਂ ਤ੍ਰੈ ਘੋੜੇ ਹੋਰ ਪਰਖੇ;

ਖ੍ਰੀਦੇ ਤੇ ਸੁਦਾਗਰਾਂ ਨੂੰ ਮਾਲਾ ਮਾਲ ਕਰ ਦਿਤਾ ॥

ਮੂਲ –ਮੇਲੇ ਦੀ ਸੰਗਤ ਆਈ ਦਰਸ਼ਨ ਨੂੰ ॥

ਅਰਥ–ਏਥੇ ਪੰਡੇ ਭੀ ਦਰਸ਼ਨਾਂ ਨੂੰ ਆਏ, ਸਤਿਗੁਰੂ ਜੀ ਨੇ ਉਨਾਂ ਨੂੰ ਆਪਣੇ ਧਰਮ ਤੇ ਸੁਰਜੀਤ ਕੀਤਾ ਤੇ ਸਮਝਾ ਇਆ ਕਿ ਕੇਵਲ ਦਾਨ ਲਈ ਅਪਣੇ ਆਪ ਨੂੰ ਮੰਗਤੇ ਦੀ ਪਦਵੀ ਤੇ ਲੈ ਜਾਣਾ ਬ੍ਰਹਮਣ ਨੂੰ ਨਹੀਂ ਸੌਂਜਦਾ ॥ ਤੁਸੀ ਨਾਮ ਜਪੋ, ਦਾਨ ਲਓ ਨਿਰਬਾਹ ਮਾਤ੍ਰ, ਪਰ ਦਾਨ ਦਾ ਲੋਭ ਨ ਕਰੋ ॥ ਉਸ ਵਿਚੋਂ ਭੀ ਦਸਵੰਦ ਦਿਉ ॥ ਆਪ ਜਪੋ, ਫੇਰ ਹੋਰਨਾਂ ਨੂੰ ਜਪਾਓ ॥

ਮੂਲ –ਭਲਕੇ ਸਵੇਰੇ ਹੀ ਉਠ ਚਲੇ ॥

ਅਰਥ–ਦੂਸਰੇ ਦਿਨ ਸਵੇਰੇ ਹੀ ਕੁਰਛੇਤ੍ਰ ਸੋ ਰਵਾਨਾ ਹੂਏ ॥ ਸਰਸਵਤੀ ਦਰਜਾ ਕੇ ਕਿਨਾਰੇ ਹੁੰਏ ਹੋਏ, ਕਈਪਿੰਡਾਂ ਤੋਂ ਲੰਘਦੇ ਹੋਏ ਕਰਾਹ ਅਥਵਾ ਕਰੇ ਪਿੰਡ ਵਿਚ ਗਏ ॥ ਫਿਰ ਸਿਆਣੇ ਘੁੜਾਮ ਜਾ ਠਹਰੇ ॥ ਆਖਦੇ ਹਨ ਅਤੇ ਲਿਖਤ ਵਿਚ ਭੀ ਆਯਾ ਹੈ ਕਿ ਏਥੇ ਝੰਡੇ ਬਾਢੀ ਦੀ ਸੰਤਾਨ ਬਸਦੀ ਸੀ ॥ ਉਨ੍ਹਾਂ ਨੇ ਮਹਾਰਾਜ ਜੀ ਦੀ ਬਹੁਤ ਆਗਤ, ਭਾਗਤ ਕੀਤੀ ॥ ਏਥੇ ਗੁਰੂ ਜੀ ਦੇ ਚਰਨ ਪੌਣ ਕਰਕੇ ਬਹੁਤ ਪ੍ਰਚਾਰ ਹੋਇਆ ॥ ਬਹੁਤ ਸਿੰਘਾਂਨੇ ਅੰਮ੍ਰਿਤ ਪਾਨਕੀਤਾ ਅਤੇ ਤਜਾਰ ਬਰ ਤਜਾਰਸਿੰਘ ਸਜੇ॥ਸਿਆਣੇ ਪਿੰਡਕੁਛ ਦਿਨ ਸੰਗਤਾਂ ਨੂੰ ਨਿਹਾਲ ਕਰਕੇ ਫੇਰ ਅਗੇ ਨੂੰ ਰਵਾਨਾ ਹੋਏ ॥ ਇਸ ਤੋਂ ਅਗੇ ਇਕ ਪਿੰਡ ਆਇਆ, ਜਿਸ ਦਾ ਨਾਮ ਅਵਲ ਖੇੜੀ ਸੀ, ਜਿਸ ਦਾ ਬ੍ਰਿਤਾਂਤ ਸੌ ਸਾਖੀ ਵਿਚ

ਇਸ ਭ੍ਰਾਂਤ ਦਰਜ ਹੈ ॥

ਮੂਲ —ਅਵਲ ਖੋਜ਼ੀ ਗਏ ਇਕਲੇ ਹੀ, ਪੀਛੇ ਪਹਰ ਤੇ ਸਿਖ ਆਇ ਪਹੁੰਚੇ ॥ ਇਕ ਮਾਈ ਪਛਾਣ ਕੇ ਘੋੜਾ ਆਇ ਪਕੜਿਆ ॥ ਜੀ ਸਚੇ ਪਾਤਿਸ਼ਾਹ ! ਪ੍ਰਸ਼ਾਦ ਪਾਈਏ ॥ ਤਾਂ ਬਚਨ ਹੋਇਆ, ਹਾਜਰ ਪ੍ਰਸ਼ਾਦਿ॥ਤਾਂ ਮਾਈ, ਦੂਧ ਬਹੁਤ ਲਿਆਈ, ਸਰਬਤ ਨੇ ਛਕਿਆ ॥

ਅਰਥ-ਏਥੇ ਵਸਦੀ ਸੀ, ਇਕ ਬ੍ਰਿਧਾਮਾਈ, ਜੋ ਮੁਦਤਾਂ ਤੋਂ ਭਜਨ ਕਰਦੀ ਸੀ ਤੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਸਿਕਦੀ ਸੀ ॥ ਹਾਂ! ਮਾਈ ਨਿਤ ਅਰਜੋਈ ਕਰਦੀ ਸੀ, ਕਿ ਮੈਨੂੰ ਦਰਸ਼ਨ ਹੋਵੇ ਸੁਹਣੇ ਸੁਲਤਾਨ ਦਾ ॥ ਅਜ ਅੰਦਰਲੀ ਖਿਚ ਮਾਈ ਨੂੰ ਧੂਹ ਲਿਆਈ ਘਰੋਂ, ਪ੍ਰੇਮ ਪ੍ਰਵੇਧੀ ਆ ਖੜੋਤੀ ਜੂਹ ਬਿਚ, ਸੜਕ ਕੇ ਕੰਢੇ ॥ ਸਿਮਰ ਰਹੀ ਹੈ, ਸਾਈਂ ਤੇ ਮਾਨੋ ਉਡੀਕ ਰਹੀ ਹੈ ਸਤਿਗੁਰੂ ਜੀ ਨੂੰ ਉਡੀਕ ਰੂਪ ਹੋਈ ਹੋਈ ॥ ਮਾਈ ਖੜੀ ਹੈ ਪ੍ਰੇਮ ਪ੍ਰੋਤੀ ਮਗਨ ਹੈ ਲਿਵ ਵਿਚ, ਕਿ ਘੋੜੇ ਦੀ ਟਾਪ ਦੀ ਅਵਾਜ ਆਈ, ਕੋਈ ਇਕਲਾ ਘੋੜਾ ਆ ਰਿਹਾ ਹੈ ॥ ਹਾਂ ! ਆ ਰਿਹਾ ਹੈ, ਗਈ ਬਹੋੜਨ ਵਾਲਾ ਦਾਤਾ ਇਕਲਾ॥ ਸੰਗਤ ਪਿਛੇ ਰਹ ਗਈ ਹੈ ॥ ਮਾਈ ਨੇ ਨੈਨ ਖੋਹਲੇ, ਕੀ ਦੇਖਦੀ ਹੈ ਕਿ ਆ ਰਹੇ ਹਨ ॥ ਮਨ ਨੇ ਨੈਣਾ ਦੀ ਬੰਨ੍ਹ ਦਿਤੀ ਇਕ ਟਿਕ ॥ ਇਕ ਟੇਕ, ਬੁਢੈ ਨੈਣਾ ਨੇ ਪਛਾਣ ਲਿਆ ॥ ਹੁਣ ਘੋੜਾ ਭੀ ਜੋ ਨੇੜੇ ਆ ਗਿਆ ਸੀ, ਖੜੋ ਗਿਆ ॥ ਸ਼ਾਬਾਸ਼ ਨੀਲਿਆ ! ਤੈਨੂੰ ਭੀ ਗੁਰ ਸਿਖਾਂ ਨਾਲ ਪ੍ਰੇਮ ਹੈ, ਸ਼ਾਬਾਸ਼ ॥

ਬਉਰਾਨੀ ਮਾਈ ਨੇ ਵਾਗ ਫੜਲਈ, ਸਾਹਿਬ ਖੜੋ ਗਏ, ਘੋੜੇ ਤੋਂ ਉਤਰੇ ॥ ਮਾਈ ਮਥਾ ਟੇਕਿਆ, ਚਰਨਾਂ ਨੂੰ ਚੁੰਮਿਆਂ ॥ ਸਦਕੇ ਬਲਿਹਾਰ ਹੋਈ ॥ ਧੰਨ ਆਸਾਂ ਪੁਜਾਵਨਹਾਰ ਤੇਰਾ ਬਿਰਦ ॥ ਦਾਤੇ ਨੇ ਸਿਰ ਤੇ ਹਥ ਧਰਿਆ, ਆਖਿਆ 'ਵਾਹਿਗੁਰੂ' ॥

ਧਨੀ ਹੋ ਗਈ ਮਾਈ, ਨਾਮ ਦਾ ਰਸ ਲੂੰ ਲੂੰ ਵਿਚ ਧਾਇਆ ॥ ਬਹਿ ਗਏ, ਭਗਤ ਵਛਲ, ਇਕ ਬ੍ਰਿਛ ਦੇ ਮੁੜਵੇਂ ਮੁਢ ਤੇ, ਜੋ ਕੁਦਰਤੀ ਬਣ ਰਿਹਾ ਸੀ ਆਸਨ ! ਮਾਈ ਵਾਗ ਫੜ ਕੇ ਬਹਿ ਗਈ ਦਰਸ਼ਨ ਮਗਨ, ਨੀਲਾ ਖੜਾ ਹੈ ਗੁਰ ਸਿਖਾਂ ਦੀ ਆਨ ਦਾ ਬਧਾ ਪਿਆਰ ਮਗਨ ॥ ਹਾਂ, ਆਖੋ ਧੰਨ ਸਾਹਿਬ, ਭਗਤ ਵਛਲ ਸਤਿਗੁਰ ॥ ਪਹਿਰ ਕੁ ਬੀਤ ਗਿਆ ਹੋਊ ਇਸ ਅਰਸ਼ੀ ਰੰਗ ਵਿਚ।ਮਗਰਲੇ ਸਿੰਘਾਂ ਨੇ ਨੀਲੇ ਦੀ ਖੋਜ ਭਾਲੀ ਤੇ ਭਾਲਦੇ ਆ ਪਹੁੰਚੇ, ਜਿਥੇ ਸਜ ਰਹੀ ਸੀ ਮੂਰਤ ਭਗਤ ਤੇ ਭਗਤ ਵਛਲ ਦੀ ॥ ਹਾਂ, ਸਦਕੇ ਹੋ ਗਏ ਸਾਰੇ ਉਸ ਮੋਹਨ ਮੂਰਤੀ ਦੇ ਉਸ ਵੇਲੇ ਦੇ ਦਰਸ਼ਨ ਤੋਂ ॥

ਉਧਰ ਪਰਮਾਤਮ ਰਸ ਵਿਚ ਨਿਮਗਨ, ਏਧਰ ਭਗਤ ਨੂੰ ਦੇ ਰਹੇ ਅੰਤਰ ਆਤਮੇ ਆਤਮਦਾਨ, ਦੂਵਲੀ ਜੁੜੇ ਸਾਈਆਂ ਜੀ ਨੇ ਨੈਣ ਖੁਹਲੇ ॥ਖਾਲਸਾ ਪਹੁੰਚ ਪਿਆ ॥ ਸਤਿਗੁਰੂ ਜੀ ਨੇ ਡਿਠਾ, ਦੇਖ ਕੇ ਬਹੁਤ ਹਸੇ ਤੇ ਪਿਆਰ ਨਾਲ ਬੋਲੇ, ਹਾਂ; ਆਓ ਖਾਲਸਾ ਜੀਓ, ਆਓ.........ਚਲੀਏ ॥

ਬ੍ਰਿਧਾ—ਹੇ ਬਖਸ਼ਿੰਦ ਦਾਤੇ ! ਮਿਹਰ ਕਰ, ਇਸ ਜੂਹੋਂ ਸੁਚੇ ਮੂੰਹ ਨਾ ਲੰਘ ਜਾਓ ! ਕੁਛ ਛਕ ਕੇ, ਕੁਛ ਰਸਨੀ ਲਾ ਕੇ ਟੁਰੋ ॥

ਦਾਤਾ ਜੀ--ਲਿਆ ਮਾਈ ਲਿਆ, ਜੋ ਜੀ ਕਰੇ, ਪਰ ਹੁਣ ਤਿਆਰ ਨਾ ਕਰੇਂ, ਜੋ ਤਿਆਰ ਹੈ, ਸੋ ਲਿਆ ॥

ਮਾਈ—ਪਾਤਿਸ਼ਾਹ, ਤਿਆਰ ਤਾਂ ਦੁਧ ਹੈ ॥

ਦਾਤਾ ਜੀ—ਮਾਈਆਂ ਦੁਧ ਦੀਆਂ ਦਾਤੀਆਂ, ਦੁਧ ਲੈ ਆਓ ! ਹਾਂ ਜੀ ਪ੍ਰੇਮ ਨਾਲ ਅੰਦਰੋਂ ਬਾਹਰੋਂ ਸੁਚੀ ਉਚੀ ਮਾਈ ਤ੍ਰਿਖੇ ਕਦਮੀਂ ਘਰ ਗਈ ॥ ਦੁਧ ਘਰ ਬਹੁਤ ਸੀ, ਮਾਈ ਚਾਟੇ ਚੁਕਵਾ ਲਿਆਈ,ਮਿਠਾ ਨਾਲ ਲਿਆਈ ਛੰਨੇ ਤੇ ਪਖੇ ਲਿਆਈ ॥ ਸੜਦਾ ਸੜਦਾ ਦੁਧ ਪਾਸ ਲਿਆਕੇ ਛੰਨਿਆਂ ਵਿਚ ਪਾ ਪਾ ਕੇ ਠਾਰਿਆ ਭਰਕੇ ਕਟੋਰਾਅਗੇ ਕੀਤਾ॥ਨੈਣ ਨੂਰੀ ਚਿਹਰੇਤੇ ਟਿਕਾਏ॥ਧੰਨ ਮਾਈ ਤੂੰ ॥

ਸ੍ਰੀ ਨਾਮ ਦੇਵ ਪਥਰ ਦੀ ਮੂਰਤੀ ਅਗੇ ਦੁਧ ਲੈਕੇ, 'ਪੀਉ ਜੀ' ਦੀ ਸਿਕ ਭਰੀ ਅਰਜੋਈ ਕਰ ਰਿਹਾ ਸੀ, ਤੂੰ ਜੀਉਂਦੇ ਜਾਗਦੇ ਆਪ ਅਵਤਰੇ ਮਨੁਖ ਜਾਮੇ ਵਿਚ ਆਏ ਚੋਜੀ ਠਾਕਰ ਦੇ ਅਗੇ ਦੁਧ ਦਾ ਕਟੋਰਾ ਕਰਕੇ ਕਹਿ ਰਹੀ ਹੈਂ:—

ਪੀਉ ਜੀ, ਮੇਰੇ ਤਾਰਨਹਾਰ ਦਾਤਾ ਜੀਉ, ਪੀਉ ॥ ਹਾਂ, ਤੇਰੇ ਨਾਮ ਸਿਮਰਨ ਨਾਲ ਭਾਗ ਭਰੇ ਹੋਏ ਹਥਾਂ ਤੋਂ ਚਾ ਲਿਆ ਛੰਨਾ ਸ੍ਰਿਸ਼ਟੀ ਦੇ ਦਾਤੇ ਨੇ ਤੇ ਪੀ ਲਿਆ, ਹਾਂ ਜਿਨਾ ਕੁ ਰੁਚਿਆ ਪੀ ਲਿਆ॥

ਤੂੰ ਧੰਨ, ਹੋ ਗਈ, ਅਪਣਾ ਨਿਕਾ ਜਿਹਾ ਆਦਰ ਕਰਕੇ ॥

ਦਾਤੇ ਜੀ ਨੂੰ ਦੇ ਕੇ ਦੁਧ ਦਾ ਕਟੋਰਾ ਮਾਈ, ਤੂੰ ਧੰਨ ਹੋ ਗਈ ॥ ਮਾਲੀ ਮਾਲਕ ਦੇ ਬਾਗ ਵਿਚੋਂ ਇਕ ਫਲ ਮਾਲਕ ਦੇ ਅਗੇ ਰਖ ਕੇ ਕ੍ਰਿਤ ਕ੍ਰਿਤ ਹੋ ਜਾਂਦਾ ਹੈ ॥

ਪਿੰਡ ਵਿਚ ਖਬਰ ਹੋ ਗਈ, ਕਿ ਜੂਹ ਵਿਚ ਸਾਹਿਬ ਕਲਗੀਆਂ ਵਾਲੇ ਆਬਿਰਾਜੇ ਹਨ॥ਬ੍ਰਿਧਾਮਾਈ ਦੁਧਪਿਲਾਉਣ ਲਈ ਲੈਕੇ ਗਈ ਹੈ ॥ ਅਟਕੇ ਖੜੇ ਹਨ ਆਪ ਖੇਤਾਂ ਵਿਚ ਤੇ ਦੁਧ ਦੀ ਉਡੀਕ ਕਰ ਰਹੇ ਹਨ ॥ ਇਹ ਸੁਣਕੇ ਕੌਣ ਸੀ, ਜੋ ਗਿਰਾਂ ਵਿਚ ਅਟਕੇ ॥ ਗੁਰ ਸਿਖਾਂ ਜਾਤਾ ਕਿ ਦਾਤਾ ਇਸ ਵੇਲੇ ਦੁਧ ਦੀ ਲੋੜ ਵਿਚ ਹੈ ॥ ਕਿਸੇ ਨੂੰ ਕੀਹ ਪਤਾ ਕਿ ਕਿਸੇ ਜਨਮਾਂ ਦੇ ਭਗਤੀ ਭਾਵ ਵਾਲੇ ਪ੍ਰੇਮੀ ਨੂੰ ਦੁਧ ਪਿਲਾਉਣ ਦੀ ਲੋੜ ਹੈ, ਜਿਸ ਦਾ ਆਦਰ ਕਰਨ ਵਾਸਤੇ ਦਾਤਾ ਦੁਧ ਉਡੀਕ ਰਿਹਾ ਹੈ ॥ਆ ਗਈਆਂ ਸੰਗਤਾਂ;ਆ ਗਏ ਦੁਧ ਦੇ ਮਟਕੇ, ਆ ਗਈਆਂ ਸ਼ਕਰਾਂ, ਝੁਲ ਪਏ ਪਖੇ ਛੰਨਿਆਂ ਉਤੇ ॥

ਦਾਤਾ ਜੀ ਨੇ ਡਿਠਾ, ਹਸੇ:—ਵਾਹ ! ਵਾਹ !ਸਿਖੀ, ਧੰਨ ਸਿਖੀ ॥

ਇਕ ਪ੍ਰੇਮੀ ਦੁਧ ਦਾ ਛੰਨਾ ਦੇਂਦਾ ਹੈ, ਮੇਰਾਸਾਰਾ ਖਾਲਸਾ ਦੁਧ ਦੀਆਂ ਨਦੀਆਂ ਵਹਾ ਦੇਂਦਾ ਹੈ ॥ ਸਦਾ ਜੀਓ ਮੇਰੇ ਖਾਲਸਾ, ਸਦਾ ਦਾਨ ਵਿਚ ਜੀਓ, ਸਦਾ ਨਾਮ ਵਿਚ ਜੀਓ, ਇਸ਼ਨਾਨ ਵਿਚ ਜੀਓ ॥

ਹਾਂ ਜੀ, ਫੇਰ ਹੋ ਗਿਆ ਇਸ਼ਾਰਾ ਪ੍ਰੇਮ ਨੂੰ ਆਦਰ ਦੇਣ ਦਾ, ਸਾਰੇ ਖਾਲਸੇ ਨੇ ਘੋੜਿਆਂ ਤੋਂ ਉਤਰ ਕੇ ਦੁਧ ਪੀਤੇ।

ਪ੍ਰਸੰਨ ਹੋਏ ॥ ਦਾਤਾ ਜੀ ਨੇ ਵਰ ਦਿਤਾ–ਪਿੰਡ ਦੁਧ, ਘਿਉ, ਭਾਉ, ਭਗਤੀ ਨਾਲ ਭਰਿਆ ਰਹੇ ॥

ਮਾਈ ਤੇਰੀ ਕਲਯਾਨ ਅਤੇ ਫੇਰ ਮਾਈ ਨੂੰ ਵਰ ॥

ਮੂਲ–ਤਾਂ ਸਿਖਾਂ ਪੁਛਿਆ, ਮਾਈ ਕੀ ਬੜੀ ਸ਼ਰਧਾ ਦੇਖੀ ॥ ਤਾਂ ਬਚਨ ਹੂਆ, ਊਦੇ ਸਿੰਘ ਨੂੰ ਕਹਿਆ, ਏਸ ਦੇ ਭੀ ਸਿਧ ਜਨਮੇਗਾ ॥ ਜਟ ਦੇ ਘਰ ਉਤਰੇਗੀ ॥ ਜਨਮ ਜਤੀ ਨਾਉ ਹੋਵੇਗਾ ॥

ਅਰਥ–ਸਤਿਗੁਰੂ ਜੀ ਨੇ ਕਿਹਾ, ਕਿ ਮਾਈ ਦਾ ਪੁਨਰ ਜਨਮ ਇਕ ਹੋਰ ਹੋਏਗਾ ॥ ਤਦੋਂ ਇਸਦੇ ਗ੍ਰਿਹ ਇਕ ਸਿਧ ਪੁਰਖ ਜਨਮੇਗਾ, ਜੋ ਜਨਮ ਜਤੀ ਸਦਾਵੇਗਾ ॥ ਭਾਵ ਇਹ ਕਿ ਉਹ ਜਨਮ ਤੋਂ ਬੰਦਗੀ ਵਾਲਾ ਪਰਮੇਸ਼ੁਰ ਦਾ ਪਿਆਰਾ ਹੋਵੇਗਾ ॥ ਇਸ ਵਡ ਭਾਗਣ ਨੂੰ ਭਗਤ ਪੁਤ੍ਰ ਦੀ ਮਾਂ ਹੋਣ ਦਾ ਸੁਭਾਗ ਮਿਲਕੇ ਫੇਰ ਸਦ ਗਤੀ ਪ੍ਰਾਪਤ ਹੋਵੇਗੀ।

ਮੂਲ –ਤਾਂ ਊਦੇ ਸਿੰਘ ਪੁਛਿਆ, ਗੁਰੂ ਜੀ, ਉਹ ਹੁਣ ਕਹਾਂ ਹੈ ॥ ਤਾਂ ਚੁਪ ਹੋਇ ਬੋਲੇ, ਫਤੇ ਸਿੰਘ ਹੀ ਜਾਵੇਗਾ ॥ ਕਰਤਾਰ ਦਾ ਭਾਣਾ ਇਉਂ ਹੀ ਵਰਤੇਗਾ ॥

ਤਾਂ ਊਦੇ ਸਿੰਘ ਅਚਰਜ ਹੋਇ ਪੁਛਿਆ, ਮੇਰੀ ਭੀ ਗੁਰੂ ਜੀ ਬਤਾਈਏ ॥ ਬਚਨ ਹੂਆ, ਪੰਥ ਕੀ ਮਾਲਕੀ, ਚਾਰ ਵਾਰਾਂ ਸਰਦਾਰੀ ॥ ਪੰਜਵੀਂ ਵਾਰ ਤੇਹਰਵੀਂ ਸਦੀ ਸਾਲ ਗੁਜਰ ਦਹਿਦਸ ਚੁਸ਼ਮ ਫਰੰਗੀ ਗਾਰ ਕੀ ਆਖਰੀ, ਆਲਮੀ, ਰਾਜਪੂਤ ਫਰਜੰਦ, ਖਾਲਸਹਿ ਹਿਮਾਤਹਿ ਵਰਤਨਾ ॥

ਅਰਥ -ਮੁਸ਼ਕਲ ਅਰਥ ਹੇਠਾਂ ਦਰਜ ਹਨ:—

ਸਰਦਾਰ ਊਦੇ ਸਿੰਘ ਜੀ ਕੋ ਗੁਰੂ ਕਲਗੀਧਰ ਸਾਹਿਬ ਜੀ ਕਾ ਬਚਨ ਹੂਆ,ਕਿ ਆਪ ਨੂੰ ਚਾਰ ਵੇਰੀ ਖਾਲਸੇ ਕੀ ਸਰਦਾਰੀ ਦੀ ਹੈ ॥ ਪਾਂਚਵੀਂ ਵੇਰ ੧੩੦੦ਹਿਜਰੀ (ਮੁਸਲਮਾਨੀ ਸੰਮਤ) ਜਦ ਗੁਜਰ ਜਾਵੇਗੀ ਅਰ (੧੦-।-੧੦)-।-੪=੨੦-।-੪=੮੦ ਸਾਲਜਦ ਉਪਰ ਹੋਂਗੇ ਅਰਥਾਤ ੧੩੮੦ ਹਿਜਰੀ ਮੇਂ ਜਬ ਫਰੰਗੀ ਆਖਰੀ ਬਾਰ ਨਾਸ਼ ਕੋ ਪ੍ਰਾਪਤ ਹੋਂਗੇ, ਤਬ ਆਪ ਰਾਜਪੂਤ ਕੇ ਫਰਜੰਦ (ਲੜਕੇ) ਆਲਮੀ ਗੋਤ ਕੇ ਕਹਲਾਏਂਗੇ ਅਰ ਖਾਲਸੇ ਕੀ ਇਮਦਾਦ ਕਰੇਂਗੇ ॥ ਜੋ ਰੇਵਾਲ ਨੇ ੪੧ ਸਾਖੀ ਮੇਂ ਕਹਾ ਹੈ, ਕਿ ਮਦਨਾ ਨਾਰੀ ਸੇ ਦੋ ਲੜਕੇ ਹੋਣਗੇ, ਵੂਹ ਅਪਨਾ ਵਰਨ (ਗੋਤ) ਆਲਮੀ ਕਹਲਾਵੇਂਗੇ ॥ ਇਨਹੀ ਆਲਮੀ ਰਾਜਪੂਤ ਲੜਕੋਂ ਮੇਂ ਏਕ ਆਪ ਹੋਂਗੇ ਅਰ ਪੰਥ ਕੀ ਮਾਲਕੀ ਕੇ ਵਕਤ ਆਪ ਕੋ ਪਾਂਚਵੀ ਵੇਰ ਪੰਥ ਕੀ ਸਰਦਾਰੀ ਦੇਂਗੇ ॥

ਸਾਖੀ ਪੂਰੀ ਹੋਈ ॥ ੪੯ ॥ ਬੋਲੋ ਵਾਹਿਗੁਰੂ ਜੀ ॥

## ਕੁਰਛੇਤਰ ਜਾਣਾ

ਸਤਿਗੁਰੂ ਨਾਨਕ ਦੇਵ ਜੀ ਅਪਨੇ ਵਕਤ ਵਿਚ ਦੀ ...ਸੀ ਜਗਾ ਹੀ ਸੂਰਜ ਗ੍ਰਹਣ ਦੇ ਮੌਕਿਆ ਤੇ ਗਏ ਸਨ ॥ ...ਜ ਉਹੀ ਚੋਜੀ ਸਤਿਗੁਰੂ ਅਪਨੇ ਦਸਵੇਂ ਜਾਮੇ ਵਿਚ ਫਿਰਕੁਰ ...ੜ੍ਹ ਗਏ ॥ ਸਤਿਗੁਰੂ ਨਾਨਕ ਦੇਵ ਜੀ ਨੇ ਵਹਾਂ ਗ੍ਰਹਣ ਦੇ

ਸਮੇਂ ਕਿਸੇ ਰਾਜਾਦੇ ਲੜਕੇਦਾ ਲਾਯਾ ਹੂਆ ਸ਼ਿਕਾਰਚੂਲੋ ਪਰ ਚੜ੍ਹਾ ਕਰ ਅਤੇ ਇਕ ਅਨੋਖੀ ਬਾਤ ਕਰਕੇ ਜਗਤ ਨੂੰ ਅਪਨੀ ਤਰਫ ਖੈਂਚ ਲੀਆ ਥਾ ਅਤੇ ਫੇਰ ਇਲਾਹੀ ਨਾਦ ਦੀ ਸਿੰਙੀ ਬਜਾ ਕਰ ਹਜ਼ਾਰੋਂ ਕੋ ਮ੍ਰਿਤ ਮੰਡਲ ਸੇ ਨਿਕਾਲ ਕਰ ਜ਼ਿੰਦਗੀ ਕੇ ਦੇਸ਼ ਲੈ ਗਏ ਥੇ ॥ ਅਜ ਫਿਰ ਗ੍ਰਹਣ ਦੇਸਮੇਂ ਤੇ ਉਹੀ ਨੂਰੀ ਜੋਤ ਦੋਬਾਰਾ ਦਸਵਾਂ ਜਾਮਾ ਹੋ ਕਰ ਏਥੇ ਜਾ ਬੈਠੀ ਹੈ॥ ਹੁਣ ਭੀ ਕਿਸੀ ਕੌਤਕ ਕੋ ਕਰਣੇ ਕੇ ਲੀਏ ਆਏ ਹੈਂ, ਜਿਸ ਤੋਂ ਜਗਤ ਕਾ ਨਿਸਤਾਰਾ ਹੋ ਅਰ ਜਗਤ ਜਲੰਦੇ ਨੂੰ ਬਚਾਯਾ ਜਾਵੇ ॥ ਜ਼ਰਾ ਅੰਤ੍ਰ ਮੁਖ ਹੋਈਐ ॥ ਉਹ ਹੈ, ਜੋ ਬਾਹਰ ਮੁਖ ਲੜਕੇ, ਲੜਕੀ, ਇਸਤ੍ਰੀ, ਪਦਾਰਥ, ਇਜ਼ਤ, ਆਬਰੋ ਦੇ ਵਲ ਬਹਿ ਰਹੀ ਹੈ, ਜੇ ਉਹ ਅੰਤਰ ਮੁਖ ਹੋ ਜਾਵੇ, ਤਾਂ ਉਸ ਦਾ ਨਾਮ ਪ੍ਰੇਮ ਹੋਗਾ ॥

ਸਤਿਗੁਰੂ ਕਲਗੀਧਰ ਸਾਹਿਬ ਜੀ, ਜਿਸਮਾਨੀ ਖੋਲ ਮੇਂ ਭੀ, ਪ੍ਰੇਮੀਓਂ ਕੇ ਅੰਗ ਸੰਗ, ਅਲੋਪ ਹੋ ਕਰ ਭੀ ਭਗਤੋਂ ਕੇ ਪਖੀ ਅਰਥਾਤ 'ਸਭ ਥਾਈਂ ਹੋਏਂ ਸਹਾਇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ', ਅਪਨੇ ਦਸਵੇਂ ਜਾਮੇਂ ਮੇਂ ਗੁਰੂ ਨਾਨਕ ਦੇਵ ਜੀ ਹੀ, ਗੁਰੂ ਗੋਬਿੰਦ ਸਿੰਘ ਹੋ ਕੇ ਸ੍ਰੀ ਆਨੰਦ-ਪੁਰ ਸੇ ਕੁਰਛੇਤ੍ਰ ਕੀ ਤਰਫ ਰਵਾਨਾ ਹੂਏ ਹੈਂ, ਕੁਛ ਫੌਜ ਕੇ ਸਾਥ, ਪਰੰਤੂ ਪ੍ਰਵਾਰ ਸਾਥ ਨਹੀਂ ਆਏ ਥੇ ॥

ਐਲੋ, ਆਪ ਕੁਰਛੇਤ੍ਰ ਪਹੁੰਚ ਗਏ ॥ ਕੁਛ ਸਿੰਘ ਸਾਥ ਆਏ ਥੇ, ਕੁਛ ਰਾਸਤੇ ਮੇਂ ਮਿਲੇ ਅਤੇ ਕੁਛ ਏਥੇ ਆਏ ਹੋਏ ਮਿਲ ਰਹੇ ਹਨ ॥ ਸ਼ਹਰ ਸੇ ਦਖਣ ਕੀ ਦਿਸ਼ਾ ਡੇਰਾ ਲਗ ਗਿਆ ॥

ਏਕ ਅਟਾਰੀ ਅਟਣ ਸ਼ਾਹੂ ॥
ਉਤਰੇ ਪ੍ਰਭੂ ਜਾਇ ਤਿਸ ਪਾਹੂ ॥
ਪਸਚਮ ਦਿਸ ਤੀਰਥ ਕੀ ਬਾਹੀ॥
ਨਿਸ ਮਹਿ ਬਾਸ ਕਰਤ ਭੇ ਤਾਂਹੀ॥

ਲੰਗਰ ਜਾਰੀ ਹੋਇਆ, ਸੰਗਤ ਆਣੀ ਅਰੰਭ ਹੋਈ ਅਰ ਪ੍ਰਸ਼ਾਦਿ ਛਕ ਕਰ ਫਿਰ ਦਰਸ਼ਨ ਕਰਨੇ ਲਾਗੀ ॥ਕੀਰ-ਤਨ ਸੁਨਣੇ ਅਰ ਸਤਿਗੁਰਾਂ ਦੀਆਂ ਮਿਹਰਾਂ ਨਾਲ ਕ੍ਰਿਤਾਰਥ ਹੋਣੇ ਲਗੀ, ਅਰ ਜੀਆ ਦਾਨ ਲੇਣੇ ਲਗੀਂ ॥ ਸੰਗਤੋਂ ਕਾ ਝੁਕਾਉ ਇਤਨਾ ਹੂਆ ਕਿ ਲੰਗਰ ਦਿਨ ਰਾਤ ਚਲਤਾ ਰਹੇ ॥

ਇਨ ਸਭ ਬਾਤੋਂ ਕੀ ਕੀਰਤੀ ਚਲ ਪੜੀ ॥ ਇਸ ਮੇਲੇ ਵਿਚ ਕੰਨਪਾਟੇ ਜੋਗੀ ਭੀ ਆਏ ਹੂਏ ਥੇ ॥ ਇਨ ਜੋਗੀਉਂ ਕਾ ਮਹੰਤ ਜੋਗੀ ਚੰਦਨ ਨਾਥ ਥਾ ॥ ਆਪ ਤੀਰ ਅੰਦਾਜ਼ੀ ਵਿਚ ਮੰਨੇ, ਪ੍ਰਮੰਨੇ ਉਸਤਾਦ ਥੇ ਅਰ ਸਾਥ ਹੀ ਆਯਾ ਹੂਆ ਥਾ ਜੋਗੀ ਮਦਨ ਨਾਥ॥ ਇਹ ਸੀ ਬਾਲ ਗੁੰਦਾਈ ਦੀ ਗਦੀ ਦਾ ਮਾਲਕ ਅਤੇ ਪ੍ਰਸਿਧ ਜੋਗੀਉਂ ਕਾ ਬੜਾ ਥਾ ॥ ਐਸਾ ਪ੍ਰਤੀਤ ਹੁੰਦਾ ਹੈ ਕਿ ਲੰਗਰ ਕੀ ਕੀਰਤੀ ਅਰ ਸੰਗਤੋਂ ਕਾ ਬੇ ਅੰਦਾਜ਼ ਝੁਕਾਉ ਦੇਖ ਕਰ ਚੰਦਨ ਨਾਥ ਕੋ ਕੁਛ ਈਰਖਾ ਆਈ ਅਰ ਦਿਲ ਮੇਂ ਸੋਚਾ, ਕਿ ਚਲੋ, ਅਪਨੀ ਸਿਧੀ ਕੀ ਸ਼ਕਤੀ ਕੇ ਸਾਥ ਲੰਗਰ ਅਤੁਟ ਹੋਣੇ ਕੀ ਕੀਰਤੀ ਮੇਂ ਭੰਗ ਪਾਈਏ ॥ ਐਸਾ ਬਚਨ ਉਸ ਨੇ ਮਹੰਤ ਮਦਨ ਨਾਥ ਜੋਗੀ ਦੇ ਨਾਲ ਭੀ ਕੀਤਾ॥ ਮਹੰਤ ਮਦਨ ਨਾਥ ਜੀ ਗੁਰੂ ਘਰ ਕੇ ਜਾਣੂ ਥੇ ॥ ਸਤਿਗੁਰੂ ਨਾਨਕ ਦੇਵ ਜੀ ਕਾ ਉਪਦੇਸ਼, ਜੋ ਬਾਲ ਗੁੰਦਾਈ ਕੋ ਮਿਲਾ

ਥਾ, ਉਸ ਕਾ ਉਸ ਕੋ ਪਤਾ ਥਾ ਅਰ ਓਸ ਸਮੇਂ ਤੋਂ ਇਹ ਅਸੂਲ ਉਨ੍ਹਾਂ ਵਿਚ ਘਰ ਕਰਿ ਗਿਆ ਸੀ, ਕਿ ਸਭ ਕਰਮ, ਧਰਮ, ਤਮਾਮ ਜਪ, ਤਪ, ਹਠ ਯੋਗ, ਪ੍ਰਾਣਾਯਾਮ, ਧਿਆਨ ਆਦਕ ਸਾਧਨ, ਨਾਮ ਕੇ ਬਗੈਰ ਸਫਲ ਨਹੀਂ ਹੈਂ ॥ ਨਾਮ ਕੀ ਕੀਮਤ 'ਏਕਾ' ਹੈ, ਅਰ ਬਾਕੀ ਤਮਾਮ ਬਿੰਦੀਆਂ ਹੈਂ ਅਰਥਾਤ ਸਭ ਕਰਮ, ਧਰਮ, ਸਾਧਨ 'ਸਿਫਰ' ਕਾ ਦਰਜਾ ਰਖਤੇ ਹੈਂ ॥ਏਕੇ ਕੇ ਸਾਥ ਬਿੰਦੀਆਂ ਸਫਲ ਹੈਂ(ਕੀਮਤ ਵਾਲੀਆਂ ਹਨ)॥ ਖਾਲੀ ਬਿੰਦੀਆਂ ਹੀ 'ਏਕੇ' ਕੇ ਬਗੈਰ ਨਿਸ਼ਫਲ ਹੈਂ ॥

ਪ੍ਰਮਾਣ:—

ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥
(ਅਕਾਲ ਉਸਤਤ)

ਇਸ ਲੀਏ ਮਦਨ ਨਾਥ ਨੇ ਬੀਚਾਰ ਕੇ ਕਹਾ, ਮੈਂ ਨੇ ਤੋ ਉਨਕੋ (ਗੁਰੂ ਕਲਗੀਧਰ ਸਾਹਿਬ ਜੀ ਕੋ) ਅਪਣੇ ਡੇਰੇ ਕੇ ਸਾਮਣੇ ਸੇ ਗੁਜਰਤੇ ਵਕਤ ਮਥਾ ਟੇਕ ਦੀਆ ਥਾ ॥ ਹਮਾਰੇ ਬੜੋਂ ਨੇ ਤੋ ਉਨ ਕੇ ਆਦ ਕਰਤਾ (ਸ੍ਰੀ ਗੁਰੂ ਨਾਨਕ ਸਾਹਿਬ ਕੇ ਆਗੇ) ਸਿਰ ਝੁਕਾਯਾ ਥਾ ॥ ਮੈਂ ਇਮਤਿਹਾਨ ਕੇ ਲੀਏ ਨਹੀਂ, ਪਰੰਤੂ ਆਪ ਕੇ ਸਾਥ ਦਰਸ਼ਨ ਕੋ ਲੀਏ ਜਾਊਂਗਾ ॥ ਸਤਿਗੁਰੂ ਕਲਗੀ ਧਰ ਜੀ ਜਨਮ ਸੇ ਹੀ ਬੜੇ ਸਿਧ ਹੈਂ,ਅਵ-ਤਾਰ ਹੈਂ, ਸੂਰਮੇਂ ਹੈਂ ਅਰ ਪ੍ਰਜਾ ਕੀ ਰਖਿਆ ਲਈ ਤਨ, ਮਨ ਅਤੇ ਧਨ ਕੁਰਬਾਨ ਕਰ ਰਹੇ ਹੈਂ ॥

ਪਰੰਤੂ ਫਿਰ ਭੀ ਚੰਦਨ ਨਾਥ ਕੀ ਪ੍ਰੇਰਨਾ ਪਰ ਹਠ

ਕਰਕੇ ਮਦਨ ਨਾਥ ਸਾਥ ਚਲ ਪੜਾ ॥ ਸਰਬ ਕਨਪਾਟੇ ਜੋਗੀ ਅਰ ਉਨ ਕੇ ਮੇਲ ਮਿਲਾਪ ਵਾਲੇ ਚਲ ਪੜੇ ਅਰ ਸੀਧੇ ਸਤਿ-ਗੁਰੂ ਜੀ ਕੇ ਲੰਗਰ ਮੇਂ ਪਹੁੰਚੇ ਅਰ ਪੰਗਤਾਂ ਬੰਨ ਕੇ ਬੈਠ ਗਏ ॥

ਗੁਰੂ ਘਰ ਕਾ ਆਦ ਪਾਤਿਸ਼ਾਹੀ ਸੇ ਲੇ ਕਰ ਯਿਹ ਦਸਤੂਰ ਚਲਾ ਆ ਰਹਾ ਹੈ, ਕਿ ਲੰਗਰ ਮੇਂ ਕਿਸੀ ਮਤ, ਭੇਦ ਕਾ ਆ ਜਾਵੇ, ਸਭ ਕੋ ਖਿੜੇ ਮਥੇ ਲੰਗਰ ਦੀਆ ਜਾਵੇ, ਅਰ ਕਿਸੀ ਕਿਸਮ ਕੇ ਮਤ, ਭੇਦ ਕਾ ਖਿਆਲ ਨਾ ਕੀਆ ਜਾਵੇ ॥

ਗੁਰੂ ਕੇ ਸੇਵਕੋਂ ਨੇ 'ਜੀ ਆਯਾਂ' ਨੂੰ ਕਹਾ ॥ ਆਦਰ ਕੇ ਸਾਥ ਹਾਥ ਧੁਲਾ ਕਰ ਪ੍ਰਸ਼ਾਦ ਪ੍ਰੋਸਿਆ ਅਰ ਸਭ ਜੋਗੀ ਖਾਣੇ ਲਗੇ ॥ ਜੋਗੀਓਂ ਨੇ ਅਪਨੀ ਜੋਗ ਕਲਾ ਕੇ ਸਾਥ ਕੋਸ਼ਸ਼ ਕੀ; ਲੰਗਰ ਖਤਮ ਹੋ ਜਾਵੇ ॥ ਜਬ ਲਾਂਗਰੀਆਂ ਨੇ ਦੇਖਾ, ਕਿ ਯੇਹ ਲੋਗ ਜੋ ਅਬੀ ਆ ਬੈਠੇ ਹੈ, ਕਿਆ ਭੁਖ ਵਲੋਂ, ਅਰ ਕਿਆ ਗਿਣਤੀ ਵਲੋਂ ਇਸ ਤਰਾਂ ਕੇ ਤਾਕਤਵਰ ਹੈਂ, ਲੰਗਰ ਖਤਮ ਹੋ ਜਾਵੇਗਾ ॥ ਦੋ ਚਾਰ ਸਿੰਘੋਂ ਨੇ ਗੁਰਮਤਾ ਕੀਆ, ਅਤੇ ਸੇਸ ਸਾਰੇ ਮਾਜਰੇ ਕੀ ਖਬਰ ਸਤਿਗੁਰੂ ਕਲਗੀ ਧਰ ਸਾਹਿਬ ਕੋ ਦੀ ॥ ਸਾਹਿਬ ਹੱਸੇ ਅਰ ਕਹਣੇ ਲਗੇ ॥ ਭਾਈ !ਖਾਲਸਾ ਜੀ ਘਬਰਾਉ ਨਹੀਂ ਗੁਰੂ ਨਾਨਕ ਜੀ ਕਾ ਲੰਗਰ ਅਤੁਟ ਹੈ ॥

ਜੋਗ ਅਭਿਆਸ ਕਰਨੇ ਕਾ ਬੜਾ ਔਗਣ ਯਹੀ ਹੈ, ਕਿ ਕੁਛ ਏਕਾਗਰਤਾ ਕਰਨੇ ਸੇ ਸਿਧੀ ਫੁਟ ਆਉਂਦੀ ਹੈ ॥ ਅਭਯਾਸੀ ਫਿਰ ਉਸ ਸਿਧੀ ਦਾ ਖਹਿੜਾ ਛਡ ਕੇ ਮੁਕਤੀ ਦੀ

ਸੜਕ ਪਰ ਨਹੀਂ ਟੁਰੀ ਜਾਂਦਾ, ਉਹ ਇਨ੍ਹਾਂ ਸਿਧੀਆਂ ਵਿਚ ਫਸ ਖੜੋਂਦਾ ਹੈ ॥ ਸਿਧੀ ਨਾਲ ਲੋਕਾਂ ਵਿਚ ਮਾਨ ਹੋਣ ਲਗ ਪੈਂਦਾ ਹੈ ॥ ਜਿਉਂ ਜਿਉਂ ਲੋਕ ਮਾਨ ਕਰਦੇਹਨ, ਤਿਉਂ ਤਿਉਂ ਜੋਗੀ ਦਾ ਅਭਿਮਾਨ ਵਧਦਾ ਹੈ ॥ ਮਾਣ ਤਾਂ ਲੋਕਾਂ ਵਲੋਂ ਬਾਹਰੋਂ ਆਉਂਦਾ ਹੈ ਪਰ ਮਾਣ ਪ੍ਰਾਪਤੀ ਨਾਲ ਅਭਿਮਾਨ ਅੰਦਰੋਂ ਮੌਲਦਾ ਹੈ ॥ ਅਭਿਮਾਨ ਹੈ ਅਹੰਕਾਰਦਾ ਜੇਠਾ ਪੁਤ੍ਰ ॥ ਅਹੰਕਾਰ ਹੈ ਹਉਂ ਦਾ ਪ੍ਰਗਟ ਸਰੂਪ॥ ਹਉਂ ਨੇ ਸਾਨੂੰ ਕਰਤਾਰ ਤੋਂ ਵਿਛੋੜਿਆ ਹੈ ਤੇ ਮਾਯਾ ਮੋਹ ਵਿਚ ਪਾਇਆ ਹੈ ॥ ਹਉਂ ਜਦ ਬਾਹਰ ਮੁਖ ਪ੍ਰਕਾਸ਼ ਦੀ ਹੈ ਤਾਂ ਮੈਂ ਤੇ ਮੇਰੀ ਦੇ ਰੂਪ ਧਾਰਨ ਕਰਦੀ ਹੈ ॥

ਮੈਂ –ਤਾਂ ਅਹੰਕਾਰ ਬਣਕੇ ਅੰਦਰ ਖੜੋ ਜਾਂਦੀ ਹੈ ਤੇ ਸਾਈਂ ਜੀ ਨਾਲੋਂ ਵਿਥ ਵਧਾ ਲੈਂਦੀ ਹੈ ਤੇ ਦੂਜੇ ਪਾਸੇ।

ਮੇਰੀ–ਨੂੰ ਬਾਹਰ ਵਲ ਸਤਯਾ ਦੇਕੇ ਟੋਰਦੀ ਹੈ ॥

ਮੇਰੀ–ਬਾਹਰ ਦੇ ਸੰਸਾਰ ਨਾਲ ਪਕੜਾ ਪਾਉਂਦੀ, ਕਬਜ਼ੇ ਜਮਾਉਂਦੀ ਹੈ ॥ ਫਿਰ ਇਹ ਬਾਂਛਤ ਵਸਤੂ ਨਾਲੋਂ ਮੋਹ ਤੇ ਅਵਾਛਤ ਵਸਤੂ ਨਾਲ ਦ੍ਵੈਖ ਵਧਾਉਂਦੀ ਹੈ॥ ਵਾਂਛਤ ਜੋ ਪ੍ਰਾਪਤ ਹੁੰਦੀ ਜਾਏ ਤਾਂ ਏਹ ਲੋਭ, ਲਓ ਲਈ, ਅਤ੍ਰਿਪਤ ਮਾਯਾ, ਨਾ ਮਿਲੇ ਤਾ ਕ੍ਰੋਧ, ਅਵਾਂਛਤ ਵਸਤੂ ਮਿਲੇ ਤਾਂ ਛਿਧਿ ਹਾਨ ਜੇ ਹੋਰਨਾਂ ਨੂੰ ਵਾਂਛਤ ਵਸਤੂ ਮਿਲੇ ਤਾਂ ਈਰਖਾ॥ ਇਉਂ ਕਰਮ ਜਾਲ ਤਣੀਦਾ ਹੈ॥ ਇਸ ਕਰਮ ਜਾਲ ਵਿਚ ਫਸਿਆ ਜੀਵ ਫਿਰ ਮੁਕਤੀ ਦੇ ਰਸਤੇ ਪੁਰ ਟੁਰ ਨਹੀਂ ਸਕਦਾ ॥

ਉਦਾਹਰਣ–ਜਿਵੇਂ ਜਲ ਵਿਚ ਜੋ ਤਾਰੂ, ਡੂੰਗਾ ਦਰਯਾ ਤਰਕੇ ਪਾਰ ਜਾ ਰਿਹਾ ਹੋਵੇ, ਜੋ ਉਸ ਨੂੰ ਤੇਂਦੂਆ ਗ੍ਰਸ

ਲਵੇ, ਤਾਂ ਉਹ ਫੇਰ ਅਪਣੇ ਗਾਹੇ ਤੁਰ ਕੇ ਪਾਰ ਨਹੀਂ ਜਾ ਸਕਦਾ ॥

ਸੋ ਇਕ ਤਾਂ ਹਉਂ ਵਿਛੋੜਨ ਵਾਲੀ, ਉਤੋਂ ਸਿਧੀਆਂ ਨਾਲ ਮਿਲ ਪਿਆ ਮਾਣ ॥ ਦੁਹਾਂ ਤੋਂ ਰਖਣ ਲਈ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਖਾਂ ਨੂੰ ਸਿਖਾਇਆ ਕਿ ਸਤਿਨਾਮ ਦੇ ਸਿਮਰਣ ਵਿਚ ਸੁਰਤ ਦਾ ਸਦਾ ਲਗੇ ਰਹਿਣਾ ਸਭ ਤੋਂ ਵਡੀ ਸਿਧੀ ਤੇ ਕਰਾਮਾਤ ਹੈ। ਇਹ ਸਤਨਾਮ ਦੀ ਕਰਾਮਾਤ ਕਰਮ ਜਾਲ ਤੋਂ ਛੁਡਾਉਂਦੀ ਹੈ॥ ਹੋਰ ਕਰਾਮਾਤ ਨੂੰ ਚੰਗਾ ਨਾ ਜਾਣੋ ਜੋ ਮੁਕਤਿ ਮਾਰਗ (ਨਾਮ) ਤੋਂ ਰੋਕ ਲੈਂਦੀਆਂ ਹਨ ॥

ਸਤਿਗੁਰੂ ਜੀ ਨੇ ਤੀਜੇ ਜਾਮੇ ਵਿਚ ਫੁਰਮਾਇਆ:—
"ਰਿਧਿ ਸਿਧਿ ਸਭ ਮੋਹ ਹੈ ਨਾਮ ਨ ਵਸੈ ਮਨਿ ਆਇ" ॥
(ਵਾਰ ਵਡਹੰਸ ਮ: ੩)

ਫੇਰ ਫੁਰਮਾਇਆ:—
"ਸਾ ਸਿਧਿ ਸਾ ਕਰਾਮਾਤ ਹੈ ਅਚਿੰਤ ਕਰੇ ਜਿਸ ਦਾਤਿ" ॥
(ਵਾਰ ਸੋਰਠ ਮ: ੩)

ਫਿਰ ਖਾਲਸਾ ਜੀ ਤਕੋ ! ਇਨ੍ਹਾਂ ਸਿਧੀਆਂ, ਕਰਾਮਾਤਾਂ ਨੇ, ਜੋ ਜੋਗੀ ਪ੍ਰਾਪਤ ਕਰਕੇ ਫਸ ਜਾਂਦੇ ਹਨ, ਕਦੇ ਜ਼ਾਲਮ ਨਹੀਂ ਠਾਕੇ ॥ ਕਿਸੇ ਸਿਧੀ ਨੇ ਮਹਿਮੂਦ ਦੇ ਹਲੇ ਨਾ ਰੋਕੇ, ਕਿਸੇ ਔਰੰਗਜ਼ੇਬ ਨੂੰ ਸਿਧਾ ਨਾ ਕੀਤਾ ॥ ਕਰਾਮਾਤਾਂ ਦੇ ਚੇਟਕੀ ਸੈਦ ਪੁਰ ਸੈਂਡਿਆਲੀ ਵਿਚ ਹਾਕਮ ਨੂੰ ਤਸਲੀ ਦਿਵਾਉਂਦੇ ਰਹੇ ਕਿ ਸਾਡੀ ਸਿਧੀ ਬਾਬਰ ਦੀਆਂ ਤੋਪਾਂ ਦੇ ਮੂੰਹ ਮੁੰਦ ਦੇਵੇਗੀ,

ਮੁਗਲ ਅੰਨ੍ਹੇ ਹੋ ਜਾਣਗੇ, ਪਰ ਕਿਸੇ ਦੀ ਸਿਧੀ, ਕਿਸੇ ਦੀ ਕਰਾਮਾਤ ਨੇ ਉਸ ਵੇਲੇ ਕੋਈ ਸਹਾਇਤਾ ਨਾ ਕੀਤੀ (ਕੋਈ ਮੁਗਲ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ) ॥

ਬਾਬਰ ਨੇ ਸੈਦਪੁਰ ਸੈਂਡਿਆਲੀ ਦੀ ਕਤਲ ਆਪ ਕੀਤੀ ॥ ਜੇ ਸੈਦਪੁਰ ਵਾਲੇ ਬਲੀ ਹੁੰਦੇ, ਤਾਂ ਬਲ ਦੀ ਕਰਾਮਾਤ ਬਾਬਰ ਦਾ ਬੁਥਾੜ ਭੰਨ ਦੇਂਦੀ ॥ ਇਸ ਲਈ ਜਾਲਮ ਨੂੰ ਸਿਧਾਕਰਨ ਲਈ ਕਰਾਮਾਤਤਲਵਾਰਹੈ, ਸ਼ਸਤ੍ਰ ਹੈ, ਸ਼ਸਤ੍ਰ ਸਿਖਾਂ ਦੇਹਥ ਜੁਲਮ ਦੇ ਦੂਰ ਕਰਣ ਲਈ ਤਾਂਹੀਉਂ ਹੀ ਦਿਤਾ ਗਿਆ ਹੈ ॥ ਅੰਦਰ ਕਰਾਮਾਤ ਦਿਨ ਰਾਤ ਟੁਰੀ ਰਹੇ ਸਚੇ ਨਾਮ ਦੀ, ਬਾਹਰ ਕਰਾਮਾਤ ਟੁਰੇ ਪ੍ਰੇਮ ਦੀ, ਤੇ ਪ੍ਰੇਮ ਦੇ ਘਾਤਕਾਂ ਤੇ ਪ੍ਰਜਾ ਦੇ ਵੈਰੀਆਂ ਨਾਲ ਕਰਾਮਾਤ ਟੁਰੇ ਬਾਹੂਬਲ ਦੀ, ਜੋ ਬਾਹੂ ਬਲ ਕਿ ਟੁਰੇ ਸੁਭ ਆਚਰਨ ਤੇ ਬੁਧੀ ਮਤਾ ਦੇ ਮੋਢਿਆਂ ਪਰ ਅਤੇ ਵਰਤੀਵੇ ਭਲੇ ਅਰਥ ਲਈ ਕੇਵਲ ॥

ਇੰਨੇ ਨੂੰ ਲੰਗਰ ਵਿਚੋਂ ਹੋਰ ਖਬਰ ਆਈ ਕਿ 'ਪਾਤਿ ਸ਼ਾਹ ! ਰਿਧਾ ਪਕਾ ਤਾਂ ਹੁਣ ਫਤੇ ਗਜਾਉਣ ਲਗਾ ਹੈ ਤੇ ਫੇਰ ਦਾਲਾਂ ਦੇ ਦੇਗੇ ਤੇ ਭਾਜੇ; ਤੌਣਾ ਰੋਟੀਆਂ ਐਡੀ ਛੇਤੀ ਤ੍ਰਿਆਰ ਨਹੀਂ ਹੋ ਸਕਦੇ ਕਿ ਨਿਗਾਲ ਨਾ ਟੁਟੇ, ਭਾਂਵੇਂ ਦੇਗੇ ਬੁੜਕ ਰਹੇ ਹਨ, ਆਟੇ ਗੁਧੇ ਜਾ ਰਹੇ ਹਨ, ਪਰ ਵਿਚਕਾਰ ਢਿਬ ਪੈ ਜਾਏਗੀ ॥'

ਸਤਿਗੁਰਾਂ ਨੇ ਸੁਣ ਕੇ ਭਾਈ ਦਇਆ ਸਿੰਘ ਜੀ, ਪਿਆਰੇ ਨੂੰ ਆਵਾਜ ਦਿਤੀ, ਆਖਿਆ, "ਸਿੰਘ ਜੀ ! ਲੰਗਰ

ਵਿਚ ਜਾਓ, ਤੇ ਵਰਤਾਵੇ ਦਾ ਕੰਮ ਕਰੋ ! ਜੋਗੀਆਂ ਦੀ ਜਮਾਤ ਬੈਠੀ ਹੈ, ਸਭ ਦੇ ਅਗੇ ਇਕ ਇਕ ਪ੍ਰਸ਼ਾਦਾ ਆਪਣੇਂ ਹਥੀਂ ਰਖੋ ॥ ਆਖੋ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਵਿਸ੍ਵ ਨੂੰ ਭਰਨ ਵਾਲੇ ॥ ਰੁਖਾਂ ਤੋਂ ਰੋਜੀ ਸਟਣ ਵਾਲੇ ॥ ਧੰਨ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ! ਜਾਓ, ਇਹ ਕਹਿਕੇ ਅਤ੍ਰਿਪਤ ਜੋਗੀਆਂ ਨੂੰ ਤ੍ਰਿਪਤ ਕਰੋ, ਗੁਰੂ ਅੰਗਦ ਜੀ ਦੇ ਨਾਮ ਤੇ ਜਿਨਾ ਨੂੰ ਸਰੀਰ ਦੇ ਅੰਗਾਂ ਦੀਆਂ ਹਰਕਤਾਂ ਪਰ ਕਾਬੂ ਹੈ, ਜਿਨ੍ਹਾਂ ਨੂੰ ਸੰਸਾਰ ਦੀਆਂ ਦਿਸਦੀਆਂ ਚੀਜ਼ਾਂ ਪਰ ਵਸੀਕਾਰ ਦਾ ਮਾਣ ਹੈ, ਜਿਨ੍ਹਾਂ ਨੂੰ ਮਾਨਸਿਕ ਤਾਕਤਾਂ ਪਰ ਤਾਣ ਹੈ ॥ ਪਰ ਜਿਨ੍ਹਾਂ ਜੋਗੀਆਂ ਨੂੰ ਮਨ ਦੀਆਂ ਵਾਗਾਂ ਪਰ, ਵਾਸ਼ਨਾਂ ਪਰ ਵਸੀਕਾਰ ਘਟ ਹੈ, ਜਿਨ੍ਹਾਂ ਵਿਚ ਤ੍ਰਿਸ਼ਨਾ ਦੀ ਅਤ੍ਰਿਪਤੀ ਹੈ; ਜਾਓ, ਗੁਰੂ ਨਾਨਕ ਦਾਤ ਨਾਲ ਤ੍ਰਿਪਤ ਕਰੋ ਉਨ੍ਹਾਂ ਨੂੰ ॥

ਸਾਹਿਬਾਂ ਦਾ ਹੁਕਮ ਪਾਕੇ ਭਾਈ ਦਇਆ ਸਿੰਘ ਜੀ, ਜੋ ਹਠ ਜੋਗ, ਰਾਜ ਜੋਗ ਤੇ ਵੇਦਾਂਤ ਦੇ ਚੰਗੇ ਜਾਣੂ ਸੇ, ਤੇ ਨਾਮ ਦੀ ਵਿਦਯਾ ਦੇ ਪੂਰੇ ਉਸਤਾਦ ਸੇ, ਸਿਰ ਨਿਵਾ ਕੇ, ਸਾਹਿਬਾਂ ਦੇ ਚਰਨਾਂ ਨਾਲ ਮਥਾ ਛੁਹਾ ਕੇ, ਥਾਪੜਾ ਲੈ ਕੇ ਤੁਰ ਪਏ ॥ਲੰਗਰ ਵਿਚ ਜਾ ਕੇ ਪ੍ਰਸ਼ਾਦੇ ਚੁਕਵਾਏ ਤੇ ਆਪ ਵਰਤੇ-ਉਣ ਲਗੇ ॥ ਲਾਂਗਰੀ ਦੇਖ ਰਹੇ ਸੇ ਕਿ ਹੁਣ ਟੋਟਾ ਆਇਆ ਕਿ ਆਇਆ, ਪਰ ਸ੍ਰੀ ਦਇਆ ਸਿੰਘ ਜੀ ਨੇ ਕੀਹ ਡਿਠਾ ਕਿ ਸਾਈ ਵਿਸ਼ੰਭਰ ਹੈ, ਰਿਜਕ ਕਾ ਦਾਤਾ ਹੈ, 'ਜਿਨ ਜੀਉ ਦੀਆ ਸੁ ਰਿਜਕ ਅੰਬਰਾਵੈ ॥ਸਭ ਘਟ ਭੀਤਰ ਹਾਟ ਚਲਾਵੈ', ਆਪ ਧੰਨ ਸ੍ਰੀ ਗੁਰੂ ਨਾਨਕ ਦੇਵ, ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਉਚਾਰਦੇ ਪ੍ਰਸ਼ਾਦੇ ਵਰਤਾਉਣ ਲਗ ਪਏ ॥ ਜਿਸ ਦੇ ਅਗੇ

ਆਪ ਇਕ ਪ੍ਰਸ਼ਾਦਾ ਸਟ ਗਏ, ਉਸ ਨੇ ਫੇਰ ਹੋਰ ਨਹੀਂ ਮੰਗਿਆ ॥ ਉਹ ਅਸ਼ਾਂਤੀ, ਜੋ ਸਿਧੀਆਂ ਨਾਲ ਪਾਣ ਵਾਲੇ ਦਿਖਾ ਰਹੇ ਸੇ, ਦੂਰ ਹੋ ਗਈ। ਇਥੋਂ ਤਾਂਈ ਕਿ ਚੰਦਨ ਨਾਥ ਦੀ 'ਅਪਨੀ' ਭੀ ਦੂਰ ਹੋ ਗਈ ॥ ਜਿਵੇਂ ਗੁਰੂ ਬਾਬੇ ਨੇ ਨਾਮ ਦੀ ਕਲਾਦਾਨ ਕਰਕੇ,'ਸ਼ਬਦ ਸ਼ਾਂਤਿ'ਸਿਧਾਂ ਵਿਚਵਰਤਾਈ ਸੀ ਤਿਵੇਂ ਭਾਈ ਦਇਆ ਸਿੰਘ ਨੇ ਸਰੀਰਕ ਭੁਖ ਦੀ ਤ੍ਰਿਪਤੀ ਸਾਰੀ ਜਮਾਤ ਨੂੰ ਵਰਤਾ ਦਿਤੀ ॥ ਇਕ ਇਕ ਪ੍ਰਸ਼ਾਦਾ ਇਸ ਕਰਨੀ ਵਾਲੇ ਗੁਰਮੁਖ ਦੇ ਹਥੋਂ ਕੀਹ ਵਰਤਿਆ, ਭੁਖਿਆਂ ਦੀ ਭੁਖ ਉਤਾਰਨ ਵਾਲਾ ਰਜ ਵਰਤ ਗਿਆ ॥

ਇਹ ਕਲਾ ਵੇਖ ਕੇ ਚੰਦਨ ਨਾਥ ਨੇ ਵਿਚਾਰਿਆ, ਕਿ ਜਿਸ ਗੁਰੂ ਦੇ ਇਕ ਸਿਖ ਵਿਚ ਇਤਨੀ ਸਤਯਾ (ਇਸ ਦਾ ਵੇਰਵਾ ਅਗੇ ਹੇਠ ਹੀ ਲਿਖਿਆ ਜਾਵੇਗਾ) ਹੈ, ਉਹ ਆਪ, ਪਤਾ ਨਹੀਂ, ਕਿਨ੍ਹਾਂ ਰਿਧੀਆਂ, ਸਿਧੀਆਂ ਦਾ ਮਾਲਕ ਹੋਵੇਗਾ। ਮੈਨੂੰ ਪਹਿਲੋਂ ਹੀ ਮਦਨ ਨਾਥ ਕਹਿੰਦਾ ਸੀ, ਕਿ ਇਨ੍ਹਾਂ ਨਾਲ ਅੜਨਾ ਚੰਗਾ ਨਹੀਂ ਹੈ, ਸੋ ਹੁਣ ਜ਼ਿਦ ਛਡ ਕੇ ਉਠੀਏ ਤੇ ਦਰਸ਼ਨ ਮੇਲਿਆਂ ਦਾ ਲਾਹਾ ਲਵੀਏ ॥

ਫੇਰ ਜੋਗੀ ਚੰਦਨ ਨਾਥ ਨੇ ਮਹੰਤ ਮਦਨ ਨਾਥ ਜੀ ਨੂੰ ਕਹਿਆ:-ਸੁਣਾਉ ਨਾਥ ਜੀ ! ਹੁਣ ਕੀਹ ਮਰਜੀ ਹੈ ?

ਮਦਨ ਨਾਥ ਨੇ ਕਹਿਆ:-

ਨਾਥ ਜੀ, ਪੁਗਣੀ ਨਹੀਂ ! ਸਾਡੀਆਂ ਤਾਕਤਾਂ ਸਰੋਵਰਾਂ ਦੀ ਨਜਾਈਂ ਹਨ ਤੇ ਉਹ ਹਨ ਧੁਰੋਂ ਕਾਰਕ, ਅਵਤਾਰ ਉਹ ਸਮੁੰਦਰ ਮੁਠ ਵਿਚ ਲਈ ਬੈਠੇ ਹਨ ॥ ਆਖਰ ਨਾਥ ਜੀ ! ਸਾਧਨ ਕਰਕੇ ਸਿਧ ਹੋਏ ਵਿਚ, ਤੇ ਧੁਰੋਂ ਸਰੂਪ ਵਿਚੋਂ

ਅਵਤਰੇ ਵਿਚ, ਫਰਕ ਹੋਣਾ ਹੋਇਆ ॥

ਸਾਡੇ ਵਡੇ, ਸ੍ਰੀ ਬਾਲ ਗੁੰਦਾਈ ਜੀ, ਕੈਸੇ ਪੂਰਨ ਹੋਏ ਹਨ ! ਪਾਰਬਤੀ ਨੇ ਜਿਨ੍ਹਾਂ ਨੂੰ ਸ਼ਿਵਾਂ ਨਾਲ ਸ਼ਰਤ ਬੰਨ੍ਹਕੇ ਡੁਲਾਉਣਾ ਚਾਹਿਆ, ਤਾਂ ਉਹ ਨਾ ਡੋਲੇ, ਤਦ ਉਨ੍ਹਾਂ ਨੂੰ ਮਾਈ ਪਾਰਬਤੀ ਨੇ ਅਸੀਸ ਦਿਤੀ ॥ ਐਸਾ ਤਕੜਾ 'ਸ੍ਰੀ ਬਾਲ ਗੁੰਦਾਈ' ॥

ਅਸਾਂ ਵਡਿਆਂ ਤੋਂ ਸੁਣਿਆਂ ਹੈ, ਕਿ ਬਾਲ ਗੁੰਦਾਈ ਭਖੜਾਂ ਤੇ ਸਾਗ ਖਾ ਕੇ ਗੁਜਾਰਾ ਕਰਦਾ ਸੀ, ਤੇ ਆਇਆ ਪਦਾਰਥ ਵੰਡ ਦੇਂਦਾ ਸੀ ॥ ਉਸ ਸਾਡੇ ਵਡੇ ਦੀ ਸੂਖਸ਼ਮ ਹਉਂ ਦਾ ਪਤਾ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਦਿਤਾ ਸੀ ॥ ਤੇ ਮੈਂ ਕਿਸੇ ਉਦਾਸੀ ਨਾਲ ਨਹੀਂ, ਸਗੋਂ ਫਖਰ ਨਾਲ ਦਸਦਾ ਹਾਂ, ਕਿ ਸਾਡੇ ਵਡੇ ਨੇ, ਗੁਰੂ ਨਾਨਕ ਦੇਵ ਜੀ ਦੇ ਚਰਨ ਚੁੰਮੇ, ਤੇ ਅਗੋਂ ਨੂੰ ਆਪਣੀ ਪਧਤ ਵਿਚ ਹੁਕਮ ਦਿਤਾ ਕਿ ਆਪਣੇ ਸਾਧਨ ਤੇ ਕਰਮ ਕਰਦਿਆਂ ਟੇਕ 'ਨਾਮ ਤੇ' ਰਖਣੀ ਹੈ ॥ ਸਾਧਨ ਸਰੀਰ ਨੂੰ ਸਾਧਨ ਲਈ ਕਰਨੇ ਹਨ, ਸਿਧੀਆਂ ਲਈ ਨਹੀਂ, ਤੇ ਨਾਮ ਸਿਮਰਨ ਕਲਿਆਨ ਲਈ ਹੈ ॥

ਜੋ ਭੀ ਮੇਰੀ ਗਦੀ ਤੇ ਹੋਵੇ, ਉਹ ਐਸਾ ਕਰੇ ॥

ਜਦੋਂ ਐਸਾ ਕਰਨੋ ਆਲਸ ਆਊ, ਤਦੋਂ ਮਾਇਆ ਛਲ ਖੇਡੇਗੀ ॥ ਸੋ ਅਸੀ ਤਾਂ ਇਸ ਘਰ ਦੇ ਸ਼ਰਧਾਲੂ ਹਾਂ ॥ ਤੁਸਾਂ ਨੂੰ ਪਰਤਾਵੇ ਦਾ ਸ਼ੌਕ ਸੀ, ਸੋ ਕਰਕੇ ਵੇਖ ਲਿਆ ਹੈ ॥

ਇਹ ਜੋ ਮਗਰੋਂ ਅੰਨ ਵਰਤਾਉਣ ਆਇਆ ਸੀ, ਸਮਝ ਵਲੋਂ ਗਜਾਤਗੋਯ ਹੈ ਤੇ ਕਰਨੀ ਵਲੋਂ ਪੂਰਾ ਹੈ, ਪਰ ਗੁਰੂ ਦੇ ਅਗੇ ਦਾਸਾਂ ਵਾਂਡੂ ਵਰਤਦਾ ॥ ਐਸੇ ਐਸੇ ਮਹਾਨ

ਪੁਰਖ ਸਤਿਗੁਰੂ ਜੀ ਦੇ ਨਾਲ ਜੋਧੇ ਤੇ ਸੇਵਕ ਹਨ, ਤਦੇ ਹੀ ਤਾਂ ਬਾਦਿਸ਼ਾਹੀ ਨਾਲ ਟਾਕਰੇ ਜੋੜਕੇ ਨਿਰਭੈ ਵਰਤ ਰਿਹਾ ਹੈ ॥

ਉਸ ਅਵਤਾਰ ਗੁਰੂ ਦੀ ਤਾਕਤ ਅਤੇ ਇਨ੍ਹਾਂ ਕਰਨੀ ਦੇ ਸੂਰੇ ਸਿਖਾਂ ਦੀ ਤਾਕਤ ਸਾਰੀ ਲਗ ਰਹੀ ਹੈ ਜ਼ੁਲਮ ਰਾਜ ਦੇ ਦੂਰ ਕਰਨ ਵਿਚ ॥

ਆਓ, ਹੁਣ ਸੱਜਣਤਾ ਦੇ ਭਾਵ ਨਾਲ ਚਲੀਏ ਤੇ ਦਰਸ਼ਨ ਕਰੀਏ ॥ ਤੁਸੀ ਮਿਲਕੇ ਸੰਤੁਸ਼ਟ ਹੋ ਜਾਸੋ, ਕਿ ਜੋ ਕੁਛ 'ਸ੍ਰੀ ਬਾਲ ਗੁੰਦਾਈ ਜੀ' ਨੇ ਡਿਠਾ ਸੀ, ਸੋ ਕੁਛ ਸਚ ਹੈਸੀ ॥ ਇਉਂ ਵਾਰਤਾਲਾਪ ਕਰਦੇ ਨਾਥ ਨੇ 'ਅਲੱ' ਆਖੀ, ਤੇ ਸਾਰੀ ਜਮਾਤ ਭੋਜਨ ਤੋਂ ਹਥ ਚਾ ਲਏ, ਤੇ ਫੇਰ ਹਥ ਧੋ-ਕੇ ਉਠ ਖਲੀ ਹੋਈ ॥

॥ ਪਹਿਲੀ ਝਾਕੀ ਸਮਾਪਤ ॥

## ਦੂਜੀ ਝਾਕੀ ਦਾ ਅਰੰਭ

ਗ੍ਰਹਿਣ ਲਗੇ ਤੇ ਲੋਕੀ ਦਾਨ ਕਰਦੇ ਹਨ ॥ ਇਸ ਦਾਨ ਦਾ ਮਤਲਬ ਇਹ ਹੁੰਦਾਹੈ ਕਿ ਦਾਨਦੇ ਬਲਨਾਲ ਸੂਰਜ ਯਾ ਚੰਦ, ਜਿਸ ਨੂੰ ਗ੍ਰਹਿਣ ਲਗਾ ਹੈ, ਉਸਦੀ ਕਲਿਆਣ ਹੋਵੇ ॥ ਖਿਆਲ ਕਰਦੇ ਆਏ ਹਨ ਪੌਰਾਣਕ ਲੋਕ, ਕਿ ਚੰਦ; ਸੂਰਜ ਨੂੰ 'ਰਾਹੂ, ਕੇਤੂ' ਨਾਮੇ ਰਾਖਸ਼ ਫੜ ਲੈਂਦੇ ਹਨ, ਤੇ ਗ੍ਰਹਿਣ ਵੇਲੇ ਸ੍ਰਿਸ਼ਟੀ ਵਲੋਂ ਦਾਨ ਆਦਿਕ, ਕਰਮਾਂ ਨਾਲ, ਉਹ ਨਿਰਬਲ ਹੋ ਕੇ ਉਨ੍ਹਾਂ ਨੂੰ ਛਡ ਦੇਂਦੇ ਹਨ ॥ਇਸ ਵਹਿਮ ਤੋਂ ਛੁਡਾਉਣ ਲਈ, ਕੌਤਕੀ ਸਤਿਗੁਰੂ ਜੀ ਨੇ ਇਹ ਕੌਤਕ

ਰਚਿਆ, ਜਿਵੇਂ ਕਿਸੇ ਐਸੇ ਸਮੇਂ ਕੁਰਛੇਤਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੌਤਕ ਰਚਕੇ ਜੀਵ ਉਧਾਰੇ ਸਨ ॥ ਅਜ ਆਪ ਨੇ ਭੀ ਇਕ ਖੇਲ ਰਚਾਇਆ ॥ ਇਕ ਖੋਤਾ ਮੰਗਵਾ ਕੇ ਉਸ ਨੂੰ ਨਵਾਂ ਸਾਜ ਪਾਕੇ ਸ਼ਿੰਗਾਰਆ ਤੇ ਕੁਛ ਚਾਂਦੀ, ਸੋਨੇ ਦਾ ਗਹਿਣਾ ਭੀ ਲਟਕਾ ਦਿਤਾ ਤੇ ਆਗਜਾ ਕੀਤੀ ਕਿ ਇਸ ਦਾ ਦਾਨ ਦੇਣਾ ਹੈ ਗ੍ਰਹਿਣ ਵਿਚ, ਕੋਈ ਬ੍ਰਹਮਣ ਇਹ ਦਾਨ ਆਕੇ ਲਵੇ ॥ ਇਹ ਇਕ ਅਨੋਖੀ ਤੇ ਪ੍ਰਚਲਤ ਨਿਸਚਿਆਂ ਦੇ ਵਿਰੁਧ ਗਲ, ਤੇ ਨਾਲ ਹੀ ਹਾਸੇ ਭਰੀ ਗਲ, ਸਾਰੇ ਮੇਲੇ ਦੇ ਲੋਕਾਂ ਵਿਚ ਫੈਲ ਗਈ ॥ ਅਨੇਕਾਂ ਬ੍ਰਹਿਮਣਾਂ ਦਾ ਦਿਲ ਖੋਤੇ ਦੇ ਗਲ, ਗਹਿਣਾ ਸੁਣਕੇ, ਲੈਣ ਨੂੰ ਲਲਚੇ, ਪਰ ਫੇਰ ਇਕ ਗ੍ਰਹਿਣ ਦਾ ਦਾਨ ਤੇ ਇਕ ਗਧਾ, ਸੋਚ ਸੋਚ ਤੇ ਚਾਹ ਚਾਹ ਕੇ ਰਹਿ ਰਹਿ ਜਾਣ ॥ ਓਧਰ ਹਜਾਰਾਂ ਲੋਕੀ ਇਹ ਦੇਖਣ ਲਈ ਕਿ ਖੋਤਾ ਕੈਸਾ ਸ਼ਿੰਗਾਰਿਆ ਹੈ ਤੇ ਵੇਖੀਏ ਕੌਣ ਲੈਂਦਾ ਹੈ, ਝੁਰਮਟਾਂ ਪਾ ਪਾ ਕੇ ਆ ਜੁੜੇ ॥ ਇਹ ਵੇਲਾ ਆਇਆ ਜਗਤ ਉਧਾਰਕ ਲਈ, ਇਕਠੇ ਹੋਇਆਂ ਨੂੰ ਸਤਿਨਾਮ ਦਾ ਉਪਦੇਸ਼ ਦੇਣ ਦਾ ਤੇ ਭਰਮਾਂ ਵਿਚੋਂ ਫਾਥਿਆਂ ਨੂੰ ਵਾਹਿਗੁਰੂ ਜੀ ਦੇ ਰਸਤੇ ਲਾਉਣ ਦਾ ॥ ਗੁਰੂ ਜੀ ਨੇ ਹੁਣ ਸ੍ਰਿਸ਼ਟੀ ਨੂੰ ਜੋ ਵਹਿਮਾਂ ਵਿਚ ਫਸਕੇ ਰੁਲ ਰਹੀ ਸੀ, ਇਕ ਅਕਾਲ ਪੁਰਖ ਦਾ ਗਿਆਨ ਪ੍ਰਤਿਪਾਦਨ ਕੀਤਾ ॥ ਉਸ ਦੀ ਪ੍ਰਾਪਤੀ ਨੂੰ ਮਨੁਖ ਜਨਮ ਦਾ ਪ੍ਰਯੋਜਨ ਦਸਿਆ ॥ ਉਸਦੀ ਪ੍ਰਾਪਤੀ ਦਾ ਸਾਧਨ ਉਸਦੀ ਪ੍ਰੇਮਾਭਗਤੀ ਦਸੀ॥ਪ੍ਰੇਮਾਂ ਭਗਤੀਦੀ ਪ੍ਰਾਪਤੀ ਉਸਦੇ ਨਾਮ ਸਿਮ ਰਨ ਤੋਂ ਸਿਖਾਈ ॥ ਨਾਮ ਸਿਮਰਨ ਵਿਚ ਸ਼ਰਧਾ ਤੇ ਚਾਉ ਉਪਜਣ ਦਾ ਵਸੀਲਾ ਗੁਰੂ ਜੀ ਕੀ ਬਾਣੀ ਦਾ ਪਾਠ, ਵੀਚਾਰ

ਤੇ ਕੀਰਤਨ ਦਸਿਆ ॥ ਗੁਰਬਾਣੀ ਦੇ ਦਸੇ ਹੁਕਮ ਤੇ ਟੁਰਨ ਵਿਚ ਤੇ ਗੁਰਬਾਣੀ ਦੀ ਪ੍ਰਤਿਪਾਦਨ ਕੀਤੀ ਰਹੁਰੀਤ ਧਾਰਨ ਕਰਨ ਵਿਚ ਮਨ ਦੀ ਮੈਲ ਅਟਕਾਰਾ ਦਸੀ ਤੇ ਇਸਦੇ ਦੂਰ ਕਰਨ ਦਾ ਪਹਿਲਾ ਉਪਾਉ ਸੇਵਾ ਦਸਿਆ ॥ਨਾਲ ਫਿਰ ਇਹ ਸਿਖਲਾਇਆ ਕਿ ਪ੍ਰਮੇਸ਼ਰ ਦੀ ਬੰਦਗੀ ਵਿਚ ਲਗਕੇ ਸੰਸਾਰ ਤੋਂ ਟੁਟ ਜਾਣਾ ਜਰੂਰੀ ਨਹੀਂ ॥ ਐਸਾ ਕਰਨੇ ਨਾਲ ਸੁਰਤ ਨੂੰ ਪਰਤਾਵਿਆਂ ਦੇ ਸਾਹਮਣੇ ਫਤੇ ਹਾਸਲ ਕਰਨ ਦਾ ਮੌਕਾ ਨਹੀਂ ਮਿਲਦਾ ॥ ਬਿਨਾ ਮੁਕਾਬਲਾ ਕੀਤੇ ਤਾਕਤ ਨਹੀਂ ਭਰਦੀ ॥ ਬਿਨਾ ਤਾਕਤ ਭਰੇ ਦੇ ਸੁਰਤ ਪੰਜ ਮਹਾਂਬਲੀਆਂ ਤੇ ਹਾਵੀ ਨਹੀਂ ਪੈ ਸਕਦੀ ॥ ਇਸ ਲਈ, 'ਵਿਚੇ ਗ੍ਰਿਹ ਸਦਾ ਰਹੈ ਉਦਾਸੀ, ਜਿਉ ਕਮਲ ਰਹੈ ਵਿਚ ਪਾਣੀ ਹੇ' ਦੇ ਮਾਰਗ ਪਰ ਟੁਰੇ ॥

ਦੂਸਰਾ ਨੁਕਸ ਬਨਾ ਨੂੰ ਭਜ ਜਾਣ ਦਾ ਇਹ ਦਸਿਆ ਕਿ ਜਦ ਚੰਗੇ ਲੋਕ ਅਤੀਤ ਹੋ ਜਾਂਦੇ ਹਨ, ਤੇ ਬਨੀ ਜਾ ਬੈਠਦੇ ਹਨ, ਤਾਂ ਪਿਛੇ ਭਾਈ ਚਾਰਾ, ਨਿਕੰਮੇ ਆਦਮੀਆਂ ਦਾ ਰਹਿ ਜਾਂਦਾ ਹੈ, ਇਨ੍ਹਾਂ ਨੂੰ ਭੀ ਤਜਾਗ ਚੰਗਾ ਲਗਦਾ ਹੈ ॥ ਤਜਾਗ ਕਰ ਤਾਂ ਸਕਦੇ ਨਹੀਂ, ਪਰ ਤਜਾਗ ਸੋਚਦੇ ਸੋਚਦੇ ਢਿਲੇ ਤੇ ਨਿਤਾਣੇ ਹੋ ਜਾਂਦੇ ਹਨ ॥ ਫਿਰ ਦੇਸ਼ ਵਿਚ ਅਗਜਾਨ ਛਾ ਜਾਂਦਾ ਹੈ ॥ ਆਪੋ ਵਿਚ ਮੇਲ ਨਹੀਂ ਰਹਿੰਦਾ ਅਤੇ ਦੂਜੇ ਦੇਸ਼ਾਂ ਦੇ ਜ਼ਾਲਮ ਆਕੇ ਰਾਜ ਭਾਗ ਖੋਹ ਕੇ ਪਰਜਾ ਨੂੰ ਦੁਖ ਦੇਂਦੇ ਹਨ, ਜੈਸੇ ਕਿ ਅਰਬੀਆਂ ਦੇ ਹਮਲੇ ਵੇਲੇ ਸਿੰਧ ਦੇ ਕਿਸੇ ਰਾਜੇ ਦੀ ਵਾਰਤਾ ਕਰਦੇ ਹਨ, ਕਿ ਕਿਲੇ ਦੀਆਂ ਕੁੰਜੀਆਂ, ਬਿਨਾ ਲੜੇ ਦੇ ਹੀ, ਯਵਨੀ ਹਲਾ ਕਰਨ ਵਾਲੇ ਨੂੰ

ਦੇ ਦਿਤੀਆਂ, ਕਿ ਮੇਰਾ ਧਰਮ ਯੁਧ ਨਹੀਂ ਸਿਖਲਾਂਦਾ ॥ਇਸ ਤਰਾਂ ਦੇਸ਼ ਦੀ ਦੁਰਗਤੀ ਇਸ ਹਾਲ ਨੂੰ ਪੁਜ ਗਈ ਹੈ, ਕਿ ਜਿਸ ਤੋਂ ਘਰ ਘਰ ਰੌਲਾ ਹੈ ॥ ਸੋ ਮੁਕਤ ਮਾਰਗ ਤੇ ਸੂੋਯ ਮਾਰਗ ਇਹ ਹੈ, ਕਿ ਅਨੇਕ ਦੇਵਾਂ ਨੂੰ ਛੋੜਕੇ, 'ਇਕ ਅਕਾਲ ਪੁਰਖ ਦੀ ਪੂਜਾ' ਕਰੋ ॥ ਪ੍ਰੇਮ ਤੇ ਕੇਵਲ ਪ੍ਰੇਮ, ਉਸਦੇ ਮਿਲਨ ਦਾ ਵਸੀਲਾ ਬਣਾਓ, ਤੇ ਪ੍ਰੇਮ ਪ੍ਰਾਪਤੀ ਲਈ 'ਨਾਮ' ਸਿਮਰੋ॥ ਜੀਵਨ ਪਵਿਤ੍ਰ ਕਰੋ, ਆਚਾਰ ਨੂੰ ਉਚਾ ਰਖੋ, ਵਿਦਯਾ ਪਾਓ, ਤੇ ਭਾਈ ਚਾਰੇ ਵਿਚ ਸਾਧੂ ਜੀਵਨ ਵਾਲੇ ਹੋਕੇ ਵਸੋ ਤੇ ਭਰਾਵਾਂ ਨੂੰ ਸੰਵਾਰੋ ॥ ਜੀਵਨ ਕੁਰਬਾਨੀ ਵਾਲਾ ਬਣਾਓ ॥ਇਹ ਸੇਵਾ ਹੈ, ਸੇਵਾ ਹੀ ਹਉਂ ਨੂੰ ਕਟਦੀ ਹੈ ॥ ਕੁਰਬਾਨੀ ਇਹ ਨਾ ਕਰੋ, ਕਿ ਤਨ ਹਿਮੰਚਲ ਜਾਕੇ ਗਾਲੋ, ਤੇ ਪਦਾਰਥ ਸਟ ਦਿਓ ॥ ਤਨ ਤੇ ਤਯਾਗ ਨੂੰ ਸੇਵਾ ਵਿਚ ਸਫਲਾਓ ॥ ਇਸ ਵੇਲੇ ਸ਼ਸਤ੍ਰ ਵਿਦਯਾ ਸਿਖ ਕੇ ਦੇਸ਼ ਦੇ ਵੈਰੀਆਂ ਦੇ ਬਲ ਤੋੜੋ ਤੇ ਇਸ ਜਤਨ ਵਿਚ ਸਰੀਰ ਜੇ ਵਾਰਨਾਂ ਪਵੇ ਤਾਂ ਵਾਰ ਦੇਓ॥ ਪਦਾਰਥ ਭੀ ਇਸੇ ਕੰਮ ਤੇ ਲਾਓ ॥ ਇਹ ਆਪਣੇ ਲਾਲਚ ਲਈ ਨਾ ਕਰੋ, ਪਰ ਕੇਵਲ ਜ਼ੁਲਮ ਤੋਂ ਪਰਜ਼ਾ ਦੀ ਰਖਯਾ ਲਈ ਕਰੋ ॥ ਇਸ ਪ੍ਰਕਾਰ ਦੇ ਉਚੇ ਉਪਦੇਸ਼ ਨਾਲ, ਉਸ ਸਾਈਂ ਵਾਲੇ ਦਿਮਾਗ ਨੇ, ਹਜਾਰਾਂ ਜੀਵਾਂ ਦਾ ਕਲਿਆਨ ਕੀਤਾ ॥

ਪਰ ਉਹ ਜੋ ਕੌਤਕ ਰਚਿਆ ਸੀ, ਉਹ ਅਜੇ ਖੜਾ ਸੀ ਕਿਸੇ ਨੇ ਆ ਕੇ ਹੀਆ ਕਰਕੇ ਦਾਨ ਨਾ ਮੰਗਿਆ ॥

ਇਕ ਮਨੀ ਰਾਮ ਨਾਮੇ ਬ੍ਰਹਮਣ ਨੇ ਵਿਚਾਰਿਆ, ਕਿ ਗਾਂ ਕੀਹ ਤੇ ਖੋਤਾ ਕੀਹ, ਧਨ ਕੀਹ ਤੇ ਨਾ ਕੀਹ, ਗ੍ਰਹਿਣ

ਕੀਹ ਤੇ ਪ੍ਰਤਰੇਸ਼ਟੀ ਯਗ ਕੀਹ,ਜਿਸ ਸਮੇਂ, ਤੇ ਜਦੋਂ, ਜਗਤ ਰਖਜਕ ਅਵਾਤਰ ਦੇ ਹਥੋਂ ਜੋ ਕੁਝ ਮਿਲੇ, ਉਸ ਵਿਚ ਕਲਿਆਣ ਹੈ ॥ ਦਾਨ ਭਾਰਾ ਹੈ ਕਿ ਹਲਕਾ ਹੈ, ਦਾਨ ਕਿਸ ਸ਼ੈ ਦਾ ਹੈ,ਕਿਸਦਾ ਨਹੀਂ,ਉਹ ਸ਼ਾਸਤ੍ਰਾਂ ਦੇ ਅਨਕੂਲ ਹੈ ਯਾਂ ਪ੍ਰਤੀਕੂਲ (ਉਲਟ) ਹੈ। ਇਹ ਸਭ ਉਸ ਵੇਲੇ ਸੋਚੀ ਦਾ ਹੈ ਕਿ ਜਿਸ ਵੇਲੇ ਦਾਨ ਕਰਨ ਵਾਲਾ, ਰਾਜਾ ਹੋਵੇ ਯਾ ਸਾਧਾਰਨ ਗ੍ਰਿਹਸਤੀ ਹੋਵੇ, ਜਿਸ ਨੇ ਦਾਨ ਦੇਕੇ ਅਪਣੇ ਗ੍ਰਹ ਟਾਲਣੇ ਹੋਣ, ਤੇ ਅਪਣੇ ਕਰਮਾਂ ਦੇ ਭਾਰ ਬ੍ਰਹਮਣ ਨੂੰ ਦੇਣੇ ਹੋਣ ॥

ਜਦੋਂ ਦਾਤਾ ਆਪ ਹੋਵੇ ਸਾਈਂ ਤੇ ਸਾਈਂ ਰੰਗਰਤੜਾ, ਭਗਤੀ ਦਾ ਅਵਤਾਰ, ਤਦੋਂ ਦਾਨ ਵਿਚ ਉਸਦੀ ਖੁਸ਼ੀ,ਉਸਦੇ ਚੋਜ ਵਿਚ ਉਸਦਾ ਚਾਉ ਮਿਲਦਾ ਹੈ ॥ ਉਸ ਦੀ ਖੁਸ਼ੀ ਤੇ ਚਾਉ ਵਿਚ ਜੀਵ ਦੀ ਕਲਿਆਣ ਹੈ ॥ ਇਸ ਵਾਸਤੇ ਜੇ ਮੈਂ ਦਾਨ ਲੈ ਲਵਾਂ, ਤਾਂ ਮੇਰਾ ਭਲਾ ਹੀ ਹੋਵੇਗਾ ॥ ਮੇਰੇ ਅੰਦਰ ਖੋਤੇ ਦੇ ਗਲ ਪਏ ਗਹਿਣਿਆਂ ਦਾ ਲੋਭ ਨਹੀਂ, ਪਰੰਤੂ ਮੇਰੇ ਅੰਦਰ ਦੇਣਹਾਰ ਦਾਤੇ ਦਾ ਪ੍ਰੇਮ ਹੈ ॥ ਜੋ ਦਾਨ, ਉਹ ਚੋਜ (ਰੰਗ, ਤਮਾਸ਼ੇ, ਖੇਡ) ਵਿਚ ਦੇਂਦਾ ਹੈ, ਉਸ ਵਿਚ ਆਪਣਾ ਚਾਉ ਦੇਵੇਗਾ ਤੇ ਮੈਂ ਤਰ ਜਾਵਾਂਗਾ ॥

ਦੂਜੇ ਪਾਸੇ ਸੋਚ ਫੁਰੀ, ਕਿ ਮੈਨੂੰ ਬ੍ਰਾਹਮਣ ਤ੍ਰਿਸਕਾਰ ਕਰਨਗੇ, ਹੋ ਸਕਦਾ ਹੈ, ਕਿ ਭਾਈ ਚਾਰੇ ਵਿਚੋਂ ਛੇਕ ਦੇਣ, ਪਰ ਹੋਵੇ, ਜੋ ਕੁਝ 'ਹੋਣਾ ਹੈ, ਏਨੀ ਖੇਚਲ ਸਹਿਣੀ ਹੀ ਚਾਹੀਏ ॥ ਉਂਵ ਮੁਕਤੀ ਵਾਸਤੇ, ਜਪ, ਤਪ, ਹਠ, ਸੰਜਮ, ਸਾਧਨ ਕਰੀਦੇ ਹੀ ਹਨ ਅਤੇ ਦੁਖ ਕਸ਼ਟ ਝਲੀਏ ਹੀ ਹਨ॥ ਜੋ ਮੈਨੂੰ ਸ਼੍ਰੇਯ ਲੈਣ ਵਾਸਤੇ ਲੋਕ ਲਾਜ ਤੋੜਨ ਦੇ ਕਾਰਨ ਦੁਖ

ਝਲਣਾ ਪਿਆ; ਤਾਂ ਪਵੇ, ਇਹ ਭੀ ਇਕ ਤਪ ਦੇ ਤੁਲ ਬਾਤ ਹੋਊ ॥ ਹੋਵੇ ਨਾ, ਤਾਂ ਇਸ ਵੇਲੇ ਇਹ ਅਵਸਰ ਹਥੋਂ ਨਾ ਗਵਾਵਾਂ ॥ ਸਾਰੀਆਂ ਐਸੀਆਂ ਸੋਚਾਂ ਬ੍ਰਹਮਣ ਦਿਮਾਗ ਨੇ ਵਿਚਾਰੀਆਂ ਤੇ ਫੇਰ ਹਥ ਜੋੜ ਕੇ ਗੁਰੂ ਜੀ ਅਗੇ ਆ ਖੜੋਤਾ:—

ਪਾਤਸ਼ਾਹ ! ਮੈਂ ਹਾਂ ਗਧੇ ਦੇ ਦਾਨ ਦਾ ਅਧਿਕਾਰੀ ॥ ਇਸਦਾ ਸੰਕਲਪ ਮੈਨੂੰ ਪਾਉ ॥ ਗੁਰੂ ਜੀ ਜਾਣਦੇ ਸਨ, ਕਿ ਦਾਨ ਲੈਣ ਵਿਚ ਇਸ ਨੂੰ ਭਾਈ ਚਾਰੇ ਵਲੋਂ ਖੇਚਲ ਹੋਵੇਗੀ, ਆਪ ਨੇ ਕੁਛ ਸਮਝਾਇਆ, ਪਰ ਮਨੀ ਰਾਮ ਨੇ ਹਨ ਕੀਤਾ, ਤੇ ਉਹ ਦਾਨ ਲੈ ਹੀ ਲਿਆ ॥ ਦਾਤਾ ਜੀ ਨੇ ਉਹ ਦੇਕੇ ਨਾਲ ਖੁਸ਼ੀ ਦਾਨ ਦਿਤਾ, ਨਾਮ ਦਾਨ ਬਖਸ਼ਿਆ, ਜੋ ਉਸਦੀ ਕਲਿਆਨ ਹੋਵੇ, ਨਾਲੇ ਇਕ ਕਟਾਰ ਅਪਣੀ ਯਾਦਗਾਰ ਬਖਸ਼ੀ ॥

ਨੋਟ-ਖਾਲਸਾ ਤਵਾਰੀਖ ਵਿਚ ਇਕ ਹੁਕਮਨਾਮਾਂ ਅਰ ਇਕ ਕਟਾਰ ਬਖਸ਼ਣ ਦੇ ਬਾਰੇ ਵਿਚ ਲਿਖਿਆ ਹੈ ॥

ਦੂਸਰੀ ਝਾਕੀ ਸਮਾਪਤ

ਸਜ ਰਿਹਾ ਹੈ ਦੀਵਾਨ ਕੁਰਖੇਤ੍ਰ ਵਿਚ ਸਾਹਿਬ ਜੀ ਦਾ, ਤੇ ਸਜ ਰਿਹਾ ਹੈ ਨਾਲ ਖਾਲਸਾ, ਸੰਗਤਾਂ ਦਾ ਠਟ ਬਝ ਰਿਹਾ ਹੈ ॥ ਆ ਗਈ ਜ਼ਮਾਤ ਜੋਗੀਆਂ ਦੀ, ਚੰਦਨ ਨਾਥ, ਮਦਨ ਨਾਥ ਸਿਰਕਰਦਿਆਂ ਸਣੇ, (ਜੀਕੂੰ ਆਉਂਦੇ ਰਹੇ ਜੋਗੀ ਹਰ ਜਾਮੇ ਸਤਿਗੁਰਾਂ ਨੂੰ ਮਿਲਨ) ਆਕੇ ਆਦੇਸ਼ ਕਰਕੇ ਬੈਠ ਗਏ ॥ ਚੰਦਨ ਨਾਥ ਕਲਾ ਦੇਖ ਚੁਕਾ ਸੀ; ਉਹ ਕਲਾ ਜੋ ਜੋਗੀ ਮੰਨਦੇ ਸਨ ਕਿ ਹੋਵੇ ਤਾਂ ਸਤਿ ਪੁਰਖ ਮੰਨਾਂਗੇ, ਤੇ ਉਹ ਕਲਾ ਜੋ ਮੁਸਲਮਾਨ ਤੇ ਈਸਾਈ ਕਹਿੰਦੇ ਹਨ, ਕਿ ਹੋਵੇ ਤਾਂ

ਪਿਕੰਬਰ ਮੰਨੀਦਾ ਹੈ ॥ ਪਰ ਏਥੇ ਸਤਿਗੁਰੂ ਦੇ ਦਰਬਾਰ ਇਕ ਹੋਰ ਕਲਾ ਹੈ, ਜਿਸ ਨੂੰ ਸਤਿ ਨਾਮ ਕਹਿਕੇ ਪੁਕਾਰਦੇ ਹਨ, ਉਹ ਨਿਸ਼ਾਨੀ ਹੈ ਸਤਿਪੁਰਖ ਦੀ, ਜੋਗੀ ਦੀ, ਅਵਤਾਰ ਦੀ ॥ ਜਿੰਨੀ ਵਧ, ਓਨਾਂ ਵਡਾ ॥ ਹਾਂ ਜੀ ਅੰਤਰ ਆਤਮੇ, ਨਿਰੰਤਰ ਲਿਵ, ਅਖੰਡਾਕਾਰ ਬ੍ਰਿਤੀ ਦਾ ਪ੍ਰਵਾਹ, ਸਾਂਈਂ ਪ੍ਰੇਮ ਵਿਚ ਟੁਰਿਆ ਰਹੇ, ਜਿਸ ਨੂੰ ਕੋਈ ਵਿਖੇਪਤਾ ਤੋੜ ਨਾ ਸਕੇ ਅਤੇ ਜਿਸ ਨੂੰ ਕੋਈ ਮੈਲ ਮੈਲਿਆਂ ਨਾ ਕਰ ਸਕੇ ॥ ਇਹ ਹੈ ਕਰਾ-ਮਾਤ, ਅਜ਼ਮਤ, ਸਿਧੀ, ਵਿਭੂਤੀ, ਮੁਕਤੀ, ਜੋਗ ਪ੍ਰਾਪਤੀ ॥ ਏਸੇ ਨੂੰ 'ਨਾਮ' ਤੇ 'ਸਤਿਨਾਮ' ਤੇ 'ਲਿਵ' ਕਰਕੇ ਪੁਕਾਰਿਆ ਹੈ ॥

'ਲਿਵ ਹੈ ਆਤਮਾ ਦਾ ਪਰਮਆਤਮਾਂ ਨਾਲ ਮੇਲ ਹੋਕੇ ਬ੍ਰਿਤੀ ਵਿਚ ਉਸ ਮਿਲਾਪ ਦਾ ਨਿਰੰਤਰ ਲਗਾਉ' ॥ ਜੇ ਇਹ ਅੰਤਰ-ਆਤਮੇ ਨਾ ਹੋਵੇ, ਤਾਂ ਕਾਹਦੀ ਸਿਧੀ ਤੇ ਕਾਹਦੀ ਕਰਾਮਾਤ ॥

ਫੇਰ ਤਾਂ:-

'ਲਿਵ ਛੁੜਕੀ ਲਗੀ ਤ੍ਰਿਸ਼ਨਾ ਮਾਇਆ ਅਮਰ ਵਰਤਾਇਆ'

ਇਸ ਲਿਵ ਛੁਟਕੀ ਹਾਲਤ ਵਿਚ ਜੋ ਕੁਝ ਕਰਨਾ ਹੈ, ਸੋ ਤ੍ਰਿਸ਼ਨਾ ਦੀ ਹਾਲਤ ਵਿਚ ਕਰਨਾ ਹੈ ਤੇ ਮਾਇਆ ਦੇ ਹੁਕਮ ਹੇਠ ਕਰਨਾ ਹੈ, ਚਾਹੇ ਉਹ ਕਰਾਮਾਤ ਹੈ, ਸਿਧੀ ਹੈ, ਚਾਹੇ ਉਹ ਕੁਛ ਹੋਰ ਹੈ ॥

ਹਾਂ ਜੀ, ਜੋਗੀ, ਉਸ ਆਪਣੀ ਜਾਣੀ ਸਿਆਣੀ 'ਸਿਧੀ' ਦੀ ਕਲਾ ਨੂੰ, ਗੁਰੂ ਜੀ ਵਿਚ ਸਿਆਣ ਕੇ, ਦੇਖ ਕੇ, ਅਦਬ ਨਾਲ ਬੈਠ ਗਏ ॥

ਪਰ ਮਾਨ ਬੜੀ ਦੂਰ ਤਕ ਨਾਲ ਰਹਿੰਦਾ ਹੈ ॥ ਸੋ ਆਪਣੇ ਮਾਨ ਵਿਚ ਟਿਕ ਕੇ, ਚੰਦਨ ਨਾਥ ਨੇ ਪ੍ਰਸ਼ਨ ਕੀਤੇ ਪਹਿਲਾਂ ਬ੍ਰਹਮ ਵਿਦ੍ਯਾ ਦੇ ॥ ਜਿਸ ਪਰ ਸਤਿਗੁਰੂ ਜੀ ਨੇ ਦਰਸਾਏ ਅਪਣੇ ਸਿਧਾਂਤ, ਕਿ ਨਿਰਾ ਵਿਭੂਤੀ ਪ੍ਰਾਪਤ ਕਰਕੇ, ਯਾਂ ਰੂਹਾਨੀ ਤਾਕਤਾਂ ਜਗਾਕੇ—ਜੇ ਤ੍ਰਿਸ਼ਨਾ ਨਾਂ ਛੁਟੇ, ਲਿਵ ਨਾ ਲਗੇ, ਤਾਂ ਸਾਰਾ ਖੇਲ ਮਾਇਕ ਮੰਡਲ ਵਿਚ ਹੀ ਹੁੰਦਾ ਹੈ ॥ ਜੇ ਕੋਈ ਇਸ ਤੋਂ ਉਚਾ ਉਠੇ, ਮੁਕਤਿ ਸਾਗਰ ਤੇ ਤੁਰ ਪਵੇ ਤੇ ਕੈਵਲ ਵਿਚ ਅਪੜੇ ਤੇ ਆਪਾ ਆਪੇ ਵਿਚ ਨਿਰੋਲ, ਖੜੋ ਜਾਏ; ਤਾਂ ਸਫਲਤਾ ਹੋਈ, ਪਰ ਨਾਲ ਲੋੜ ਰਹੀ, ਕਿ ਇਹ ਆਪਾ ਪਰਮ ਆਪੇ ਨੂੰ ਕਿਵੇਂ ਮਿਲੇ ॥ ਕਿਉਂਕਿ 'ਪਰਮ ਆਪਾ' ਸਦਾ ਮੁਕਤ ਹੈ ਤੇ ਜੀਵ ਦਾ ਆਪਾ ਤਾਂ ਜੋਗ ਮਾਰਗ ਅਨੁਸਾਰ ਜਤਨ ਨਾਲ ਬੰਧ ਵਿਚੋਂ ਨਿਕਲਦਾ ਹੈ, ਸੋ ਪਤਾ ਲਗਾ, ਕਿ ਇਹ ਸਦਾ ਮੁਕਤ ਨਹੀਂ, ਯਤਨਾ ਨਾਲ ਬੰਧ ਟੁਟਦੇ ਤੇ ਕੈਵਲ ਹੁੰਦਾ ਹੈ ॥ ਤਾਂਤੇ ਇਸ ਦੇ ਸਦਾ ਮੁਕਤ ਹੋਣ ਲਈ ਇਸ ਦਾ 'ਪਰਮ ਆਪੇ' ਦੇ ਨਾਲ ਜੋ ਸਦਾ ਮੁਕਤ ਹੈ, ਮਿਲ ਜਾਣਾ ਅਵਸ਼ਯਕ ਹੈ ॥ ਸੋ ਗੁਰੂ ਬਾਬੇ ਨੇ ਫੁਰਮਾਇਆ ਹੈ ਜੋਗੀਆਂ ਨੂੰ ਕਿ ਇਸ ਜੀਵ ਤੱਤ ਨੂੰ ਪਰਮ ਤਤਨਾਲ ਮਿਲਾਓ ਤਾਂ ਪੂਰਨ ਮੁਕਤੀ ਹੈ ॥

ਫੇਰ ਸ਼ਸਤ੍ਰ ਵਿਦ੍ਯਾ ਤੇ ਵਿਚਾਰ ਚਲੇ ॥

ਚੰਦਨ ਨਾਥ ਤੀਰ ਅੰਦਾਜ਼ ਸੀ, ਉਸਨੇ ਸ਼ਸਤ੍ਰ ਵਿੱਦ੍ਯਾ ਦੀ ਭੀ ਪ੍ਰੀਖ੍ਯਾ ਕਰਨੀ ਸੀ ॥ ਜਦ ਇਸ ਵਿਸ਼ੇ ਤੇ ਵਿਚਾਰ ਹੋ ਚੁਕੀ, ਤਦ ਜੋਗੀ ਨੂੰ ਸ਼ਸਤ੍ਰ ਪ੍ਰੀਖ੍ਯਾ ਦੀ ਫੁਰੀ ॥ ਗੁਰੂ ਜੀ ਦੇ ਪਾਸ ਬੜੇ ਕਰੜੇ ਧਨੁਖ ਪਏ ਸਨ, ਜਿਨਾਂ ਨੂੰ

ਦੇਖ ਕੇ ਕੋਈ ਖ਼ਿਆਲ ਨਹੀਂ ਸੀ ਕਰ ਸਕਦਾ, ਕਿ ਕਦੀ ਕੋਈ ਇਨਸਾਨ, ਇਹਨਾਂ ਵਿਚੋਂ ਤੀਰ ਚਲਾ ਸਕੇ ॥ ਇਹਨਾ ਧਨੁਖਾਂ ਨੇ ਜਦ ਜੋਗੀਆਂ ਦੀ ਨਜ਼ਰ ਖਿਚੀ, ਤਾਂ ਸਾਹਿਬਾਂ ਤੇ ਪ੍ਰਸ਼ਨ ਹੋਇਆ ਕਿ ਏਹ ਧਨੁਖ ਆਰਾਇਸ਼ੀ ਹਨ, ਕਿ ਚਲ ਭੀ ਸਕਦੇ ਹਨ ?

ਸਾਹਿਬ ਮੁਸਕਰਾਏ ਤੇ ਕਹਿਣ ਲਗੇ, ਆਰਾਇਸ਼ੀ ਨਹੀਂ, ਇਹ ਕੰਮ ਦੇ ਸ਼ਸਤ੍ਰ ਹਨ ਤੇ ਚਲਦੇ ਹਨ ॥ ਫਿਰ ਇਛਾ ਪ੍ਰਗਟ ਹੋਈ, ਕਿ ਚਲਾ ਕੇ ਦਿਖਾਓ ॥ ਤਾਂ ਮੀਰੀ ਪੀਰੀ ਦੇ ਸਰਦਾਰ ਨੇ ਧਨੁਖ ਚਾਇਆ ਤੇ ਚਿਲੇ ਵਿਚ ਤੀਰ ਜੋੜਿਆ ਤੇ ਤਾਣਕੇ ਛਡਿਆ ॥ 'ਭੀਮ ਸ਼ਬਦ' ਕਰਦਾ ਤੀਰ ਉਡ ਚਲਿਆ ॥ ਕੋਸ ਭਰ ਇਕ ਗੜ੍ਹੀ ਕਿਸੇ ਤੁਰਕ ਦੀ ਸੀ, ਉਸਦੇ ਸਿਖਰੋਂ ਜਾ ਲੰਘਿਆ ॥ ਜੋਗੀ ਦੇਖਕੇ ਅਚੰਭਾ ਹੋ ਗਏ ॥ ਇਹ ਦੇਖਕੇ ਚੰਦਨ ਨਾਥ ਨੂੰ ਅਪਣੀ ਸਾਰੀ ਵਿਦਯਾ ਭੁਲ ਗਈ ॥ ਲਿਖਿਆ ਹੈ, ਕਿ ਇਸ ਵੇਲੇ ਹੋਰ ਕਈ ਰਾਣੇ ਰਾਜਪੂਤ ਭੀ ਬੈਠੇ ਸੇ ॥ ਚੰਦਨ ਨਾਥ ਤੇ ਰਾਣਿਆਂ ਨੇ ਜ਼ੋਰ ਲਾ ਲਾ ਕੇ ਸਰ ਸੰਧੇ, ਪਰ ਜਿੰਨੀ ਦੂਰ ਸਤਿਗੁਰੂ ਜੀ ਦੇ ਤੀਰ ਅਪੜੇ ਸੇ, ਕਿਸੇ ਹੋਰ ਦੇ ਨਾ ਅਪੜੇ ॥

ਇਸ ਵੇਲੇ ਸਭ ਨੇ ਆਪ ਨੂੰ ਸਾਰੇ ਜੁਗਾਂ ਤੋਂ ਵਡਾ ਤੀਰ ਅੰਦਾਜ਼ ਮੰਨਿਆਂ ਤੇ ਕਈਲੋਕ ਵਿਦਯਾ ਦਾ ਇਹਕਮਾਲ ਸਿਖਣ ਲਈ, ਗੁਰੂ ਜੀ ਅਗੇ ਪ੍ਰਸ਼ਾਦਿ ਧਰਕੇ ਉਨ੍ਹਾਂ ਦੇ ਨਾਲ ਅਨੰਦਪੁਰ ਨੂੰ ਟੁਰੇ ॥

ਮਦਨ ਨਾਥ ਜੀ, ਹਰ ਪਹਿਲੂ ਦੇ ਸਾਰੇ ਕਰਤਬ ਦੇਖ ਰਹੇ ਸਨ, ਓਹ ਸਤਿਗੁਰੂ ਵਿਚ ਐਤਨੇ ਕਮਾਲ ਦੇਖ ਦੇਖ ਕੇ

ਹੈਰਾਨ ਹੋ ਰਹੇ ਸਨ ॥ ਸੂਰਬੀਰਤਾ ਸੁਣਕੇ ਉਨ੍ਹਾਂ ਦਾ ਖਿਆਲ ਸੀ, ਕਿ ਕਰਨੀ ਗੁਰੂ ਨਾਨਕ ਤੋਂ ਘਟ ਹੋਵੇਗੀ, ਪਰ ਉਨ੍ਹਾਂ ਦੀ ਆਤਮ ਸਤਜਾ, ਤੇ ਬੀਰ ਰਸ, ਦੋਨੋ ਕਮਾਲ ਦੇ ਤਕ ਕੇ, ਉਸ ਤੋਂ ਰਿਹਾ ਨਾ ਗਿਆ ॥ ਸਾਰੀ ਭੇਖ ਦੀ ਲਾਜ ਛਡ ਕੇ ਅਗੇ ਵਧਿਆ ਤੇ ਸਾਹਿਬਾਂ ਦੇ ਚਰਨ ਫੜ ਲਏ ॥ ਗੁਰੂ ਜੀ ਚੋਜ ਨਾਲ ਮੁਸਕ੍ਰਾਏ ਤੇ ਬੋਲੇ:-

"ਨਾਥ ਜੀ, ਤੁਸੀ ਅਤੀਤ ਹੋ, ਗ੍ਰਿਹਸਤੀਆਂ ਦੇ ਚਰਨ ਕਿਉ ਪਕੜੇ" ?

ਮਦਨ ਨਾਥ ਨੇ ਆਪਨੇ ਬਜ਼ੁਰਗ ਬਾਲ ਗੁੰਦਾਈ ਵਾਙ ਹੀ ਨਿੰਮ੍ਰ ਹੋਕੇ ਕਿਹਾ:-

'ਆਪ ਪੂਰਨ ਪੁਰਖ ਹੋ, ਗ੍ਰਿਹਸਤ ਅਰ ਸੰਨਜਾਸ ਤੋਂ ਉਚੇ ਹੋ, ਧੁਰੋਂ ਆਏ ਹੋ, ਸਾਰੇ ਧਰਮਾਂ ਦੀ ਰਖਜ਼ਾ ਕਰੋਗੇ ॥ ਪ੍ਰਜਾ ਨੂੰ ਬਚਾਓਗੇ, ਆਪ ਦਾ ਪੰਥ ਸਾਰਿਆਂ ਦੀ ਪ੍ਰਤਿਪਾਲਾ ਕਰੇਗਾ' ॥

ਗੁਰੂ ਜੀ:-ਸਾਡਾ ਬਾਣਾ ਤਾਂ ਪ੍ਰਤਖ ਜੋਧਿਆਂ ਦਾ ਹੈ, ਇਹ ਕਹਿਕੇ ਮੁਸਕ੍ਰਾ ਪਏ ॥

ਜੋਗੀ-ਸਤਿ ਹੈ ! ਗੋ ਆਪਦਾ ਬੁਰਕਾ ਸ਼ੇਰ ਦਾ ਹੈ, ਪਰ ਕਰਨੀ ਆਪ ਦੀ ਸੰਤ ਕਰਨੀ ਹੈ, ਕੀਹ ਪਾਤਿਸ਼ਾਹ ਜੀਓ ! ਮੈਂ ਠੀਕ ਹਾਂ ? ॥

# ਨਚੋੜ

( ਨੋਟ ) ਸ - ਸਵਾਲ ਦਾ ਅਰਥ ਹੈ ॥

ਜ - ਜੁਵਾਬ ਦਾ ਅਰਥ ਸਮਝੀਏ ॥

ਹੇਠ ਲਿਖੇ ਸਵਾਲ ਅਤੇ ਉਨ੍ਹਾਂ ਦੇ ਜੁਵਾਬ ਦਿਤੇ ਗਏ ਹਨ—

ਸ —ਮਨੁਖਾ ਜਨਮ ਦਾ ਪ੍ਰਯੋਜਨ ਕੀ ਹੈ ? ॥

ਜ —ਇਕ ਅਕਾਲ ਪੁਰਖ ਦੀ ਪ੍ਰਾਪਤੀ ॥

ਸ —ਉਹ ਕੈਸੇ ਪ੍ਰਾਪਤ ਹੋ ਸਕਦੀ ਹੈ ? ॥

ਜ —ਅਕਾਲ ਪੁਰਖ ਕੇ ਗਿਆਨ ਸੇ ॥

ਸ —ਗਿਆਨ ਕੈਸੇ ਪ੍ਰਾਪਤ ਹੋਵੈ ॥

ਜ —ਪ੍ਰੇਮਾ ਭਗਤੀ ਸੇ ॥

ਸ —ਪ੍ਰੇਮਾ ਭਗਤੀ ਕੇ ਦਰਜੇ ਕੀ ਪ੍ਰਾਪਤੀ ਕੈਸੇ ਨਸੀਬ ਹੋ ?॥

ਜ —ਨਾਮ ਕੇ ਸਿਮਰਨ ਸੇ ॥ ਪੁਨਾ ਪੁਨਾ ਅਭਿਆਸ ਕਰਨੇ ਸੇ ॥

ਸ —ਨਾਮ ਸਿਮਰਨ ਵਿਚ ਸਰਧਾ ਤੇ ਚਾਉ ਉਪਜਣ ਦਾ ਵਸੀਲਾ ਕੀਹ ਹੈ ? ॥

ਜ —ਗੁਰੂ ਜੀ ਕੀ ਬਾਣੀ ਕਾ ਪਾਠ, ਵੀਚਾਰ ਅਤੇ ਆਮਲ ਬਾ ਅਮਲ ਹੋਣ ਨਾਲ॥ ਪੜ੍ਹ,ਬੁਝ,ਮਨ ਵਸਾਵਣਿਆਂ ਦੇ ਹੁਕਮ ਦੀ ਬਜਾ ਪਰਵਰੀ ਨਾਲਅਤੇ ਰਹਿਤ ਰਖਣ ਨਾਲ ॥ ਖੁਟਿਆਈਆਂ ਦਾ ਪ੍ਰਹੇਜ਼ ਅਤੀ ਲਾਜ਼ਮੀ ਹੈ ॥

ਸ —ਗੁਰਬਾਣੀ ਦੇਦਸੇ ਹੁਕਮ ਤੇ ਟੁਰਨ ਵਿਚ ਅਤੇ ਧਾਰਨ ਕਰਨ ਵਿਚ ਜੋ ਮਨ ਦੀ ਮੈਲ ਇਕਠੀ ਹੁੰਦੀ ਹੈ ਅਤੇ ਅਹੰਕਾਰ ਉਤਪਤ ਹੁੰਦਾ ਹੈ, ਇਸ ਦਾ ਸੁਖੈਨ ਉਪਾਉ ਕੀਹ ਹੈ ?॥

ਜ —(੧) ਮਨ ਦੀ ਮੈਲ ਅਤੇ ਅਹੰਕਾਰ ਦੇ ਦੂਰ ਕਰਣ

ਦਾ ਪਹਿਲਾ ਉਪਾਉ ਸੇਵਾ ਹੈ ॥

(੨) ਅਕਾਲ ਪੁਰਖ ਕੀ ਬੰਦਗੀ ਮੈਂ ਲਗ ਕਰ ਦੁਨੀਆਂ ਸੇ ਅਲਗ ਨਹੀਂ ਹੋਣਾ ॥ ਐਸਾ ਕਰਨੇ ਸੇ ਸੁਰਤ ਕੋ ਮੁਸ਼ਕਲਾਤ ਪਰ ਫਤਹ ਹਾਸਲ ਕਰਨੇ ਕਾ ਮੌਕਾ ਨਹੀਂ ਮਿਲਤਾ ॥ ਬਗੈਰ ਮੁਕਾ-ਬਲਾ ਤਾਕਤ ਨਹੀਂ ਭਰਦੀ ਅਰ ਬਗੈਰ ਤ਼ਾਕਤ ਭਰੇ ਕੇ ਸੁਰਤ ਪੰਜ ਕਾਮ ਆਦਕਾਂ ਤੇ ਕਾਬੂ ਨਹੀਂ ਪਾ ਸਕਦੀ ॥ ਇਸ ਲਈ, "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉਂ ਕਮਲ ਰਹੈ ਵਿਚ ਪਾਣੀ ਹੇ" ॥

(੩) ਜੰਗਲੋਂ ਮੇਂ ਨਹੀਂ ਜਾਣਾ ॥

"ਰੇ ਮਨ ਐਸੋ ਕਰਿ ਸੰਨਿਆਸਾ ॥

ਬਨ ਸੇ, ਸਦਨ, ਸਭੈ ਕਰਿ ਸਮਝਹੁ, ਮਨਹੀ ਮਾਂਹਿ ਉਦਾਸਾ" ॥

ਬਸ, ਮੁਕਤ ਮਾਰਗ ਯਿਹ ਹੈ, ਕਿ ਅਨੇਕ ਦੇਵਤੋਂ ਕੀ ਪੂਜਾ ਛੋੜ ਕਰ ਏਕ ਅਕਾਲ ਪੁਰਖ ਕੀ ਅਰਾਧਨਾ ਕਰੋ ॥ ਪ੍ਰੇਮ ਅਰ ਕੇਵਲ ਪ੍ਰੇਮ, ਉਸ ਕੇ ਮਿਲਨੇ ਕਾ ਵਸੀਲਾ ਬਨਾਉ॥ ਅਰ ਪ੍ਰੇਮ ਪ੍ਰਾਪਤੀ ਕੇ ਲੀਏ ਕੇਵਲ ਨਾਮ ਸਿਮਰੋ ॥ ਆਪ ਕਾ ਜੀਵਨ ਪਵਿਤ੍ਰ ਹੋਵੇ ॥ ਆਚਾਰ ਕੋ ਊਚਾ ਰਖੋ ॥ ਗੁਰੂ ਘਰ ਕੀ ਵਿਦਯਾ ਸੀਖੋ ਅਰ ਭਾਈ ਚਾਰੇ ਮੇਂ ਸਾਧੂ ਜੀਵਨ ਹੋ ਕਰ ਜ਼ਿੰਦਗੀ ਗੁਜ਼ਾਰੋ ॥ ਦੂਸਰੋਂ ਕੇ ਲੀਏ ਨਮੂਨਾ ਬਣੋ ॥ ਜੀਵਨ ਕੁਰਬਾਨੀ ਵਾਲਾ ਬਨਾਉ ॥ ਇਹ ਸੇਵਾ ਹੈ, ਜਿਸ ਸੇ ਹਉਂ ਅਤੇ ਅਹੰਕਾਰ ਦਾ ਨਾਸ਼ ਹੁੰਦਾ ਹੈ ॥ ਤਨ ਅਰ ਤਿਆਗ ਕੋ

ਸੇਵਾ ਮੇਂ ਸਫਲ ਕਰੋ ॥

ਨੋਟ—ਕੁਰਛੇਤ੍ਰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਗਮਨ ਦਾ ਬ੍ਰਿਤਾਂਤ,ਜੋ ਦਾਸ ਨੇ ਦੋਬਾਰਾ ਲਿਖਿਆ ਹੈ, ਇਹ ਸੁਰਗਬਾਸ਼ੀ, ਮੇਰੇ ਪ੍ਰੇਮ ਪੂਜਨੀਕ ਸੰਤ ਜੀ ਮਹਾਰਾਜ ਭਾਈ ਵੀਰ ਸਿੰਘ ਜੀ ਦੇ ਹੁਕਮ ਅਨੁਸਾਰ ਹੋਇਆ ਹੈ ॥ ਦਾਸ ਨੇ, (ਜਦ ਲਾਹੌਰ ਅਤੇ ਸੋਲਨ ਪੰਜਾਬ ਯੂਨੀਵਰਸਿਟੀ ਦੀ ਨੌਕਰੀ ਵਿਚ ਸੀ) ਭਾਈ ਸਾਹਿਬ ਜੀ ਦੇ ਦਰਸ਼ਨ ਬਹੁਤ ਵੇਰ ਕੀਤੇ ਅਤੇ ਏਸ ਸੌ ਸਾਖੀ ਦੇ ਬਾਰੇ ਵਿਚ ਬਹੁਤ ਕੁਛ ਖਿਆਲਾਤ ਦਾ ਤਬਾਦਲਾ ਹੋਇਆ ॥ ਜਦ ਦਾਸ ਨੇ ਇਹ ਇਛਾ ਪ੍ਰਗਟ ਕੀਤੀ, ਕਿ ਇਕ ਨ ਇਕ ਦਿਨ ਦਾਸ ਇਸ ਦਾ ਟੀਕਾ ਕਰਕੇ ਗੁਰ ਸੰਗਤ ਅਤੇ ਆਮ ਜਨਤਾ ਦੇ ਸਾਮਣੇ ਲਿਆਉਣਾ ਚਾਹੁੰਦਾ ਹੈ ॥ ਤਾਂ ਆਪ ਨੇ ਹੁਕਮ ਕੀਤਾ, ਕਿ ਸਾਡਾ ਭੀ ਹਿਸਾ ਕੁਛ ਪਾ ਲੈਣਾ ॥ ਦਾਸ ਨੂੰ ਜੋ ਉਨ੍ਹਾਂ ਨੇ ਹੁਕਮ ਕੀਤਾ ਸੀ, ਕੁਛ ਉਹ ਤੇ ਕੁਛ ਗੁਰੂ ਕਲਗੀਧਰ ਚਮਤਕਾਰ ਵਿਚੋਂ ਲੈ ਕੇ ਲਿਖ ਦਿਤਾ ਹੈ ॥ ਕੋਈ ਇਹ ਮਤ ਖਿਆਲ ਕਰੇ, ਕਿ ਦਾਸ ਨੇ ਐਸਾ ਕਿਉਂ ਕੀਤਾ ਹੈ ॥ ਕੇਵਲ ਮੈਂ ਉਨ੍ਹਾਂ ਦੇ ਹੁਕਮ ਤੇ ਫੂਲ ਚਾਹੜੇ ਹਨ ।

(ਦਾਸ—ਲੇਖਕ)



## ਸਾਖੀ ਪੰਜਾਹਵੀਂ



ਜ਼ਾਲਮ=ਇਕ ਸਿਖ ਕਾ ਨਾਮ ਥਾ।
ਪਿਆਸ=ਪਿਆਸ ਲਗੀ ਹੈ।
ਗੜਵੈਈ=ਪਾਣੀ ਪਿਲਾਣੇ ਵਾਲਾ।
ਕਟੋਰਾ ਪੂਰਾ=ਕਟੋਰਾ ਭਰ ਕਰ।
ਕੁਸਿਖ=ਬੁਰੇ ਆਚਾਰ ਵਾਲਾ ਸਿਖ।
ਪੜੇ ਤੇ=ਚਰਨ ਪਕੜਨੇ ਸੇ।
ਛਿਗ ਰਿਸ਼ਮ=ਸੂਰਜ ਕੀ ਕਿਰਨੇਂ ਮਾਤ ਹੂਈਂ ॥ ਸੂਰਜ ਛਪ ਗਿਆ ॥
ਸਿਦਕ, ਫਹਲ ਹੈ ਜੀ=ਯਕੀਨ, ਭਰੋਸਾ ਇਹ ਹੈ ਕਿ ਸੇਵਾ ਕੀ ਜਾਵੈ ॥
ਸਭਾ, ਲਿਖਾਰੀ ਬਿਸਮ=ਸਾਰੀ ਸੰਗਤ ਅਤੇ ਲਿਖਾਰੀ ਭਾਈ ਸਾਹਿਬ ਸਿੰਘ ਜੀ ਹੈਰਾਨ ਹੋ ਗਏ ॥
ਅਨੂਪ=ਉਪਮਾ ਸੇ ਰਹਤ ॥
ਭਈ ਰੈਣ=ਰਾਤਿ ਹੋ ਗਈ ॥
ਕ੍ਰਾਂਤ=ਤੇਜ ਕੇ ਸਾਥ ॥
ਹੁਕਮ ਮਸੰਦ [illegible]=ਮਸਨਦ(ਤਖਤ) ਅਰਥਾਤ ਸਤਿਗੁਰੂ ਜੀ ਵਲੋਂ ॥

ਬਿਦੇਹ ਹੋਣਾ–ਸੁਰਤ ਦਾ ਅਸਥੂਲ ਸਰੀਰ ਨੂੰ ਤਿਆਗਣਾ ਅਤੇ ਦਿਹ ਦੇ ਉਤਲੇ ਮੰਡਲਾਂ ਵਿਚ ਜਾਣਾ ॥ ਮਨੁਸ਼ ਦਾ ਜੋਸਮ ਬੇ ਹਿਸੋ ਹਰਕਤ ਹੋ ਜਾਂਦਾ ਹੈ, ਪਥਰ ਵਤ ਦਿਖਾਈ ਦੇਂਦਾ ਹੈ ਅਤੇ ਲੋਗਾਂ ਨੂੰ ਮੁਰਦਾ ਪ੍ਰਤੀਤ ਹੁੰਦਾਹੈ। ਕੀਹ ਬੇਨਤੀ ਕੀਤੀ ਜਾਵੇਂ, ਅਨਭਵੀ ਚੀਜ਼ ਹੈ ॥ ਇਹ ਉਹ ਦਸ਼ਾ ਹੈ, ਜੋ ਸਤਿਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਸਮਝਾਈ ਸੀ ॥

ਗੁਰ ਪ੍ਰਮਾਣ:–

"ਨਾਨਕ ਜੀਵੰਦਿਆਂ ਮਰ ਰਹੀਐ ਐਸਾ ਜੋਗ ਕਮਾਈਐ" ॥ ਜੀਵੰਦਿਆਂ ਮਰਣ ਕੀਹ ਹੈ ? ਉਹੋ ਦਸ਼ਾ, ਜਿਹੜੀ ਉਤੇ ਵਰਨਣ ਕੀਤੀ ਹੈ ॥

ਮੈਨੂੰ ਇਕ ੬੦ ਸਾਲ ਦੀ ਉਮਰ ਦੇ ਮੇਰੇ ਮਿਤ੍ਰ ਨੇ ਦਸਿਆ, ਕਿ ਇਸ ਗਲ ਨੂੰ ੫੦ ਸਾਲ ਦੇ ਲਗ ਪਗ ਹੋ ਚੁਕੇ ਹੈਨ, ਜਦ ਕਿ ਮੈਂ ਛੋਟੀ ਅਵਸਥਾ ਵਿਚ ਅਪਣੇ ਪਿੰਡ ਦੇ ਇਕ ਸੰਤ ਜੀ ਦੇ ਨਾਲ ਚਕ ਨੰਬਰ ੪੫ (ਜ਼ਿਲਾ ਸਰਗੋਧਾ) ਵਿਚ ਨਾਮ ਧਾਰੀਆਂ ਦੇ ਹੋਲੇ ਤੇ ਗਿਆ ॥ ਮੈਂ ਉਥੇ ਨਾਮਧਾਰੀਆਂ ਮਸਤਾਨਿਆਂ ਨੂੰ 'ਬਦਿਹ' ਦੀ ਹਾਲਤ ਵਿਚ ਵੇਖਿਆ ॥ ਉਹ ਤਿੰਨ ਤਿੰਨ ਦਿਨ ਤੋਂ ਬੇ ਸੁਰਤ ਸਨ, ਜਿਸ ਦੀ ਮੈਨੂੰ ਹੁਣ ਤਕ ਹੈਰਾਨੀ ਹੈ ॥ ਨਾਮ ਦੀ ਵਡਿਆਈ ਦੀ ਅਕਥ ਕਥਾ ਹੈ ॥

ਆਪ ਨੋਸ਼ਹਰੇ ਮਝਾ ਸਿੰਘ ਪਿੰਡ ਵਿਚ, ਜਿਹੜਾ ਕਿ ਜਿਲਾ ਗੁਰਦਾਸਪੁਰ ਅਤੇ ਬਟਾਲੇ ਤੋਂ ਅਗਲੇ ਸਟੇਸ਼ਨ ਛੀਨੇ ਤੋਂ ਇਕ ਮੀਲ ਹੈ, ਹੁਣ ਜਾਕੇ ਸੰਤ ਹਰਨਾਮ ਸਿੰਘ ਜੀ ਦੇ ਦਰਸ਼ਨ ਕਰ ਸਕਦੇ ਹੋ ॥ ਆਪ ਇਸ ਦਸ਼ਾ ਦੇ ਮਾਲਕ ਹਨ ਅਤੇ ਆਪ ਇਸਤੋਂ ਬਹੁਤ ਪਹਿਲਾਂ ੧੨ ਸਾਲ ਤਕ ਮਸਤਾਨੀ

ਬ੍ਰਿਤੀ ਵਿਚ ਰਹੇ ਹਨ ਅਤੇ ਗੁਜਰਾਂਵਾਲੇ ਦੇ ਰੇਤਲੇ ਟਿਬਿਆਂ ਵਿਚ ਬਦੇਹ ਪਏ ਰਹੇ ਸਨ ॥ਜਦ ਸੁਰਤ ਵਿਚ ਵਿਚ ਆਉਂਦੇ ਤਾਂ ਕਈਆਂ ਸੁਰਤ ਵਾਲਿਆਂ ਨੂੰ ਬੇ ਸੁਰਤ ਕਰ ਦੇਂਦੇ ॥ ਇਨ੍ਹਾਂ ਦੇ ਕੋਲ ਹੀ ਇਕ ਸੰਤ ਮੁਨਸ਼ਾ ਸਿੰਘ ਜੀ ਹੈਨ, ਜਿਨ੍ਹਾਂ ਨੂੰ ਕਿ ਸੰਤ ਜੀ ਮਹਾਰਾਜ ਨੇ ਮਸਤੀ ਦੇ ਆਲਮ ਵਿਚ ਮਸਤ ਕੀਤਾ॥ ਆਪ ਨੂੰ ਦਸਵੇਂ ਦੁਵਾਰ ਤਕ ਪਹੁੰਚਾਇਆ ਅਤੇ ਉਨ੍ਹਾਂ ਨੇ ਅਪਨੀ ਕੈਫੀਅਤ ਮੇਰੇ ਨਾਲ ਬਿਆਨ ਕੀਤੀ ਜੋ ਠੀਕ ਗੁਰ-ਬਾਣੀ ਦੇ ਅਨਕੂਲ ਹੈ ॥ ਦੋਨੋ ਵਿਯਕਤੀਆਂ ਦੇ ਆਪ ਦਰਸ਼ਨ ਕਰ ਸਕਦੇ ਹੋ ॥ ਇਸ ਤਰਾਂ ਦੇ ਹੋਰ ਭੀ ਮਸਤ ਦੂਸਰੇ ਮਜ਼ਬਾਂ ਵਿਚ ਹੈਨ, ਜਿਨ੍ਹਾਂ ਤੇ ਕਿ ਮਹਾਰਾਜ ਦੀ ਖਾਸ ਕ੍ਰਿਪਾ ਹੋਈ ॥

ਹੁਣ ਹੇਠਾਂ ਸਾਖੀ ਦਾ ਅਰੰਭ ਹੁੰਦਾ ਹੈ

ਏਕ ਬੇਰ ਗੁਰੂ ਜੀ ਬੈਠੇ ਸੇ ਤਾਂ ਬਚਨ ਹੂਆ, ਜਾਲਮ! 'ਪਿਆਸ' (ਉਹ ਸਿਖ, ਜਿਸ ਦਾ ਨਾਮ ਜ਼ਾਲਮ ਸੀ, ਕਿਥੇ ਹੈ, ਸਾਨੂੰ ਪਿਆਸ ਲਗੀ ਹੈ) ਜਾਲਮ ਸਿੰਘ ਕਹਾਂ, ਜਲ ਲਿਆਇ। ਤਾਂ ਉਸ ਵੇਲੇ ਗਡਵੈਈ ਨਾ ਥਾ ਪਾਸ (ਅਰਥਾਤ ਪਾਣੀ ਪਲਾਨੇ ਵਾਲਾ ਸੇਵਕ ਉਸ ਵਕਤ ਹਾਜ਼ਰ ਨਾ ਥਾ ॥)

ਏਕ ਸਿਖ ਕਾ ਬੇਟਾ, ਚੰਗਾ ਉਜਲ ਰੂਪ ਕਾ (ਹੰਕਾਰੀ) ਬੋਲਿਆ, ਮੈਂ ਲਿਆਊਂ ॥ ਗਇਆ; ਜਲ ਪ੍ਰੀਤ ਸਾਥ ਲੇ ਪਹੁੰਚਾ ॥ ਕਟੋਰਾ ਪੂਰਾ (ਭਰ ਕਰ) ਗੁਰੂ ਜੀ ਕੇ ਹਾਥ ਦੀਆ॥ ਲੈਕੇ ਕਟੋਰਾ ਸਿਖ ਦੇ ਹਥੋਂ, ਮਹਾਰਾਜ ਜੀ ਹਥ ਦੇਖਕੇ ਬੋਲੇ, ਸਿਖਾ, ਤੇਰੇ ਹਥ ਬੜੇ ਮਲੂਕ ਕੂਲੇ, ਬਹੁਤ ਬਰੀਕ ਹੈਨ ॥ ਕਿਆ ਕਾਂਮ ਕਰਦਾ ਹੁੰਦਾ ਹੈਂ ॥ ਤਾਂ ਸਿਖ ਬੋਲਿਆ, ਜੀ ਪਾਤਿ ਸ਼ਾਹ, ਮੈਂ ਕੁਛ ਕਿਰਤ ਨਹੀਂ ਕਰਦਾ ॥ ਤੇਰੇ ਸਿਖਾਂ ਦੀ,

ਕੁਟੰਬ ਦੀ ਕੁਛ ਟਹਲ ਭੀਨਾ ਕਰੀ॥ਇਕ ਜਲਕਾਕਟੋਰਾ ਆਜ ਆਪ ਨੂੰ ਪੂਰ ਆਣਿਆਂ ਹੈ ॥ ਤਾਂ ਗੁਰੂ ਜੀ, ਸੁਣਦੇ ਹੀ ਜਲ ਸੁਟ ਦਿਤਾ, ਅਤੇ ਕਹਣ ਲਗੇ, ਕੁਸਿਖ ਦਾ ਹਥ ਛੁਹਿਆ॥ਤਾਂ ਸਿਖ ਨੇਂ ਡਰਕੇ ਚਰਨ ਪਕੜ ਲੀਏਅਤੇ ਸ਼ਰਮਿੰਦਾ ਹੋ ਬੋਲਿਆ ਮੈਂ ਸਿਖ ਆਦੀ ਹਾਂ, ਚਰਨਾਂ ਦੀ ਪਾਹੁਲ ਹੈ ।।ਸਚੇ ਪਾਤਿਸ਼ਾਹਿ ਜੀ, ਬਖਸ਼ੀਏ ॥ ਤਾਂ ਬਚਨ ਹੂਆ, ਪੜੇ ਤੇ ਸਿਖ ਨਹੀਂ(ਪਾਉਂ ਪੜਨੇ ਸੇ ਸਿਖ ਨਹੀਂ), ਸਿਦਕ, ਟਹਿਲ ਹੈ ਜੀ। (ਸਿਦਕ ਇਸ ਕਾ ਨਾਮ ਹੈ ਕਿ ਸਿਖੋਂ ਕੀ ਟਹਿਲ ਕਰੇ) ਸੋ ਤੋ ਕਿਸੇ ਦੀ ਨਾ ਕਰੀ (ਆਪ ਨੇ ਟਹਲ, ਸੇਵਾ ਕਿਸੇ ਕੀ ਭੀ ਨਾ ਕੀਤੀ) ॥

ਸਿਖਾ ! ਹਥ ਤਾਂ ਹੀ ਪਵਿਤ੍ਰ ਹਵੈਂ ਜਾਂ ਟਹਲ ਕੀਤੀ ਹੋਗੁ ॥ ਚਰਨ, ਤਾਂ ਹੀ ਪਵਿਤਰ ਹੋਵਨ, ਜੋ ਤੀਰਥਾਂ ਨੂੰ, ਗੁਰਾਂ, ਸਾਧਾਂ ਨੂੰ, ਦਰਸ਼ਨ ਕਰਣ ਜਾਵੈਂ ॥ ਸਭ ਦੇਹ ਅਤੇ ਇੰਦ੍ਰੀਆਂ ਸ਼ੁਭ ਕਰਮੋਂ ਕੀ ਟਹਲ ਤੇ ਪਵਿਤ੍ਰ ਹੁੰਦੇ ਹੈਨ, ਸੋ ਤੇ ਸਿਖਾ ਕਰੀ ਨਾਹੀ ਕਾਹੂੰ ਕੀ (ਕਿਸੇ ਕੀ ਭੀ) ॥ ਏਸ ਤੇ (ਇਸ ਲੀਏ) ਤੇਰੇ ਹਥ ਅਪਵਿਤ੍ਰੋਂ ਕਾ ਜਲ, ਐਸਾ ਹੈ, ਜੈਸੇ ਮੁਰਦੇ ਕੇ ਅੰਗ ਅਪਵਿਤ੍ਰ ਹੁੰਦੇ ਹਨ ॥ ਤਾਂ ਸਿਖ ਨੇ ਬਖਸ਼ਾਇ ਕੇ ਟਹਲ ਉਠਾਈ ਸਿਖਾਂ ਦੀ, ਸਾਧਾਂ ਦੀ, ਬ੍ਰਹਮਣਾ ਅਭਿਤਾਂ ਦੀ, ਕੋਈ ਹੋਵੈ, ਹਾਥੋਂ ਹੀ ਲਗਾ ਕਰਣ ॥ ਮਨ, ਤਨ,ਧਨ ਕੀ ਭਗਤ ਲਗਾ ਕਰਨ ॥ ਗੁਰੂ ਕੀ ਖੁਸ਼ੀ ਹੂਈ ॥ ਸੰਗਤਾਂ ਉਸਤਤ ਲਗੀਆਂ ਕਰਣ।

ਤਾਂ ਸਾਹਿਬ ਹੁਵਾ ਜੀ (ਬਾਬਾ ਰਾਮ ਕੌਰ ਜੀ)ਕਹਿੰਦੇ ਹੀ ਸਮਾਧ ਪ੍ਰੇਮ ਕੀ ਹੂਏ ॥

—ਦੋਹਰਾ—

ਖੁਲੇ ਨੈਨ ਬਦੇਹਿ ਤੇ, ਸਭਾ, ਲਿਖਾਰੀ ਬਿਮਮ ॥
ਸਾਖੀ ਕਥਾ ਅਨੂਪ ਕਹਿ, ਭਈ ਰੈਨ,ਵਿਗ ਰਿਸ਼ਮ ॥

ਅਰਥ—ਜਦ ਬਾਬਾ ਰਾਮ ਕੰਵਰ ਜੀ ਦੀ ਸੁਰਤ ਹੇਠਲੇ ਮੰਡਲਾਂ ਵਿਚ ਆਈ ਅਤੇ ਆਪ ਨੇ ਅਖੀਆਂ ਖੋਲੀਆਂ, ਤਦ ਸਾਰਾ ਦੀਵਾਨ ਅਤੇ ਲਿਖਾਰੀ ਭਾਈ ਸਾਹਿਬ ਸਿੰਘ ਜੀ, ਹੈਰਾਨ ਅਤੇ ਅਸਚਰਜ ਹੂਏ ॥ ਸਾਖੀ ਦੀ ਕਥਾ ਉਪਮਾ ਸੇ ਰਹਤ ਹੈ ॥ ਇਸ ਵੇਲੇ ਰਾਤਿ ਹੋ ਗਈ ਸੀ ਅਤੇ ਸੂਰਜ ਛਪ ਗਿਆ ਸੀ ॥

—ਦੋਹਰਾ—

ਬੋਲੇ ਤਬ ਗੁਰਬਖਸ਼ ਸਿੰਘ, ਗੁਰੂ ਜਾਮਾ ਬਖਸ਼ਿੰਦ ॥
ਭੂਲਨ ਚੂਕੀ ਗੁਰ ਕਥਾ, ਭਲਕੇ ਹੁਕਮ ਮਸੰਦ ॥

ਅਰਥ—ਤਦ ਬਾਬਾ ਰਾਮ ਕੰਵਰ (ਬਾਬਾ ਗੁਰਬਖਸ਼ ਸਿੰਘ) ਜੀ ਨੇ ਕਹਾ, ਕਿ ਸਤਿਗੁਰੂ ਬਖਸ਼ੰਦ (ਬਖਸ਼ਨੇ ਵਾਲੇ) ਹੈਂ ॥ ਭੂਲੀ ਚੂਕੀ ਗੁਰੂ ਕੀ ਕਥਾ ਕੋ ਸਤਿਗੁਰੂ ਜੀ ਬਖਸ਼ ਦੇਵੇਂ ॥ ਭਲਕੇ ਦਿਨ ਚੜ੍ਹੇ ਸਤਿਗੁਰੂ ਜੀ ਵਾ ਸਾਖੀ ਕੇ ਲਿਖਾਨੇ ਕਾ ਜੈਸਾ ਹੁਕਮ ਹੋਗਾ, ਵੁਹ ਕੀਆ ਜਾਵੈਗਾ ॥

ਨੋਟ—ਅਗੇ ਤਾਰੀਖ ਲਿਖਦੇ ਹਨ:—

ਸੰਮਤ ਬਿਕ੍ਰਮ ਸਤ੍ਰਾਹ ਸੈ ਇਕਾਸੀ ਮਾਸ ਤ੍ਰੈ ਜੇਠ ॥

ਅਰਥ—੩ ਜੇਠ ਸੰਮਤ ੧੭੮੧ ਬਿਕ੍ਰਮੀ ਨੂੰ ਇਹ ਲਖਾਈ ਗਈ ॥ ([illegible] ਜੀ ਤੇ ਹਜ਼ੂਰੀ ਛਿਚ ਪਰ ਲਿਖਤ ਵਿਚ ਪਿਛੋਂ ਆਈ) ॥

-ਦੋਹਰਾ-

ਪੰਚਾਸ ਸਾਖੀ ਰਵਿ ਵਾਰ ਦਿਨ, ਹੁਣ ਸ਼ਿਕਾਰ ਕੀ ਦੌਰ ॥
ਏਕ, ਪੰਜ, ਤ੍ਰੈ, ਦਸ, ਤੀਸ, ਦੋ, ਭਲਕੇ ਕਹੋਂ ਸਵੇਰ ॥

ਅਰਥ-ਪੰਜਾਹਵੀ ਸਾਖੀ, ਐਤਵਾਰ ਵਾਲੇ ਦਿਨ ਲਖਾਈ ਗਈ, ਹੁਣ ਸ਼ਿਕਾਰ ਜਾਣ ਨੂੰ ਭੀ ਦੇਰ ਹੋ ਰਹੀ ਹੈ ॥

ਮੂਲ -ਏਕ, ਪੰਜ, ਤ੍ਰੈ, ਦਸ, ਤੀਸ, ਦੋ, ਭਲਕੇ ਕਹੋਂ ਸਵੇਰ ॥

ਅਰਥ-(੧-।-੫-।-੩-।-੧੦-।-੩੦-।-੨)=੫੧
ਇਕਵੰਜਵੀਂ ਸਾਖੀ ਕਲ ਸਵੇਰੇ ਕਰੇਂਗੇ ॥

-ਦੋਹਰਾ-

ਸਾਖੀ ਪੂਰੀ ਹੋਈ ਪੰਚਾਸਵੀਂ, ਸਾਹਿਬ ਸਿੰਘ,ਸੁ ਦਾਤਿ ॥
ਫਲ ਉਸਤਤਿ ਆਗੇ ਲਿਖੂੰ, ਪੂਰੀ ਸਾਖੀ, ਕ੍ਰਾਂਤਿ ॥

ਅਰਥ-ਭਾਈ ਸਾਹਿਬ ਸਿੰਘ ਜੀ, ਸਤਿਗੁਰੂ ਜੀ ਦੀ ਬਖਸ਼ਸ਼ ਸਹਿਤ ਪੰਜਾਹਵੀਂ ਸਾਖੀ ਸੰਪੂਰਣ ਹੋਈ ਹੈ ॥ ਬਾਕੀ ਸਾਰਾ ਹਾਲ, ਫਲ, ਉਸਤਤ ਦਾ ਵੇਰਵਾ ਪੂਰੇ ਤੇਜ ਕੇ ਸਾਥ ਫਿਰ ਲਿਖਾ ਜਾਵੇਗਾ ॥

ਸਾਖੀ ਪੂਰੀ ਹੋਈ ॥੫੦॥ ਬੋਲੋ ਵਾਹਿਗੁਰੂ ਜੀ ॥



# ਸਾਖੀ ਇਕਵੰਜਵੀਂ

ੴ ਸਤਿਗੁਰ ਪ੍ਰਸਾਦਿ ॥

ਦਿਨ ਕੀ, ਬੋਲੋ ਵਾਹਿਗੁਰੂ ਜੀ ॥
ਇਹ ਸਾਖੀ ਦੂਸਰੇ ਦਿਨ ਲਿਖੀ ॥

—ਦੋਹਰਾ—

ਮੂਲ —ਬਦਨ ਸਿੰਘ ਸਿਖ, ਗੁਰੁ ਕੋ,
ਖਤ੍ਰੀ ਬੇਰੀ ਜਾਤਿ ॥
ਮੁਹਿ ਦੇਖ, ਪੂਛਿਓ ਤਿਸੈ,
ਸ਼ਹਰ ਆਗਰੈ ਖਿਆਤ ॥੧॥

ਅਰਥ—ਬਦਨ ਸਿੰਘ, ਗੁਰੂ ਕਾ ਸਿਖ, ਜਿਸਕੀ ਖਤ੍ਰੀ ਜਾਤ ਬੇਰੀ ਥੀ ॥ ਬਾਬਾ ਰਾਮ ਕੰਵਰ ਜੀ ਕਹਤੇ ਹੈਂ, ਕਿ ਜਬ ਹਮ ਦੋਨੋ ਇਕਠੇ ਜਾ ਰਹੇ ਥੇ, ਤੋ ਮਹਾਰਾਜ ਜੀ ਨੇ ਪਹਿਲੇ ਮੇਰੀ ਤਰਫ ਦੇਖਾ ਅਤੇ ਜਦ ਉਸ ਸਿਖਦੀ ਬਾਬਤ ਦਾਸ ਨੇ ਕੁਛ ਨਾ ਕਿਹਾ, ਤੋ ਫਿਰ ਸਤਿਗੁਰੂ ਜੀ ਨੇ ਉਸ ਸੇ ਪੂਛਾ, ਕਿ ਆਪ ਕਾ ਬ੍ਰਿਤਾਂਤ ਕਿਆ ਹੈ ਔਰ ਆਗਰੇ ਸ਼ਹਿਰ ਸੇ ਆਪ ਕਾ ਆਗਮਨ ਕੈਸੇ ਹੂਆ ਹੈ ॥ ਤਬ ਗੁਰ ਸਿਖ ਨੇ ਅਰਜ ਕੀ ॥

ਮੂਲ—ਦਰਸ਼ਨ ਕਾਜ ਆਇਓ, ਗੁਰੂ ਢਿਗ,
ਕਹੀ ਤੁਰਕਨਿ ਬਾਤ ॥
ਕਰ ਜੋਰੇ, ਪੂਛਤ, ਸਹੀ ਕਰਨੀ,
ਕਰਮ ਸੁਹਾਤ ॥ ੨ ॥

ਅਰਥ—ਦਾਸ ਦਰਸ਼ਨ ਕਰਨੇ ਕੇ ਲੀਏ ਆਯਾ ਹੈ, ਅਰ ਗੁਰੂ ਜੀ ਕੀ ਚਰਨ ਸ਼ਰਨ ਮੇਂ ਆ ਕਰ ਤੁਰਕੋਂ ਕਾ ਸਭ ਬਰਤਾਉ ਸੁਣਾਇਆ ॥ ਅਰ ਹਾਥ ਜੋੜ ਕਰ ਪੂਛਾ, ਕਿ ਅਬ ਮੁਨਾਸਬ ਕੈਸੇ ਕਰੇਂ ॥ ਬਖਸ਼ਸ਼ ਕਰਕੇ ਕੋਈ ਸੁੰਦਰ ਉਪਦੇਸ਼ ਕੀਜੀਏ ॥

—ਚੌਪਈ—

ਮੂਲ—ਸਮਾਂ ਕਲੂ ਕਾ, ਸੁਣ, ਸਿਖ ਪਿਆਰੇ ॥
ਕਹੂੰ ਖਿਆਤ, ਸਿਖਣ ਹਿਤ ਧਾਰੇ ॥

ਅਰਥ—ਪਿਆਰੇ ਸਿਖ, ਯਿਹ ਕਲਜੁਗ ਕਾ ਸਮਾਂ ਹੈ ॥ ਆਪ ਗੌਰ ਸੇ ਸੁਣੀਐ ॥ ਮੈਂ ਗੁਰ ਸਿਖੋਂ ਕੇ ਲੀਏ ਪਿਆਰ ਵਾਲੇ ਬਚਨ ਅਰ ਬ੍ਰਿਤਾਂਤ ਕਹਿਤਾ ਹੂੰ ॥

ਮੂਲ—ਸ਼ਹਰ ਕਲੰਕਾ, ਨਗਰੀ ਕੋਸਾ ॥
ਤਹਾਂ ਰਹੈਗੋ, ਵੈਸ਼ ਧਰੋਸਾ ॥

ਅਰਥ—ਕਲਕਤੇ ਕੇ ਨਜ਼ਦੀਕ, ਏਕ ਕੋਸ ਪਰ, ਏਕ ਨਗਰੀ ਮੇਂ, ਏਕ ਧਰੋਂਸ ਨਾਮ ਕਾ ਵੈਸ਼ ਰਹਿਤਾ ਹੋਗਾ ॥

ਮੂਲ—ਤਾਂਕੀ ਨਾਰੀ, ਕੰਨਿਆਂ ਬਿਆਵੈ ॥
ਬਡੀ ਹੋਈ, ਹਰਿ ਭਾਤਿ ਕਮਾਵੈ ॥

ਅਰਥ—ਉਸ ਕੀ ਲੁਗਾਈ (ਧਰਮ ਪਤਨੀ) ਏਕ ਲੜਕੀ ਕੋ ਜਨਮ ਦੇਗੀ ॥ ਜੋ ਕਿ ਬੜੀ ਹੋ ਕਰ ਹਰੀ ਕੀ ਭਗਤੀ

ਕਰੇਗੀ ॥

ਮੂਲ —ਵਰਸ ਵੀਸ ਕੀ ਅੰਦਰਿ ਸੇਵੀ ॥
ਦਿਨਾ ਏਕ ਦੇਖੈ ਨ੍ਰਿਪ ਮੇਵੀ ॥ ੩ ॥

ਅਰਥ—ਜਬ ਓਹ ਭਗਤੀ ਕਰਤੇ ਕਰਤੇ ਬੀਸ ਸਾਲ ਕੀ ਉਮਰ ਕੀ ਜਵਾਨ ਹੋਗੀ, ਤਬ ਏਕ ਦਿਨ ਇਕ ਅਹੰਕਾਰੀ ਰਾਜਾ ਉਸ ਕੋ ਦੇਖੇਗਾ ॥

ਮੂਲ —ਬਿਸਲ ਨਾਮ, ਦੇਖਤ ਬਸ ਹੋਵੈ ॥
ਤਾਂ ਘਰ ਬਰ, ਬਸ ਨਫਰਨ ਢੋਵੈ ॥

ਅਰਥ—ਉਸ ਕਾ ਨਾਮ ਬਿਸਲ ਹੋਗਾ ਅਰ ਉਸ ਕੋ ਦੇਖ ਕਰ ਜ਼ਮੀਨ ਉਸ ਕੇ ਪਾਉਂ ਸੇ ਨਿਕਲ ਜਾਵੇਗੀ ਅਰ ਉਸ ਪਰ ਫਰੇਫਤਾ (ਆਸ਼ਕ) ਹੋ ਜਾਇਗਾ ॥ ਉਸ ਕੇ ਘਰ ਪਰ, ਉਸ ਕੋ ਬਸ ਕਰਨੇ ਕੇ ਲੀਏ ਅਪਨੇ ਆਦਮੀ ਛੋੜੇਗਾ (ਅਰ ਇਸ ਤਾਕ ਮੇਂ ਰਹੇਗਾ, ਕਿ ਵੁਹ ਬਾਹਰ ਨਿਕਲੇ ਅਰ ਉਹ ਉਸ ਕੋ ਉਠਾ ਕਰ ਲੇ ਜਾਯਾ ਜਾਵੇ) ॥

ਮੂਲ —ਪਕਰਾਵੈ, ਘਰ ਕੋ ਲੈ ਜਾਈ ॥
ਇਤਨੇ ਹੀ ਤੁਰਕਨ ਘਮਰਾਈ ॥

ਅਰਥ—ਆਖਰ ਕਾਰ ਵੁਹ ਕਾਮਯਾਬ ਹੋ ਗਿਆ, ਲੜਕੀ ਕੋ ਉਸ ਨੇ ਪਕੜਾ ਅਰ ਅਪਨੇ ਸ਼ਾਹੀ ਮਹਲੋਂ ਮੇਂ ਲੇ ਗਇਆ ॥ ਯਿਹ ਮਾਜਰਾ ਦੇਖ ਕਰ ਤੁਰਕੋਂ ਮੇਂ ਘਬਰਾਹਟ ਫੈਲ ਗਈ, ਕਿ ਅਬ ਇਸ ਕਾ ਕਿਆ ਨਤੀਜਾ ਨਿਕਲੇਗਾ ॥

ਮੂਲ –ਮੌਨਦਾਰ ਪਾਤਿਸ਼ਾਹੀ ਵੀਸ ॥

ਪਰੇ ਰੌਲ਼, ਬਸ ਨਾਹਿ, ਖਵੀਸ ॥

ਅਰਥ–ਸਤਿਗੁਰੂ ਜੀ ਫੁਰਮਾਤੇ ਹੈਂ, ਕਿ ਉਸ ਵਕਤ ਅੰਗ੍ਰੇਜ਼ੋਂ ਕੀ ਬੀਸਵੀਂ ਸਦੀ ਹੋਗੀ ॥ ਰੌਲਾ ਪੜੇਗਾ ਅਰ ਯਿਹ ਕਿਸੀ ਕੇ ਬਸ ਕੀ ਬਾਤ ਨਹੀਂ ਹੋਗੀ ॥ ਵੁਹ ਤੁਰਕ (ਖਬੀਸ਼, ਨਾਪਾਕ, ਪਲੀਦ) ਐਸਾ ਹੋਗਾ:–(ਅਸਲੀ ਪੰਗਤੀ ਦੇਖੋ) ॥

ਮੂਲ –ਜ਼ਿਲਾ ਫੋੜ, ਮੰਦਰ ਪਟ੍ਵਾਵੈ ॥

ਅਮਲ, ਅਮਲੀ ਦੂਰ ਬਹਾਵੈ ॥ ੪ ॥

ਅਰਥ–ਉਹ ਸ਼ੈਤਾਨ, ਮੰਦਰੋਂ ਕੀ ਬੇ ਇਜ਼ਤੀ ਕਰੇਗਾ ਅਰ ਕਿਸੀ ਹਕੂਮਤ ਕੀ ਭੀ ਪ੍ਰਵਾਹ ਨਹੀਂ ਕਰੇਗਾ (ਅਮਲ= ਹਕੂਮਤ, ਆਮਲੀ=ਹਕੂਮਤ ਵਾਲੇ) ॥

ਮੂਲ –ਹੋਇ ਜੁਧ ਆਪਸ ਮੈਂ ਲਰੈ ॥

ਦਬੈ ਭੂਪਤਿ, ਬਲ ਕੋ ਧਰੈ ॥

ਅਰਥ–ਆਖਰ ਕਾਰ ਲੜਾਈ ਸ਼ੁਰੂ ਹੋ ਜਾਵੇਗੀ, ਰਾਜੋਂ ਕੋ ਦਬਾਵੇਗਾ ਅਰ ਬਲ ਕੋ ਧਾਰੇਗਾ ॥

ਮੂਲ –ਹੋਇ ਲੜਾਈ ਘਰ, ਘਰ, ਪੁਰ, ਪੁਰ ॥

ਲੂਟੈ ਤੁਰੰਗਾ, ਗਜ, ਰਥ, ਜ਼ਰ, ਬਰ ॥੫॥

ਅਰਥ–ਉਸ ਵਕਤ ਜ਼ਮਾਨੇ ਕੀ ਹਾਲਤ ਯਿਹ ਹੋਗੀ, ਕਿ ਘਰ ਘਰ ਅਰ ਕਸਬੇ, ਕਸਬੇ ਮੇਂ, ਲੜਾਈ, ਬਗੜਾ ਸ਼ੁਰੂ ਹੋ ਜਾਵੇਗਾ ॥ ਅਹਲਾ ਕਿਸਮ ਕੀ ਚੀਜ਼ੇਂ (ਮਿਸਾਲ ਕੇ ਤੌਰ ਪਰ), ਘੋੜੇ, ਹਾਥੀ ਜ਼ਰ (ਦੌਲਤ) ਅਰ ਮੁਲਕ ਲੂਟਣੇ ਸ਼ੁਰੂ ਹੋ ਜਾਏਂਗੇ ॥

ਮੂਲ –ਉਠੇ ਸੂਰਮਾਂ ਸੰਬਤ ਗੁਨੀਆਂ ॥
ਗਾਉਂ ਬਗਰ, ਮਿਲ ਲੂਟੈ ਮੁਨੀਆਂ ॥

ਅਰਥ–ਵੁਹ ਬਹਾਦਰ ੨੦੧੪ ਬਿਕ੍ਰਮੀ ਮੇਂ ਪ੍ਰਗਟ ਹੋਗਾ, ਅਰ ਅੰਗ੍ਰੇਜ਼ੋਂ ਕੇ ਗਾਉਂ ਅਰ ਸ਼ਹਰੋਂ ਕੋ ਲੂਟ ਲੇਗਾ ॥

ਗੁਨ=ਵਿਦਿਆ ॥ ਵਿਦਿਆ ੧੪ ਪ੍ਰਕਾਰ ਦੀ ਹੈ ॥

ਇਸ ਲਈ ਏਥੇ ਗਿਣਤੀ ੧੪ ਦੀ ਹੈ ॥

ਨੋਟ–ਦਸਮ ਪਾਤਿਸ਼ਾਹ ਜੀ ਨੇ ਸੌ ਸਾਖੀ ਵਿਚ ਉਹ ਉਹ ਪਦ ਰਖੇ ਹਨ, ਕਿ ਜੋ ਕੁਲ ਸੰਸਾਰ ਵਿਚ ਉਤਨੇ ਹੀ ਹੋਣ ਅਤੇ ਉਨ੍ਹਾਂ ਤੋਂ ਗਿਣਤੀ ਠੀਕ ਉਤਨੀ ਹੀ ਹੁੰਦੀ ਹੈ ॥ ਇਸ ਨੂੰ ਦ੍ਰਿਸ਼ਟ ਕੂਟ ਕਹਿੰਦੇ ਹਨ ॥ ਅਰਥਾਤ ਮਸਇਲਾ, ਬੁਝਾਰਤ, ਗੌਰ ਤਲਬ ਬਾਤ, ਸਮਝਨੇ ਵਾਲੀ ਬਾਤ ॥ ਉਦਾਹਰਨ ਤੋਂ ਸਮਝ ਵਿਚ ਆ ਜਾਵੇਗਾ:–

ਜਿਥੇ ਸੌ ਸਾਖੀ ਵਿਚ 'ਕੂੰਟ' ਦਾ ਪਦ ਆਵੇਗਾ, ਉਸ ਦੀ ਗਿਣਤੀ ੪ ਲਈ ਜਾਵੇਗੀ, ਜਿਥੇ ਦਿਸ਼ਾ ਦਾ ਪਦ ਆਵੇਗਾ, ਓਥੇ ਦਸ ਦੀ ਗਿਣਤੀ ਹੋਵੇਗੀ ॥ ਹੇਠਲੇ ਗੁਰ ਵਾਕ ਤੋਂ ਇਹ ਬਾਤ ਸਿਧ ਹੋਵੇਗੀ:–

ਬਾਰਾਂ ਮਾਹ, ਮਾਝ ਮ: ੫ ਵਿਚ ਦੇਖੋ:–

"ਚਾਰ ਕੁੰਟ, ਦਹ ਦਿਸ ਭ੍ਰਮੇ ਥਕ ਆਏ ਪ੍ਰਭ ਕੀ ਸਾਮ"

ਕੂੰਟ=੪, ਦਿਸ਼ਾ=੧੦

ਕੂੰਟ–ਚੜ੍ਹਦਾ, ਲਹਿੰਦਾ, ਦਖਣ, ਪਹਾੜ ॥

ਦਿਸ਼ਾ–ਚਾਰ ਕੂਟਾਂ, ਚਾਰਗੁਠਾਂ, ਹੇਠਲਾ ਪਾਸਾ(ਧਰਤੀ), ਉਤਲਾ ਪਾਸਾ ਅਕਾਸ਼ ੪-।-੪-।-੧-।-੧=੧੦ ਦਿਸ਼ਾ ॥

ਇਸ ਤਰਾਂ ਹੀ ਜਿਥੇ ਸੌ ਸਾਖੀ ਵਿਚ 'ਨਾਥ' ਆਵੇਗਾ

ਓਥੇ ਨੌਂ ਦੀ ਗਿਣਤੀ ਲਈ ਜਾਵੇਗੀ ॥ ਨਾਥ ਨੌਂ ਤੋਂ ਵਧ ਨਹੀ ॥ ੯ ਨਾਥ ਹੀ ਹਨ ਅਤੇ ਬਸ ॥ ਇਸ ਤਰਾਂ ਹੇਠ ਦੇਖੋ—

ਬੇਦ ਦੇ ਪਦ ਔਣ ਤੇ ੪ ਦੀ ਗਿਣਤੀ ਲਈਜਾਵੇਗੀ,

ਵੇਦ ਚਾਰ ਹੀ ਹਨ ॥

| | | | | | |
|---|---|---|---|---|---|
| ਖਟ | ਦੇ ਪਦ | ਔਣ | ਤੇ | ੬ ਗਿਣਤੀ | ਲਈਜਾਵੇਗੀ |
| ਸੂਰ ਕਿਰਣ | ,, | ,, | ੧੦੦੦ | ,, | ,, |
| ਰਵ, ਸੂਰ (ਸੂਰਜ) | ,, | ,, | ੧ | ,, | ,, |
| ਸਸ, ਸਸਾ (ਚੰਦ੍ਰਮਾ) | ,, | ,, | ੧ | ,, | ,, |
| ਸਰ (ਸਮੁੰਦਰ) | ,, | ,, | ੭ | ,, | ,, |
| ਨਾਗ | ,, | ,, | ੯ | ,, | ,, |

ਜਦ ਰਾਜੇ ਜਨਮੇਜਾ ਜੀ ਨੇ ਸਰਪ ਮੇਧ ਜਗ ਕਰਵਾਇਆ ਸੀ, ਤਾਂ ਸਾਰੇ ਸਰਪ ਹਵਨ ਕੁੰਡ ਵਿਚ ਸਾੜ ਦਿਤੇ ਸਨ॥ ਆਸਤੀਕ ਰਿਸ਼ੀ ਜੀ ਨੇ ਆਕੇ ਇਹ ਜਗ ਰਾਜਾ ਜੀ ਤੋਂ ਬੰਦ ਕਰਵਾਇਆ ਸੀ, ਅਤੇ ਕੇਵਲ ੯ (ਨੌਂ) ਕੁਲਾਂ ਹੀ ਨਾਗਾਂ ਦੀਆਂ ਬਾਕੀ ਰਹਿ ਗਈਆਂ ਸਨ ॥

ਨੋਟ—ਜੇ ਆਪ ਅਪਣੇ ਤੇ ਦਿਆ ਕਰਕੇ ਦਸਮ ਗ੍ਰੰਥ ਜੀ ਵਿਚੋਂ ਸ਼ਸਤ੍ਰ ਮਾਲਾ ਦਾ ਹਿਸਾ ਪੜ੍ਹੋਗੇ ਤਾਂ ਦ੍ਰਿਸ਼ਟ ਕੂਟਾਂ ਦੀ ਬਾਬਤ ਬਹੁਤ ਕੁਛ ਆਪ ਤੇ ਚਾਨਣ ਹੋ ਜਾਵੇਗਾ ॥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਅਨੇਕ ਥਾਂ ਇਨ੍ਹਾਂ ਚੀਜ਼ਾਂ ਨੂੰ ਸਤਿਗੁਰੂ ਜੀ ਨੇ ਅਪਣੀ ਅਪਾਰ ਕ੍ਰਿਪਾ ਕਰਕੇ ਦਰਸਾਯਾ ਹੈ ॥ ਜ਼ਰਾ ਧਿਆਨ ਦੀ ਲੋੜ ਹੈ ॥ ਗੁਰ ਬਾਣੀ ਵਿਚ ਸਕਲ ਪਦਾਰਥ ਹਨ, ਜੋ ਜੋ ਖੋਜੇਗਾ, ਸੋ ਸੋ ਪਾਵੇਗਾ ॥

ਆਉ ਹੁਣ ਸਾਖੀ ਵਲ ਧਿਆਨ ਦਿਓ ॥

ਮੂਲ –ਮਾਲਭ ਤੇ ਪਹਲੇ ਭੈ ਖਾਈ ॥
ਪਾਛੈ ਸਭ ਦੇਸਨ, ਤੇ ਜਾਈ ॥ ੬ ॥

ਅਰਥ–ਮਾਲਭ-ਸੈਂਟਰ ਕਾ ਨਾਮ ਹੈ, ਦਰਮਿਆਨ ॥ ਮਿਡਲ ਈਸਟ ਵਲ ਇਸ਼ਾਰਾ ਹੈ ॥

ਦਰਮਿਆਨ ਸੇ ਪਹਿਲੇ ਸ਼ੋਰਸ਼ ਬਰਪਾ ਹੋਗੀ। (ਉਠੇਗੀ) ॥ਅਰ ਇਸ ਕੇ ਉਪਰੰਤ ਉਹ ਜੰਗੇ ਅਜ਼ੀਮ (ਕੁਲ ਦੁਨੀਆਂ ਦੀ ਲੜਾਈ) ਹੋ ਜਾਏਗੀ ॥

ਗੁਰ ਪ੍ਰਮਾਣ:–

"ਰੌਲਾ ਪੜੇ ਦੇਸ਼ ਸਭ ਰੁਲੇਂ" ॥ "ਸੌ ਸਾਖੀ"

ਨੋਟ–ਅਗਲੀਆਂ ਭਵਿਖਤ ਸਾਖੀਆਂ ਵਿਚ ਬਹੁਤ ਕੁਛ ਆਵੇਗਾ, ਜਿਹੜੀਆਂ ਕਿ ਦੂਸਰੇ ਭਾਗ ਵਿਚ ਛਪ ਕੇ ਗੁਰ ਸੰਗਤ ਅਤੇ ਸਰਬ ਜੰਤਾ ਦੀ ਭੇਟਾ ਹੋਣਗੀਆਂ ॥

ਮੂਲ –ਤੁਰਕ, ਤਨਕ ਭਰ, ਟਿਕਨ ਨ ਪਾਵੈਂ ॥
ਸਿੰਘ ਮਾਰ ਪਸੂਅਨ, ਸਮ ਖਾਵੈਂ ॥

ਅਰਥ–ਤੁਰਕ, ਜ਼ਰਾ ਭਰ ਭੀ ਟਿਕਨਾ ਨਹੀਂ ਪਾਵੇਗਾ, ਬਹੁਤ ਸ਼ੋਰਸ਼ ਮਚਾਵੇਗਾ, ਜਿਸ ਪ੍ਰਕਾਰ ਸ਼ੇਰ ਕੇ ਹਾਥੋਂ ਪਸ਼ੂ ਮਾਰੇ ਜਾਤੇ ਹੈਂ, ਇਸੀ ਤਰਾਂ ਸੇ ਯਿਹ ਜ਼ੁਲਮ ਮਚਾਵੇਂਗੇ ॥

ਮੂਲ –ਪਾਂਚ ਬਰਸ, ਇਕ ਕੰਪਣ ਹੋਈ ॥
ਘਰ, ਮਠ, ਡਗ ਮਗ ਬਹਿ ਨਾ ਕੋਈ ॥੭॥

ਅਰਥ–ਪਾਂਚ ਬਰਸ ਤਕ ਲਰਜ਼ਾ ਪੜਾ ਰਹੇਗਾ (੨੦੧੯ ਬਿਕ੍ਰਮੀ ਤਕ) ਘਰੋਂ ਅਰ ਰਾਸਤੋਂ ਮੇਂ ਲੋਗ ਡਗ

ਮਗਾਏਂਗੇ, ਔਰ ਆਰਾਮ ਅਤੇ ਚੈਨ ਸੇ ਜ਼ਿੰਦਗੀ ਬਸਰ ਨਹੀਂ ਹੋਗੀ, (ਏਕ ਜਗਾ ਕਿਆਮ ਨਹੀਂ ਹੋਗਾ)।

ਨੋਟ—ਬਦਨ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ, ਫਿਰ ਸੁਖ ਦਾ ਸਮਾਂ ਕਦ ਆਵੇਗਾ ?

ਮੂਲ —ਬਦਨ ਸਿੰਘ, ਜੁਗ ਸਤ, ਸੁਹਾਤਾ ॥
ਹੋਇ ਪੰਥ, ਲੋਗਨ ਵਿਖਿਆਤਾ ॥

ਅਰਥ—ਬਦਨ ਸਿੰਘ ਜੀ, ਇਸ ਦੇ ਉਪਰੰਤ ਸਤਿਜੁਗ ਲਗੇਗਾ ਅਰ ਉਹ ਸਮਾਂ ਮੁਬਾਰਕ ਘੜੀ ਹੋਗਾ ॥ ਉਸ਼ ਵਕਤ ਮੇਰਾ ਪੰਥ ਹੋਗਾ, ਜੋ ਕਿ ਲੋਗੋਂ ਕੀ ਹਰ ਤਰਾਂ ਸੇ ਰਹਨਮਾਈ ਕਰੇਗਾ ॥

ਮੂਲ —ਦੀਪ ਦੀਪਨ ਇਕ ਗਾਇ ਬਿਸਾਲਾ ॥
ਤਾਂ ਮੈਂ ਜਨਮੈਂ, ਧਰਮ ਭੂਪਾਲਾ ॥੮॥

ਅਰਥ—ਰਿਆਸਤੋਂ ਮੇਂ ਬੜੀ ਰਿਆਸਤ (ਜੰਮੂੰ ਕੀ ਤਰਫ ਇਸ਼ਾਰਾ ਹੈ) ॥ ਇਸ ਰਿਆਸਤ ਕੇ ਏਕ ਸੁੰਦਰ ਗਾਉਂ ਮੇਂ ਏਕ ਧਰਮੀ ਰਾਜਾ ਪੈਦਾ ਹੋਗਾ ॥

ਮੂਲ —ਊਠਤ, ਮਾਰ ਕਰਿ, ਧਰੇ ਚਲਾਵੈ ॥
ਤਬੈ ਪਿਛੇ, ਨ੍ਰਿਪ ਮਾਰ ਕਢਾਵੈ ॥

ਅਰਥ—ਪ੍ਰਗਟ ਹੋ ਕਰ, ਸਭ ਕੋ ਤਹੇ ਤੇਗ ਕਰਕੇ, ਅਪਨਾ ਸਿਕਾ ਚਲਾਇਗਾ ਅਰ ਇਸ ਕੇ ਬਹਦ ਸਭ ਰਾਜੋਂ ਕੋ ਭਗਾ ਦੇਗਾ ॥

ਮੂਲ -ਇਹ ਬਿਧ, ਸਕਲ ਸਮੂਰਤ ਦੇਸਾ ॥
ਟਕੇ ਚਲਾਵੈ, ਬਾਲੂ ਕੇਸਾ ॥੯॥

ਅਰਥ—ਇਸ ਤਰ੍ਹਾਂ ਸਰਬ ਦੇਸ਼ੋਂ ਮੇਂ ਸੁਖ ਕੀ ਘੜੀ ਚਲੇਗੀ,

ਅਰ ਬਲਵਾਨ ਕੇਸਾ ਧਾਰੀ ਅਪਣੀ ਹਕੂਮਤ ਕਾਇਮ ਕਰੇਗਾ ॥

ਮੂਲ —ਕਹਨ ਸੁਨਨ ਕੀ ਬਾਤ ਨ, ਮਾਹੀ ॥
ਅੰਤਰ ਦੀਰਘ, ਅੰਤ ਨ ਕਾਹੀ ॥
ਰਾਮ ਸਿੰਘ, ਉਠ, ਨੀਚ ਨ ਡਰੈ ॥
ਅਵਨੀ ਏਕ ਰਸੌਂਦੀ ਕਰੈ ॥੧੦॥

ਅਰਥ—ਮਾਹੀ=ਪ੍ਰਿਆਰਾ ॥ ਦੀਰਘ=ਬੜੀ ਡੂੰਘੀ ਵੀਚਾਰ ਸੇ ॥ ਅਵਨੀ=ਧਰਤੀ ॥ ਰਸੌਂਦੀ=ਇਕ ਰਸ ॥

ਪਿਆਰੇ ਭ੍ਰਾਈ ਬਦਨ ਸਿੰਘ ਜੀ, ਯਿਹ ਬਾਤ ਕੁਛ ਕਹਣੇ ਅਤੇ ਸੁਨਣੇ ਕੀ ਨਹੀਂ ਰਹੇਗੀ ॥ ਪਰੰਤੂ ਉਜਾਗਰ ਹੋਗੀ ॥ ਬੜੇ ਸੋਚ ਬੀਚਾਰ ਸੇ ਸਮਝੋ, ਕਿ ਇਸ ਬਾਤ ਕਾ ਅੰਤ ਨਹੀਂ ਹੋਗਾ ॥ ਇਹ ਖੇਲ ਬੇਅੰਤ ਹੋਗੀ ॥ (ਗੁਰੂ) ਰਾਮ ਸਿੰਘ ਕੀ ਪ੍ਰਗਟਤਾਈ, ਨੀਚੋਂ ਸੇ ਭੈ ਭੀਤ ਨਹੀਂ ਹੋਗੀ ॥ ਯਿਹ ਸ਼ਖਸੀਅਤ (ਇਹ ਜਾਮਾ, ਯ੍ਰਿਹ ਵਿਹ) ਕੁਲ ਸ੍ਰਿਸ਼ਟੀ ਨੂੰ ਇਕ ਰਸ ਕਰੇਗੀ, ਜੈਸਾ ਕਿ ਸਤਿਜੁਗ ਕੇ ਦੌਰ ਦੌਰੇ ਮੇਂ ਹੋਤਾ ਹੈ ॥

ਮੂਲ —ਸਿੰਘਨ ਦਲ ਪਤਿ, ਪਾਸੇ ਰਾਖੈ ॥
ਤਾਂਮਤ ਮਾਰ, ਰਾਜ ਰਸ ਚਾਖੈ ॥
ਰਾਜ ਸਿੰਘਾਸਨ ਟਿਕਨ ਨ ਹੂਆ ॥
ਬੈਠਤ ਪਰਤ, ਤੁਰਤ ਨਰ ਮੂਆ ॥੧੧॥

ਅਰਥ—ਯਿਹ ਵਿਯਕਤੀ, ਸਿੰਘੋਂ ਕੇ ਬੇ ਸ਼ੁਮਾਰ ਗਰੋਹ ਕੀ ਮਾਲਕ ਹੋਗੀ, ਜੋ ਕਿ ਅਪਨੋਂ ਕੋ ਏਕ ਤਰਫ ਕਰੇਗਾ

(ਸਹਾਇਤਾ ਕਰੇਗਾ) ॥ ਦੂਸਰੋਂ ਪਰ ਗਾਲਬ ਹੋਗਾ ਅਰ ਰਾਜ ਸਾਜ ਚਲਾਇਗਾ ॥ ਉਸ ਵਕਤ, ਕਿਸੀ ਦੂਸਰੇ ਕਾ ਰਾਜ ਨਹੀਂ ਰਹੇਗਾ, ਜੋ ਭੀ ਮੁਕਾਬਲਾ ਕਰੇਗਾ, ਵੁਹ ਮਲੀਆ ਮੇਟ ਹੋਗਾ ॥

"ਅੜੇਗਾ ਸੋ ਝੜੇਗਾ, ਸ਼ਰਨ ਪੜੇਗਾ, ਸੋ ਤਰੇਗਾ" ॥

ਪ੍ਰਸ਼ਨ--ਉਸ ਵਕਤ ਮੁਲਕ ਕੀ ਕਿਆ ਹਾਲਤ ਹੋਗੀ ?

ਉਤਰ--ਅਗਲੇ 'ਸ੍ਵੈਯੇ' ਵਿਚ ਦੇਖੋ:--

—ਸ੍ਵੈਯਾ—

ਮੂਲ --ਧੂਰ ਉਡੇ, ਗਜ ਬਾਜ਼ ਛੁਟੇ,
ਨਰ ਨਾਰਿ ਭਗੇ, ਘਰ ਛੋਰ ਚਲੈਂ ॥
ਠਗ ਚੋਰ ਲੁਟੈਂ, ਸੁਤ ਬੰਧ ਛੁਟੈਂ,
ਤਬ ਖਾਵਤ, ਪੀਵਤ, ਸਾਧ ਮਿਲੈਂ ॥
ਆਸ਼੍ਰਮ ਪੀੜ, ਸੁ ਪੀੜ ਪਰਸਨ,
ਦਾਨ ਮਹੋਤ, ਸਵ ਧੂਰ ਰੁਲੈਂ ॥
ਸਾਲ ਬਿਸਾਲ, ਸੁ ਸਾਤ ਬਿਹਾਲ,
ਪ੍ਰਜਾ ਬਹੁ ਪੀੜਤ ਦੇਹ ਖਲੈਂ ॥ ੨ ॥

ਅਰਥ--ਮੁਲਕ ਮੇਂ ਏਕ ਸ਼ੋਰਸ਼ (ਕਿਆਮਤ ਜੈਸੀ) ਬਰਪਾ ਹੋਗੀ, ਅਰ ਬਦਅਮਨੀ ਫੈਲੇਗੀ ॥ ਹਾਥੀ ਅਰ ਬਾਜ਼ ਬੇ ਮੁਹਾਰੇ ਹੋਂਗੇ (ਜਿਧਰ ਚਾਹੇਂਗੇ, ਜਾਏਂਗੇ) ਕੋਈ ਉਨਕਾ ਮਾਲਕ ਨਹੀਂ ਹੋਗਾ ॥ ਪੁਰਸ਼ ਅਤੇ ਇਸ-ਤ੍ਰੀਆਂ, ਅਫਰਾ, ਤਫਰੀ ਮੇਂ ਹੋਂਗੀ, ਅਰ ਅਪਨੇ ਘਰੋਂ ਕੋ ਛੋੜ ਕਰ ਜਿਧਰ ਕਾ ਰਾਸਤਾ ਦੇਖੇਗੀ, ਭਾਗੇਂਗੀ ਘਰੋਂ ਸੇ ਬੇ ਘਰ ਹੋਂਗੀ ॥ ਠਗ ਅਰ ਚੋਰ

ਮੁਲਕ ਕੋ ਲੂਟੇਂਗੇ ॥ ਲੜਕੇ ਅਰ ਰਿਸ਼ਤੇਦਾਰ ਏਕ ਦੂਸਰੇ ਸੇ ਜੁਦਾ ਹੋਂਗੇ ॥ ਪਰੰਤੂ ਜੋ ਸਾਧ (ਨਾਮ ਰਸੀਏ ਸ਼ੁਭ ਆਚਾਰ ਵਾਲੇ) ਹੋਂਗੇ, ਵੂਹ ਅਮਨ, ਚੈਨ ਸੇ ਸਤਿਗੁਰੂ ਜੀ ਕੋ ਮਿਲੇਂਗੇ ॥ ਚਾਰ ਆਸ਼੍ਰਮ ਪੀੜਤ (ਦੁਖੀ) ਹੋਂਗੇ, ਬਹੁਤ ਦੁਖ ਪਾਏਂਗੇ (ਦੋਬਾਰਾ ਫਿਰ ਦੁਖ ਨੂੰ ਦੁਹਰਾਇਆ ਹੈ) ॥ ਮਹੀਪਤ (ਬਾਦਿ ਸ਼ਾਹਿ)ਅਰਸਾਰੇ ਰਾਜੇ ਖਾਕਮੇਂ ਮਿਲਜਾਏਂਗੇ ਅਰਥਾਤ ਉਨ ਕਾ ਰੁਹਬੋ ਦਾਬ ਅਰ ਉਨ ਕਾ ਸ਼ਾਹੀ ਠਾਠ ਗਰਦ ਮੇਂ ਮਿਲ ਜਾਏਗਾ ॥ ਯਿਹ ਹਾਲਤ ਅਤੇ ਦੁਖ ਕਾ ਜ਼ਮਾਨਾ ਸਾਲ ਬਾ ਸਾਲ, ਸਾਤ ਸਾਲ ਤਕਰਹੇਗਾ। ਜਿਸ ਮੇਂ ਪ੍ਰਜਾ ਬਹੁਤ ਕਸ਼ਟ ਕੋ ਭੋਗੇਗੀ ਅਰ ਉਨ ਕੇ ਜਿਸਮੋ ਜਾਨ ਕੋ ਅਤੀ ਤਕਲੀਫ ਹੋਗੀ (ਅਰਥਾਤ ੨੦੧੪ ਸੇ ੨੦੨੧ ਬਿਕ੍ਰਮੀ ਸੰਮਤ ਤਕ ਪ੍ਰਜਾ ਕੋ ਦੁਖ ਹੀ ਦੁਖ ਹੋਗਾ) ॥

ਮੂਲ –ਆਠਮ ਸਾਲ, ਸੁਹਾਵਨਾ,
ਰੰਗਾ ਬਰਸ ਪਚਾਸ ॥
ਗਿਰ ਟੂਟੇ ਜਮਨਾ ਮਿਲੇ,
ਗਹੈ ਭੁਜੰਗੀ ਬਾਸ ॥੧੩॥

ਅਰਥ–ਇਸ ਕੇ ਉਪਰੰਤ ਆਠਵਾਂ ਸਾਲ ਅਰਥਾਤ ਸੰਮਤ ੨੦੨੨ ਬਿਕ੍ਰਮੀ, ਖੁਸ਼ ਸਾਲ (ਨੇਕ ਸਾਲ) ਪ੍ਰਜਾ ਕੇ ਲੀਏ ਅਰੰਭ ਹੋਗਾ ॥

ਰੰਗਾ=ਰੰਗਾ ਤਿੰਨ ਹਨ, ਜਿਸ ਦਾ ਵੇਰਵਾ

ਪੰਦ੍ਰਵੀਂ ਸਾਖੀ ਵਿਚ ਹੈ ਚੁਕਾ ਹੈ ਏਥੇ ਗਿਣਤੀ ਤੇ ਵੀ ਹੋਵੇਗੀ ॥

ਗਿਰ=ਭਾਰ, ਬਨਾਸਪਤੀ (੧੮ ਭਾਰ ਬਨਾਸਪਤੀ ਹੈ)

ਛੂਟੇ=ਕਮ ਕਰੋ, ਗਿਣਤੀ ਤੋਂ ਘਟ ਕਰੋ ॥

ਜਮਨਾ=ਇਕ ਨੂੰ ਇਸ ਦੇ ਨਾਲ ਮਿਲਾਉ, ਉਤਲੀ ਗਿਣਤੀ ਵਿਚ ਇਕ ਹੋਰ ਜਮਾ ਕਰੋ ॥

ਹੁਣ ਕੁਲ ਗਿਣਤੀ ਲੌ=(੩+-੫੦-੧੮+-੧)=੩੬ ਸਾਲ ਹੋਏ ॥

ਇਸ ਕੇ ੩੬ ਸਾਲ ਉਪਰੰਤ ਅਰਥਾਤ ੨੦੨੨+-੬=੨੦੫੮ ਬਿਕ੍ਰਮੀ ਸੰਮਤ ਮੇਂ ਖਾਲਸਾ ਅਪਨੀ ਸਲਤ-ਨਤ ਕੋ ਮਜ਼ਬੂਤੀ ਸੇ ਪਕੜੇਗਾ ॥ ਗਹੈ=ਪਕੜਨਾ ॥ ਬਾਸ=ਘਰ, ਸਲ੍ਤਨਤ ॥

ਮੂਲ - ਕਹਾਂ ਧਰਮ, ਕਹਾਂ ਬਰਣ,ਥਾ,
ਬੇਦ ਬ੍ਰਹਮ, ਕਹਾਂ ਰੀਤ ॥
ਤੁਰਕ ਮੂਏ, ਮੁੰਡੀਆ ਗਏ,
ਜਾਗਿਓ ਖਾਲਸਾ, ਮੀਤ ॥੧੪॥

ਅਰਥ—ਉਸ ਵਕਤ, ਵਰਨ, ਬੇਧਰਮ, ਦ ਆਦਕ ਕੀ ਰੀਤੀ ਕਹਾਂ ਹੋਗੀ ॥ ਸਭ ਪੁਰਾਣੇ ਧਰਮ ਏਕ ਸੁਪਨਾ ਮਾਤ੍ਰ ਹੋ ਕਰ, ਫਿਰ ਨਏ ਸਿਰੇ ਜਾਗੇਂਗੀ ਅਰ ਦੁਨੀਆਂ ਮੇਂ ਫਿਰ ਪਵਿਤ੍ਰ ਧਰਮ ਕਾਇਮ ਹੋਗਾ ॥ ਪਰੰਤੂ ਇਸ ਸੇ ਪਹਿਲੇ ਕਿ ਯਿਹ ਹੋਵੇ, ਤੁਰਕੋਂ ਕਾ ਮਰਨਾ (ਉਨ ਕੀ ਹਕੂਮਤ ਕਾ ਖਤਮ ਹੋਣਾ ਅਰ ਅੰਗ੍ਰੇਜ਼ੋਂ ਕਾ ਚਲਾ ਜਾਣਾ ਜਰੂਰੀ ਹੈ) ਜਬ ਯਿਹ ਦੋਨੋ ਨਾਸ਼ ਕੋ ਪ੍ਰਾਪਤ

ਹੋਂਗੇ, ਤੇ ਪਿਆਰੇ ਬਦਨ ਸਿੰਘ ਜੀ, ਖਾਲਸੇ ਕਾ ਅਰੂਜ ਜ਼ੋਰੋਂ ਪਰ ਹੋਗਾ (ਖਾਲਸੇ ਕੀ ਚੜ੍ਹਦੀ ਕਲਾ ਹੋਗੀ) ॥

ਮੂਲ –ਜੁਧ ਕਰਤ, ਦਿਲੀ ਢਿਗੈ,
ਤਬੈ ਭੁਜੰਗੀ ਮੇਲ ॥
ਬਾਗਾ ਪਹਿਰ ਸੰਜਾਵਲਾ,
ਲੁਟੇ ਬਾਰ ਪਤਿ ਰੇਲ ॥੧੫॥

ਅਰਥ–ਕਾਬਲ ਕੇ ਬਾਦਸ਼ਾਹ ਕੀ ਤਰਫ ਇਸ਼ਾਰਾ ਹੈ ॥ ਜਬ ਕਾਬਲੀ ਬੜ੍ਹਤੇ ਬੜ੍ਹਤੇ ਦਿਲੀ ਕੇ ਨਜ਼ਦੀਕ ਆਵੇਗਾ, ਓਧਰ ਖਾਲਸੇ ਕੇ ਸਾਥ ਉਸ ਕਾ ਮੁਠ ਭੇੜ ਹੋਗਾ (ਜੰਗੋ ਜਦਲ ਹੋਗਾ) ॥ ਉਸ ਵਕਤ ਤਮਾਮ ਮਾਲੋ ਅਸਬਾਬ ਸ਼ਾਹੀ ਅਰ ਸੰਜੋਇ ਵਾਲੇ ਕਪੜੇ, ਬਾਦਸ਼ਾਹਤ ਲੂਟੀ ਜਾਵੇਗੀ ॥

ਨੋਟ–ਵਡ ਤੀਰਥ ਕੀ ਸਾਖੀ ਮੇਂ ਭੀ ਦਸਮ ਪਾਤਿਸ਼ਾਹ ਜੀ ਕਾ ਫੁਰਮਾਨ ਹੈ ॥

"ਚਾਰ ਜੋਜਨ ਦਿਲੀ, ਰਾਜੋ ਤਜੇ ਪ੍ਰਾਨ ॥
ਦਲੀਪ ਸਿੰਘ ਤਖਤ ਪਰ ਬਹੈ, ਸਭ ਜਗ ਕਰੇ ਸਲਾਮ" ॥

ਅਰਥ– ਜੋਜਨ ਚਾਰ ਕੋਸ ਹੁੰਦਾ ਹੈ ॥ ਕਾਬਲ ਕਾ ਬਾਦਿਸ਼ਾਹ ਦਿਲੀ ਸੇ ੧੬ ਕੋਸ ਉਰੇ ਹੀ ਮਰ ਜਾਵੇਗਾ ॥ ਦਲੀਪ ਰਾਜਾ ਤਖਤ ਪਰ ਬੈਠੇਗਾ ਅਰ ਸਾਰਾ ਜਗਤ ਉਸ ਨੂੰ ਸਲਾਮ ਕਰੇਗਾ ॥

ਮੂਲ –ਰਾਜ ਖਾਲਸਾ, ਪਹਿਲ;
ਤੇ ਦੋ ਸ਼ਤ ਵਰਸ ਪਚਾਸ ॥

(ਮੁਹੱਰਕ ਅਸਤ), ਇਕ ਤ੍ਰਿੰਸ,
ਸਰ, ਹੌਲੀ ਨਵ ਰਸ, ਬਾਸ ॥੧੬॥

ਭਾਈ ਬਦਨ ਸਿੰਘ ਜੀ ! ਖਾਲਸੇ ਕਾ ਰਾਜ ਏਕ ਬਾਰ (ਵੇਰ) ਪਹਿਲੇ ਭੀ ਹੋਗਾ ॥ (ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਲ ਇਸ਼ਾਰਾ ਹੈ) ॥ ਅਤੇ ਦੂਸਰੀ ਵੇਰ ਫਿਰ ੨੫੦ ਬਰਸ ਦੇ ਉਪਰੰਤ ॥

ਸਤਿਗੁਰੂ ਕਲਗੀਧਰ ਸਾਹਿਬ ਜੀ ਨੇ, ਸ੍ਰੀ ਹਜ਼ੂਰ ਸਾਹਿਬ ਜੋ ਕੌਤਕ ਕੀਆ, ਅਰ ਅਲੋਪ ਹੋ ਗਏ, ਉਹ ੧੭੬੫ ਸੰਮਤ ਬਿਕ੍ਰਮੀ ਮੇਂ ਹੂਆ ॥

ਇਸ ਕੇ ੨੫੦ ਬਰਸ ਪਿਛੋਂ ਅਰਥਾਤ (੧੭੬੫+੨੫੦=੨੦੧੫) ਕੇ ਉਪ੍ਰੰਤ ਫਿਰ ਖਾਲਸੇ ਕੀ ਸ਼ਾਨ ਚਮਕੇਗੀ ॥

ਮੁਹੱਰਕ ਅਸਤ—ਫਾਰਸੀ ਸ਼ਬਦ ਹਨ; ਜਿਨਾ ਦਾ ਅਰਥ ਹਰਕਤ ਮੇਂ ਆਨਾ ਹੈ ॥

ਇਕ, ਤ੍ਰਿੰਸ, ਸਰ, ਹੌਲੀ, ਨਵ, ਰਸ ਬਾਸ=(੧+੨੩+੭+੯+੬+੬)=੫੨

ਤ੍ਰਿੰਸ=ਤ੍ਰੈ+ਵਿਨਸ਼ਤੀ=੩+੨੦=੨੩

ਸਰ=ਸਮੁੰਦਰ ਜੋ ਸਤ ਹਨ; ਏਥੇ ਗਿਣਤੀ ਵਿਚ ੭ ਲਿਆ ਜਾਵੇਗਾ ॥

ਹੌਲ=ਰਲਾਨੀ, ਜਮਾ ਕਰਨਾ, ਇਕਠਾ ਕਰਣਾ ॥

ਨਵ=੯

ਰਸ=੬ ਦੀ ਗਿਣਤੀ ॥

ਬਾਸ=ਘਰ, ਜੋ ਕਿ ੬ ਹਨ ॥

ਗੁਰ ਪ੍ਰਮਾਨ;—

'ਛੇ ਘਰ, ਛੇ ਗੁਰ, ਛੇ ਉਪਦੇਸ' (ਕੀਰਤਨ ਸੋਹਲੇ ਕਾ ਸ਼ਬਦ) ॥

ਇਸ ਕੇ ਪ੨ ਸਾਲ ਪਿਛੋਂ ਅਰਥਾਤ (੨੦੧੫-।-੫੨=੨੦੬੭ ਸੰਮਤ ਬਿਕ੍ਰਮੀ ਦੇ ਵਿਚ (ਅਗਲੀ ਪੰਗਤੀ ਹੇਠ ਪੜ੍ਹੋ) ॥

ਮੂਲ—ਤੁਮ ਮੇਰਾ ਸਭ ਖਾਲਸਾ,
ਨ੍ਰਿਪਜੇ ਤਹਾਂ ਸਮ ਜੋਗ ॥
ਤੇਜ, ਸਿੰਘ ਸਮ, ਉਠੇ,
ਅਰ ਦਲੀਪ ਸਿੰਘ ਮਮ ਲੋਗ ॥੧੭॥

ਅਰਥ—ਮੇਰੇ ਸਭ ਖਾਲਸੇ ਕਾ ਐਸਾ ਅਰੂਜ ਹੋਗਾ, ਅਰ ਇਸ ਤਾਕਤ ਸੇ ਉਤਰੇਗਾ ਕਿ ਸ਼ੇਰ ਕੇ ਸਮਾਨ (ਬਰਾਬਰ) ਤੇਜੋ ਪ੍ਰਤਾਪ ਹੋਗਾ ਅਰ ਮੇਰਾ ਲੋਗ (ਸਿਖ) ਦਲੀਪ ਸਿੰਘ ਸਰ ਪ੍ਰਸਤ ਹੋਗਾ ॥

ਸਾਖੀ ਪੂਰੀ ਹੋਈ ॥੫੧॥

ਬੋਲੋ ਵਾਹਿਗੁਰੂ ਜੀ ॥ ਬੋਲੋ ਸਤਿਗੁਰੂ ਜੀ ॥



ਨੋਟ—(੧) ਯਾਦ ਰਹੇ, ਕਿ ਦਲੀਪ ਸਿੰਘ, ਮਹਾਰਾਜਾ ਰਣਜੀਤ ਸਿੰਘ ਜੀ ਦਾ ਪੁਤ੍ਰ ਨਹੀਂ, ਜਿਸ ਨੂੰ ਅੰਗ੍ਰੇਜ਼ਾਂ ਨੇ ਸੰਨ ੧੮੪੯ ਈਸਵੀ ਵਿਚ ਤਖਤ ਤੋਂ ਬੇ ਦਖਲ ਕੀਤਾ, ਵਲਾਇਤ ਲੈ ਗਏ, ਈਸਾਈ ਬਨਾਯਾ ਅਰ ਬਾਲਗ ਹੁੰਦੇ ਹੋਏ ਭੀ ਉਸ ਨੂੰ ਅਪਨਾ ਰਾਜ ਸਾਜ ਨਾ ਦਿਤਾ ਅਤੇ ਫਰੰਗੀ ਧਰਮ ਤੋਂ ਬੇ ਧਰਮ ਹੋਏ ॥

ਇਹ ਉਹ ਦਲੀਪ ਹੋਸੀ, ਜਿਸ ਨੇ ਦਿਲੀ ਵਸਾਈ ਸੀ ॥ ਦਿਲੀ ਮੌਜੂਦਾ ਥਾਂ ਤੇ ਨਹੀਂ ਰਹੇਗੀ, ਪਰੰਤੂ 'ਨੌ ਦਿਲੀ ਦਸ ਬਾਦਲੀ, ਕਿਲਾ ਵਜੀਰਾਬਾਦ', ਵਾਲੀ ਕਹਾਵਤ ਪੂਰੀ ਹੋਵੇਗੀ ॥ ਅਰਥਾਤ ਇਹ ਦਿਲੀ ਨਾਵੀਂ ਵੇਰ ਮੁੜ ਮੁੜ ਕੇ ਵਸੀ ਹੈ ॥ ਜਦ ਇਹ ਮਲੀਆ ਮੇਟ ਹੋਵੇਗੀ, ਤਦ ਦਸਵੀਂ ਵੇਰੀਂ ਬਾਦਲੀ ਪਿੰਡ ਦੀ ਜੂਹ ਵਿਚ ਵਸਾਈ ਜਾਵੇਗੀ ਅਰ ਬਾਦਿਸ਼ਾਹੀ ਕਿਲਾ 'ਵਜੀਰਾਬਾਦ' ਹੋਵੇਗਾ, ਜੋ ਬਾਦਲੀ ਦੇ ਪਾਸ ਹੀ ਹੈ ॥ ਅਕਬਰ ਬਾਦਿਸ਼ਾਹ, ਜਿਸ ਕਿਲੇ ਦੀਆਂ ਨੀਹਾਂ ਭਰਵਾ ਗਿਆ ਹੈ, ਉਹ ਬਾਦਸ਼ਾਹੀ ਕਿਲ੍ਹਾ ਹੋਗਾ ॥

(੨) ਮਕੇ ਸ਼ਰੀਫ ਵਿਚ, ਕਾਜੀ ਰੁਕਨ ਦੀਨ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਫੁਰਮਾਨ ਕੀਤਾ ਸੀ, ਕਿ ਖਾਲਸੇ ਦੀ ਵੰਡ ਦੋ ਹਿਸਿਆਂ ਵਿਚ ਹੋਵੇਗੀ ॥ ਇਕ ਮਲੇਛ ਖਾਲਸਾ ਅਤੇ ਦੂਸਰਾ ਸੰਤ ਖਾਲਸਾ ॥

'ਮਲੇਛ ਖਾਲਸੇ ਕਾ ਹੋਸੀ ਨਾਸ ॥ ਸੰਤ ਖਾਲਸੇ ਕਾ ਹੋਸੀ ਪ੍ਰਤਾਪ' ॥ ਮਲੇਛ ਖਾਲਸੇ ਦਾ ਨਾਸ ਅਤੇ ਸੰਤ ਖਾਲਸੇ ਦਾ ਪ੍ਰਤਾਪ ਲਿਖਿਆ ਹੈ ॥ ਜੋ ਅਰਦਾਸ ਦੇ ਮਗਰੋਂ ਸਾਰੀ ਦੁਨੀਆਂ ਦੇ ਗੁਰ ਦੁਆਰਿਆਂ ਵਿਚ ਇਹ ਤੁਕ ਪੜ੍ਹੀ ਜਾਂਦੀ

ਹੈ ਕਿ:—

ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ ॥
ਖ੍ਵਾਰ ਹੋਇ ਸਭ ਮਿਲੈਂਗੇ, ਬਚੇ, ਸ਼ਰਨ ਜੋ ਹੋਇ ॥

ਖਾਲਸਾ ਜੀ ਨੇ ਕਦੀ ਵਿਚਾਰਿਆ ਹੈ, ਕਿ ਉਹ ਕਿਹੜਾ ਖਾਲਸਾ ਹੋਇਗਾ, ਜਿਹੜਾ ਰਾਜ ਕਰੇਗਾ॥ ਪਿਆਰਿਓ, ਉਹ ਸੰਤ ਖਾਲਸਾ, ਸ੍ਰਿਸ਼ਟ ਆਚਾਰ ਵਾਲਾ, ਨਾਮ ਰਸੀਆ ਹੋਏਗਾ॥ ਅਜ ਕਲ ਜਿੰਨੀ ਲਖਾਂ ਵਿਚ ਸਿਖਾਂ ਦੀ ਗਿਣਤੀ ਹੈ, ਇਨ੍ਹਾਂ ਵਿਚੋਂ ਚੋਣ ਹੋਇਗੀ, ਅਤੇ ਅੱਡ ਅੱਡ ਕੀਤੇ ਜਾਣਗੇ, ਮਲੈਛ ਖਾਲਸੇ ਅਤੇ ਸੰਤ ਖਾਲਸੇ, ਅਤੇ ਸ਼ੁਭ ਅਤੇ ਅਸ਼ੁਭ ਕਰਣੀ ਅਨੁਸਾਰ ਉਨ੍ਹਾਂ ਨੂੰ ਫਲ ਮਿਲੇਗਾ ॥

(੩) ਬਹੁਤ ਖਾਲਸਾ ਜੀ ਨੂੰ, ਇਹ ਭੀ ਪਤਾ ਨਹੀ, ਕਿ ਇਹ ਤੁਕ ਲਿਖੀ ਹੋਈ ਕਿਥੋ ਹੈ:—'ਰਾਜ ਕਰੇਗਾ ਖਾਲਸਾ.......... ॥

ਸਜਣੋ, ਇਹ 'ਕਰਨੀ ਨਾਮੇ' ਦੀ ਸਭ ਤੋਂ ਆਖਰੀ ਪੰਗਤੀ ਹੈ ਅਤੇ ਉਹ ਪ੍ਰਸ਼ਨ, ਉਤ੍ਰ ਹਨ, ਜਿਹੜੇ ਕਾਜ਼ੀ ਰੁਕਨ ਦੀਨ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਦਰਮਿਆਨ ਮਕੇ ਸ਼ਰੀਫ ਵਿਚ ਹੋਏ ॥ ਇਹ ਸਭ ਕੁਝ ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੋਇਆ ਮੈਂ ਆਪ ਪੜ੍ਹਿਆ ਹੈ ॥ ਫਰੰਗੀਆਂ ਨੇ ਚਾਲਾਕੀ ਕੀਤੀ ਕਿ ਸ੍ਰੀ ਸਤਿਗੁਰੂ ਅੰਗਦ ਸਾਹਿਬ ਜੀ ਦੀ ਸੰਤਾਨ ਤੋਂ ਪੁਰਾਣੀ ਜਨਮ ਸਾਖੀ, ਭਾਈ ਬਾਲੇ ਵਾਲੀ ੫੦੦੦) (ਪੰਜ ਹਜਾਰ) ਰੁਪਯੇ ਤੋਂ ਖਰੀਦੀ ਅਤੇ ਵਲਾਇਤ ਲੈ ਗਏ ॥ ਫਿਰ ਭੀ ਇਸ ਜਨਮ ਸਾਖੀ ਦੇ ਕੁ: ਉਤਾਰੇ ਪੁਰਾਤਨੀ ਸਿਖਾਂ ਕੋਲ ਰਹੇ, ਅਤੇ ਦਾਸ ਨੇ ਉਹ ਸਭ

ਸੰਨ ੧੯੧੩ ਈਸਵੀ ਵਿਚ ਲਾਹੌਰ ਪੜ੍ਹੇ ॥

ਮਦੀਨੇ ਸ਼ਰੀਫ ਵਿਚ ਭੀ ਮਹਾਰਾਜ ਜੀ ਨੇ ਕਾਰੂੰ, ਬਾਦਿਸ਼ਾਹ ਰੂਮ ਨਾਲ 'ਰਾਜ ਨਾਮਾ' ਉਚਾਰਿਆ ॥ ਇਹ ਭੀ ਉਸ 'ਜਨਮ ਸਾਖੀ' ਵਿਚ ਲਿਖਿਆ ਹੋਇਆ ਸੀ ॥ ਇਹ ਪੁਰਾਤਨ ਜਨਮ ਸਾਖੀ ਦਾਸ ਨੂੰ ਮੇਰੇ ਇਕ ਮਿਤ੍ਰ ਸਰਦਾਰ ਗੋਪਾਲ ਸਿੰਘ ਜੀ ਕੋਲੋਂ ਮਿਲੀ ਸੀ, ਜਿਨਾ ਨੂੰ ਥਾਨੇਦਾਰੀ ਦੇ ਵਕਤ, ਪਸ਼ੌਰ ਦੇ ਇਕ ਰੰਗ੍ਰੂਟੀ ਨੇ ਸਿਰੇ ਪਾ ਦਿਤਾ ਸੀ ॥ ਨਵਲ ਕਿਸ਼ੋਰ ਪ੍ਰੈਸ ਲਖਨਊ ਵਿਚ, ਜਿਹੜੀ ਜਨਮ ਸਾਖੀ ਛਪੀ ਹੈ ਅਤੇ ਸਭ ਤੋਂ ਪੁਰਾਣੀ ਜਨਮ ਸਾਖੀ ਪਥਰ ਦੇ ਛਾਪੇ ਦੀ ਸਦ-ਵਾਈ ਜਾਂਦੀ ਹੈ, ਇਹ ਉਹ ਜਨਮ ਸਾਖੀ ਹੈ, ਜਿਹੜੀ ਗੁਝੀ ਗੁਝੀ ਫਰੰਗੀਆਂ ਦੀ ਸਰ ਪਰਸਤੀ ਵਿਚ ਛਪੀ ਅਤੇ ਬਹੁਤ ਸਾਰਾ ਹਿਸਾ ਕਢਿਆ ਗਿਆ, ਜਿਹੜਾ ਕਿ ਅੰਗ੍ਰੇਜ਼ਾਂ ਦੇ ਬਰ-ਖਿਲਾਫ ਸੀ ॥

ਅੰਗ੍ਰੇਜ਼ ਬੜਾ ਦਾਨਾ ਅਤੇ ਅੱਵਲ ਦਰਜੇ ਦਾ ਸਿਆਸਤ ਦਾਨ ਸੀ, ਉਸ ਨੇ ਐਸੀਆਂ ਕਿਤਾਬਾਂ ਤਾਂ ਰਹਿਣ ਦਿਤੀਆਂ, ਪਰ ਉਨ੍ਹਾਂ ਵਿਚੋਂ ਜਾਨ ਕਢ ਲਈ, ਖਾਲੀ ਪਿੰਜਰ ਦਾ ਪਿੰਜਰ ਰਹਿ ਗਇਆ ॥ ਪਿੰਜਰ ਨੂੰ ਦੇਖੋ ਅਤੇ ਧੂਪ ਦੀਪ ਨਾਲ ਮਥਾ ਟੇਕੀ ਜਾਉ ॥

(੪) ਜੋ ਮਰਦ ਕਾ ਚੇਲਾ ਔਣਾ ਹੈ, ਅਤੇ ਜਿਸ ਦੇ ਬਾਰੇ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੱ, ਰਾਗ ਤਿਲੰਗ ਵਿਚ ਦਰਜ ਹੈ, ਕਿ:-

"ਹੋਰ ਭੀ ਉਠਸੀ ਮਰਦ ਕਾ ਚੇਲਾ"

ਇਸ ਦਾ ਜ਼ਿਕਰ ਉਸੇ ਜਨਮ ਸਾਖੀ ਵਿਚ ਭੀ ਹੈ ॥

ਨਮੂਨੇ ਮਾਤ੍ਰ ਉਸ ਦੀਆਂ ਕੁਝ ਤੁਕਾਂ ਇਸ ਤਰਾਂ ਹਨ:-

"ਐਸਾ ਚੇਲਾ ਉਠਸੀ ਰੁਕਨਲ, ਸਭਨਾਂ ਕੇ ਸਿਰ ਨਾਥਾ ॥
ਜਨਮ ਮਰਨ ਦੋਨੋ ਤੇ ਮੁਕਤਾ, ਸੁੰਦਰ ਜੋਤ ਪ੍ਰਕਾਸ਼ਾ ॥
ਚਾਰੇ ਬੇਦ ਕਰੇਂ ਜਸ ਜਿਸਕਾ, ਸੋ ਪ੍ਰਭ ਦਰਸ਼ਨ ਦੇਸੀ ॥
ਹਰ ਮੰਦਰ ਮੈਂ ਪ੍ਰਗਟ ਹੋਸੀ, ਕਿਰਣ ਅਸੰਖ ਰਵਿ ਜੈਸੀ ॥
ਸੰਤਾਂ ਤਾਰਨ, ਦੁਸ਼ਟ ਸੰਘਾਰਨ, ਨੀਲ ਬਸਨ ਬਨਵਾਰੀ ॥
ਅਗਲੇ ਅਮਲ ਉਠੀਸਨ ਰੁਕਨਲ, ਜਾਂ ਆਸੀ ਚੇਲੇ ਵਾਰੀ ॥
ਹਿੰਦੂ ਤੁਰਕ ਦੁਹਾ ਸਮਝਾਸਣ, ਚੇਲਾ ਪਰਗਟ ਹੋਸੀ ॥
ਅਸਥਿਰ ਪੁਰਖ ਨ ਜਨਮੇ ਬਿਨਸੇ, ਅਨੰਤ ਕਲਾ ਰਵ ਜੋਤੀ ॥
ਰਿਹਾ ਕਿਆਮਤ ਯਾਦ ਰਹੇ ਰੁਕਨਲ, ਖਾਤਮ ਭਇਆ ਜਮਾਨਾ ॥
ਸੋ ਫਿਰ ਭੈਨ ਘੜੀਸਣ ਰੁਕਨਲ, ਜਿਨਾਂ ਨਾਂਹੀਂ ਇਕ ਪਛਾਨਾ ॥
ਹਿੰਦੂ ਤੁਰਕ ਨ ਕੋਈ, ਰੁਕਨਲ, ਤੁਰਕ ਨ ਹਿੰਦੂ ਹੋਵੈ ॥
ਜਿਦ ਬਜਿਦੀ ਦੁਨੀਆਂ ਦਾਵੈ, ਦੀਨ ਮਜ਼ਹਬ ਸਭ ਖੋਵੈ ॥



# ਸਮਾਪਤੀ ਤੇ ਅਤਿ ਜ਼ਰੂਰੀ ਬੇਨਤੀ

ਜਿਥੇ ਸੌ ਸਾਖੀ ਵਿਚ ਉਪਦੇਸ਼, ਸਿਆਸਤ, ਗੁਰਮਤ, ਰਹਿਤ ਨਾਮਾ, ਮੁਕਤ ਨਾਮਾ, ਪ੍ਰਮਾਰਥੀ ਬਚਨ ਅਤੇ ਅਨੇਕ ਪ੍ਰਕਾਰ ਦੇ ਮੋਤੀ ਪ੍ਰੋਏ ਹੋਏ ਹਨ, ਓਥੇ ਭਵਿਖਤ ਦੀਆਂ ੧੫ (ਪੰਦਰਾਂ) ਸਾਖੀਆਂ ਹਨ ॥ ਇਨ੍ਹਾਂ ਦੇ ਨੰਬਰ ਇਹ ਹਨ:-

੧੫, ੩੭, ੪੦, ੪੧, ੪੯, ੫੧, ੫੮, ੫੯, ੬੦, ੬੧, ੬੫, ੬੬, ੭੧, ੮੨ ਅਤੇ ੧੦੦ ॥

ਇਨ੍ਹਾਂ ਵਿਚੋਂ ਛੇ ਸਾਖੀਆਂ (ਸਾਖੀ ਨੰਬਰ-੧੫, ੩੭, ੪੦, ੪੧, ੪੯, ੫੧) ਪਹਿਲੇ ਭਾਗ ਵਿਚ ਛਪ ਚੁਕੀਆਂ ਹਨ ਅਤੇ ਬਾਕੀ ਦੀਆਂ ੯ (ਨੌਂ) ਦੂਜੇ ਭਾਗ ਵਿਚ ਛਪਣ-ਗੀਆਂ ॥ ਇਨ੍ਹਾਂ ਵਿਚ ਕਈ ਰਾਜ਼ਦਾਰ ਬਚਨ ਹਨ ॥ ਇਸ ਬਾਤ ਦਾ ਭੀ ਵਰਣਨ ਹੈ, ਕਿ ਖਾਲਸੇ ਦੇ ਤਿੰਨ ਪੌਸ਼ਾਕੇ ਹੋਣਗੇ:-

( ੧ ) ਨੀਲਾ ਬਾਣਾ (ਫੌਜ ਦਾ) ॥

( ੨ ) ਕੇਸਰੀ ਬਾਣਾ (ਪੀਲਾ)-ਜੋ ਰਾਜ ਸਾਜ ਦੇ ਮੁਖੀ ਅਤੇ ਵਿਧਾਨ ਬਨਾਉਣ ਵਾਲੀ ਮਜਲਸ ਹੋਵੇਗੀ ॥

( ੩ ) ਚਿਟਾ ਬਾਣਾ (ਹੰਸਾ ਅਵਤਾਰ) ॥ ਸਤਿਜੁਗੀ ਪੌਸ਼ਾਕਾ।

-ਕਲਜੁਗ ਦੇ ਵਿਚ ਸਤਿਜੁਗ ਦੀ ਲੜੀ ਲਗਨੀ ਹੈ ॥

ਦਸਮ ਪਾਤਿਸ਼ਾਹਿ ਜੀ ਦਾ ਫਰਮਾਨ ਹੈ ਕਿ:-

'ਕਲਜੁਗ ਮੇਂ ਸਤਿਜੁਗ ਵਰਤਾਊਂ॥ਤਬੀ ਬਾਰਵਾਂ ਬਪੁਕਹਾਊਂ

ਇਹ ਸੰਤ ਬਾਣਾ ਹੋਵੇਗਾ ਅਤੇ ਇਨ੍ਹਾਂ ਤੇ ਹੇਠਲੀਆਂ ਤੁਕਾਂ ਘਟਣਗੀਆਂ ॥

( ੧ ) ਰਾਜ ਨ ਚਾਹਉ,ਮੁਕਤ ਨ ਚਾਹਉ, ਮਨ ਪ੍ਰੀਤ ਚਰਨ ਕਮਲਾਰੇ ॥

( ੨ ) ਸੁਰਗ ਨਰਕ ਤੇ ਮੈਂ ਰਹਿਓ ਸਤਿਗੁਰ ਕੇ ਪ੍ਰਸਾਦ ॥
ਚਰਨ ਕਵਲ ਕੀ ਮੌਜ ਮੇਂ ਰਹੋਂ ਅੰਤ ਅਰ ਆਦ ॥

( ੩ ) ਰਾਜ, ਸਾਜ ਦੀ ਲੋੜ ਨਾ ਕਾਈ, ਤੇਰੇ ਕੂਚੇ ਦੇ ਭਖਿਆਰੀ ਨੂੰ ॥